

# ਸ੍ਰੀ ਰਾਮ ਚਰਿਤ ਮਾਨਸ

## ( ਰਾਮਾਇਣ )


ਮੂਲ ਲੇਖਕ:

ਗੋਸੁਆਮੀ ਤੁਲਸੀ ਦਾਸ ਜੀ



ਪੰਜਾਬੀ ਕਾਵਿ ਅਨੁਵਾਦ:

ਮਾਸਟਰ ਅਮਰੀਕ ਸਿੰਘ



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

## ਲੇਖਕ ਦੀਆਂ ਹੋਰ ਪੁਸਤਕਾਂ

1. ਪਹਿਲਾ ਉਭਾਰ (ਗੀਤ-ਕਵਿਤਾਵਾਂ)
2. ਪੰਖੜੀਆਂ (ਕਵਿਤਾ)
3. ਗ਼ਮ ਦੀ ਮਹਿਕ (ਗ਼ਜ਼ਲ-ਸੰਗ੍ਰਹਿ)
4. ਦਰਦ ਦਾ ਅਹਿਸਾਸ (ਗ਼ਜ਼ਲ-ਸੰਗ੍ਰਹਿ)
5. ਮਿਠੀਆਂ ਮਿਰਚਾਂ (ਵਿਅੰਗ-ਕਾਵਿ)
6. ਸੱਚੀ ਤੇਰੀ ਸ਼ਿਫ਼ਤ (ਗੀਤ)
7. ਜਿਨ ਮਾਰਗ ਦੀਆ ਬਤਾਏ (ਮਹਾਂਕਾਵਿ)
8. ਸ਼ੇਅਰਾਂ ਦਾ ਸ਼ੀਰਾਜਾ
9. ਬਹਾਰ-ਏ-ਗ਼ਜ਼ਲ (हिन्दी) (ਉਰਦੂ-ਗ਼ਜ਼ਲਾਂ)
10. दोहों के जाम – नेताओं के नाम (हिन्दी)
11. ਬਹਾਰੇ ਗ਼ਜ਼ਲ (ਉਰਦੂ - ਪ੍ਰੈਸ ਵਿੱਚ)
12. ਗੁਰ ਗੀਤਾਂਜਲੀ
13. ਗੁਰ ਗੀਤਾਵਲੀ
14. ਦਿਲ ਦੀਆਂ ਗੱਲਾਂ ਗ਼ਜ਼ਲਾਂ ਬਣੀਆਂ
15. ਪੁਸਤਕ ਇਕ ਰੰਗ ਅਨੇਕ
16. ਖਟ ਮਿਠੀਆਂ ਮੁਸਕਾਨਾਂ
17. ਰਾਮ ਚਰਿਤ ਮਾਨਸ (ਰਾਮਾਇਣ) ਦਾ ਪੰਜਾਬੀ ਕਾਵਿ ਅਨੁਵਾਦ

# ਸ੍ਰੀ ਰਾਮ ਚਰਿਤ ਮਾਨਸ
# (ਰਾਮਾਇਣ)

ਮੂਲ ਲੇਖਕ:

**ਗੋਸੁਆਮੀ ਤੁਲਸੀ ਦਾਸ ਜੀ**

ਪੰਜਾਬੀ ਕਾਵਿ ਅਨੁਵਾਦ:

**ਮਾਸਟਰ ਅਮਰੀਕ ਸਿੰਘ**



ਉਡਾਨ ਪਬਲੀਕੇਸ਼ਨਜ਼, ਮਾਨਸਾ

2012

ISBN-978-93-80672-77-9



Udaan Publications,
Mansa-151505, India.
01652-233087, 098148-09219
udaan123@rediffmail.com
Printed & Bound at Lucky Enterprises, Delhi



---

Shri Ram Chrit Mans (Punjabi Poetry)

(Ramayana)

By Master Amrik Singh
New Lallepur Byepass, Sabji Mandi, Elnabad - 125102
Distt.- Sirsa (Haryana)
Mob.: 093541-24515

---

# ਸਮਰਪਨ

ਮਾਤਾ ਸੀਤਾ ਵਰਗੀਆਂ
ਅਣਗਿਣਤ ਸੀਤਾਵਾਂ ਨੂੰ ਜੋ
ਅੱਜ ਵੀ ਕਈ ਅਗਨ ਪ੍ਰੀਖਿਆਵਾਂ ਦੇ ਰਹੀਆਂ ਹਨ।
ਉਹਨਾਂ ਪਰਮ ਮਿਤਰਾਂ ਨੂੰ
ਜਿੰਨ੍ਹਾਂ ਮੈਨੂੰ ਇਹ ਏਡਾ ਵੱਡਾ ਕੰਮ
ਕਰਨ ਲਈ ਪਰੇਰਿਆ ਹੀ ਨਹੀਂ
ਸਗੋਂ ਦਬਾ ਪਾਇਆ ਖ਼ਾਸ ਕਰਕੇ
ਸ: ਬੇਅੰਤ ਸਿੰਘ ਸੋਖਲ (ਥਾਈਲੈਂਡ)
ਹੁਰਾ ਨੇ।

# ਧੰਨਵਾਦ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਿਨ੍ਹਾਂ ਦੀ
ਅਪਾਰ ਕਿਰਪਾ ਸਦਕਾ ਮੈਂ ਇਹ ਗ੍ਰੰਥ ਲਿਖ ਸਕਿਆ ਹਾਂ
ਨਾਮਧਾਰੀ ਪੰਜਾਬੀ ਸਾਹਿਤ ਸਭਾ ਦੇ ਸਮੁੱਚੇ ਦੋਸਤਾਂ ਦਾ
ਜਿਨ੍ਹਾਂ ਮੈਨੂੰ ਹਾਰਦਿਕ ਉਤਸ਼ਾਹ ਦਿੱਤਾ
ਸ੍ਰੀ ਸੀ.ਆਰ. ਮੋਦਗਿਲ ਸਾਬਕਾ ਡਾਇਰੈਕਟਰ ਹਰਿਆਣਾ
ਪੰਜਾਬੀ ਸਾਹਿਤ ਅਕੈਡਮੀ ਦਾ ਜਿਨ੍ਹਾਂ ਮੇਰੀ ਹਰ ਕਦਮ ਤੇ
ਅਗਵਾਈ ਕੀਤੀ।

# ਰਾਮਾਇਣ

ਮੇਰੇ ਪਿਛਲੇ ਕੁਝ ਵਰ੍ਹਿਆਂ ਦੇ ਸਾਹਿਤਕਾਰਾਂ ਨਾਲ ਮੇਲ ਮਿਲਾਪ ਵਿਚੋਂ ਇੱਕ ਗੱਲ ਜੋ ਉਭਰ ਕੇ ਸਾਹਮਣੇ ਆਈ ਹੈ ਉਹ ਹੈ ਕਿਸੇ ਕਲਮ ਦਾ ਨਿਰਭੈਅ ਅਤੇ ਨਿਰਵੈਰ ਹੋਣ ਦੇ ਸੰਕਲਪ ਦੀ ਸਾਰਥਿਕਤਾ। ਮੈਂ ਕਲਮ ਵਾਲਿਆਂ ਨੂੰ ਸਾਧ ਸ਼ਬਦ ਨਾਲ ਬਹੁਤ ਵਾਰ ਸੰਬੋਧਨ ਕੀਤਾ ਹੈ ਸ਼ਾਇਦ ਇਸਦੇ ਪਿਛੇ ਵੀ ਕੁੱਝ ਅਜਿਹੇ ਲੇਖਕਾਂ ਨਾਲ ਸਬੰਧ ਹੀ ਸਨ ਜੋ ਅਜਿਹੇ ਸੰਕਲਪ ਨੂੰ ਸਜਿੰਦ ਰੂਪ ਦਿੰਦੇ ਹਨ। ਇਨ੍ਹਾਂ ਵਿਚੋਂ ਇੱਕ ਪ੍ਰਤਿਭਾ ਹਨ ਮਾਸਟਰ ਅਮਰੀਕ ਸਿੰਘ ਜੀ। ਮੈਂ ਪੜ੍ਹ ਪੜ੍ਹ ਗੱਡੇ ਲੱਦਣ ਦਾ ਹਿਮਾਇਤੀ ਨਹੀਂ ਪਰ ਕਿਸੇ ਕਲਮ ਦੇ ਨਿਰਛਲ ਹੋਣ ਅਤੇ ਅਲਾਹੀ ਆਦੇਸ਼ਾਂ ਦੇ ਅੱਗੇ ਸਰ ਨਗੂੰ ਹੋ ਕੇ ਸੇਵਾ ਕਰਨ ਨੂੰ ਸਾਹਿਤ ਦੀ ਵਡਮੁੱਲੀ ਸੇਵਾ ਮੰਨਦਾ ਹਾਂ।

ਮਾਸਟਰ ਜੀ ਨੇ ਸਾਰੀ ਉਮਰ ਗਿਆਨ ਵੰਡਿਆ ਹੈ। ਸਾਹਿਤ ਪ੍ਰਤੀ ਸੁਹਿਰਦ ਸਮਰਪਣ ਨਾਲ ਸ਼ਬਦਾਂ ਦੀ ਸੇਵਾ ਕੀਤੀ ਹੈ। ਉਹ ਬਹੁ-ਵਿਧਾਵੀ ਅਤੇ ਬਹੁ ਭਾਸ਼ਾਈ ਲੇਖਕ ਹਨ। ਉਨ੍ਹਾਂ ਦੇ ਚਿਤਰੇ ਅਨੁਭਵ ਪੰਜਾਬੀ, ਹਿੰਦੀ ਅਤੇ ਉਰਦੂ ਭਾਸ਼ਾ ਵਿੱਚ ਮੈਂ ਪੜ੍ਹੇ ਹਨ। ਆਪਣੀ ਆਸਥਾ ਨਾਲ ਜੁੜੀ ਇਸ ਕਲਮ ਨੇ ਅੰਦਰਲੇ ਦੀ ਵੇਦਨਾ, ਸ਼ਬਦ, ਗੀਤ, ਗ਼ਜ਼ਲਾਂ ਅਤੇ ਮਿੱਠੀਆਂ ਮਿਰਚਾਂ ਪਾਠਕਾਂ ਨੂੰ ਦਿੱਤੀਆਂ ਹਨ। ਉਨ੍ਹਾਂ ਦੇ ਦੋਹਿਆਂ ਵਿਚਲੀਆਂ ਮਿਰਚਾਂ ਵੀ ਲਾਲ ਨਹੀਂ ਹੁੰਦੀਆਂ ਜਿਨ੍ਹਾਂ ਨਾਲ ਕਾਲਜਾ ਮੱਚਦਾ ਰਹੇ ਸਗੋਂ ਹਰੀਆਂ ਮਿਰਚਾਂ ਹੁੰਦੀਆਂ ਹਨ ਜਿਨ੍ਹਾਂ ਨਾਲ ਇਕ ਚੂਟਕੀ ਵੀ ਭਰਦੇ ਹਨ ਅਤੇ ਨੇਤਰ ਜੋਤੀ ਤੇ ਸੰਵੇਦਨਾ ਨੂੰ ਸਹਿਜ ਤੇ ਸਤਰਕ ਕਰਦੀਆਂ ਹਨ। ਮੈਂ ਇਹ ਤੱਥ ਉਨ੍ਹਾਂ ਨੂੰ ਹਰਿਆਣਾ ਸਰਕਾਰ ਵਲੋਂ ਦਿੱਤੇ ਗਏ ਹਰਿਆਣਾ ਪੰਜਾਬੀ ਗੌਰਵ ਪੁਰਸਕਾਰ ਅਰਪਣ ਕਰਨ ਸਮੇਂ ਸਾਹਮਣੇ ਰੱਖੇ ਸਨ। ਉਮਰ ਦੇ ਨੌਵੇਂ ਦਹਾਕੇ ਨੂੰ ਚੜ੍ਹਦੀ ਕਲਾ ਨਾਲ ਨੇਪਰੇ ਚਾੜ੍ਹਨ ਵੇਲੇ ਤੱਕ ਇਹ ਕਲਮ ਸਾਹਿਤ ਤੇ ਕਰਮ ਕਰ ਰਹੀ ਹੈ। ਮੈਨੂੰ ਇਨ੍ਹਾਂ ਦੀ ਵਾਕਫ਼ੀ ਨਹੀਂ ਨੇੜਤਾ ਤੇ ਸਦਾ ਮਾਣ ਮਹਿਸੂਸ ਹੋਇਆ ਹੈ।

ਇਹ ਗ੍ਰੰਥ ਜੋ ਵਿਸ਼ਵ ਦੇ ਮਹਾਨਤਮ ਗ੍ਰੰਥਾਂ ਵਿਚੋਂ ਇਕ ਜਾਣਿਆ

ਜਾਂਦਾ ਹੈ ਇਸ ਦਾ ਪੰਜਾਬੀ ਕਾਵਿ ਵਿੱਚ ਅਨੁਵਾਦ ਬਹੁਤ ਵੱਡਾ ਕਾਰਜ ਹੈ। ਉਂਝ ਤਾਂ ਅਨੁਵਾਦ ਹੀ ਆਪਣੇ ਆਪ ਵਿੱਚ ਇਕ ਕਲਾ ਹੈ। ਅਨੁਵਾਦਕ ਨੂੰ ਪੁਸਤਕ ਦੀ ਮੂਲ ਭਾਸ਼ਾ ਅਤੇ ਅਨੁਵਾਦ ਦੀ ਭਾਸ਼ਾ ਦੋਵਾਂ ਦਾ ਗਹਿਰ ਗੰਭੀਰ ਗਿਆਨ ਹੋਣਾ ਜ਼ਰੂਰੀ ਹੈ। ਫਿਰ ਜਦੋਂ ਅਨੁਵਾਦਕ ਆਸਥਾ ਦੀ ਕਿਸੇ ਰਚਨਾ ਦਾ ਅਨੁਵਾਦ ਕਰਦਾ ਹੈ ਤਾਂ ਉਸ ਅੰਦਰ ਸ਼ਰਧਾ ਦਾ ਹੋਣਾ ਵੀ ਨਾਲ ਜੁੜ ਜਾਂਦਾ ਹੈ। ਮੈਂ ਆਪ ਨਿੱਜੀ ਜੀਵਨ ਵਿੱਚ ਇਸ ਕਾਰਜ ਨਾਲ ਇਕ ਲੰਬਾ ਸਮਾਂ ਜੁੜਿਆ ਰਿਹਾ ਹਾਂ। ਮੈਂ ਲੋਕਾਂ ਨੂੰ Milk Plant ਦਾ ਤਰਜਮਾ 'ਦੁੱਧ ਦਾ ਪੌਦਾ' ਅਤੇ Misunderstanding ਦਾ ਅਨੁਵਾਦ 'ਇਕ ਕੁਆਰੀ ਕੰਨਿਆਂ ਹੇਠ ਖੜ੍ਹੀ ਹੈ' ਵਰਗੇ ਪ੍ਰਹਾਸ ਵੀ ਦੇਖੇ ਹਨ। ਪਰ ਹੱਥਲੀ ਪੁਸਤਕ ਜੋ ਭਾਰਤੀ ਸਨਾਤਨ ਸੋਚ ਦੇ ਸਾਧਕਾਂ ਦੇ ਸ਼ਰਧਾ ਸੁਮਨ ਸਵੀਕਾਰ ਕਰਦੀ ਹੈ ਉਸਦਾ ਅਨੁਵਾਦ ਅਤੇ ਉਹ ਵੀ ਕਾਵਿ ਅਨੁਵਾਦ ਬਹੁਤ ਵੀ ਵਿਲੱਖਣ ਅਤੇ ਸ਼ਲਾਘਾਯੋਗ ਕਾਰਜ ਹੈ। ਮੈਂ ਇਸ ਦੀ ਸਿਫ਼ਤ, ਸ਼ਲਾਘਾ ਨਹੀਂ ਕਰਦਾ ਸਗੋ ਇਸ ਨੂੰ ਸਿਰ ਝੁਕਾ ਕੇ ਨਮਨ ਕਰਦਾ ਹਾਂ। ਫਿਰ ਇਸ ਅਨੁਵਾਦ ਦੀ ਪੱਧਰ ਕੇਵਲ ਮੈਨੂੰ ਨਹੀਂ ਹਰ ਪਾਠਕ ਨੂੰ ਆਪਣੇ ਚਰਨਾ ਵਿੱਚ ਝੁਕਾ ਲੈਣ ਦੀ ਸਮਰੱਥਾ ਹੈ। ਉਸ ਲਈ ਉਦਾਹਰਣ ਵਜੋਂ ਇਹ ਦੋ ਪਦ ਹੀ ਪੇਸ਼ ਕਰਾਂਗਾ ਜਿਨਾਂ ਨਾਲ ਪਾਠਕ ਸਾਰੀ ਪੁਸਤਕ ਪੜ੍ਹਨ ਲਈ ਤੱਤਪਰ ਹੋ ਜਾ ਜਏਗਾ।

ਗੁਰ-ਚਰਨਾਂ ਤੇ ਕਦੇ ਜੋ ਨਹੀਂ ਝੁਕਾਉਂਦੇ ਸੀਸ,<br>
ਧੋਬੀ ਵਾਂਗ ਉਹ ਆਪਣੀ ਮੈਲ ਤੋਂ ਕਰਨ ਨ ਚੀਸ।<br>
ਜਿਨ੍ਹਾਂ ਨੇ ਹਰੀ ਦੇ ਪਿਆਰ ਨੂੰ ਨਹੀਂ ਵਸਾਇਆ ਚਿੱਤ,<br>
ਉਹ ਮੁਰਦੇ ਨੇ ਜੀਂਦਿਆਂ ਕਿਸੇ ਦੇ ਨਹੀਂ ਉਹ ਮਿੱਤ।

ਤੁਲਸੀ ਦਾਸ ਜੀ ਦੀ ਇਸ ਮਹਾਨ ਕਿਰਤ ਦਾ ਅਨੁਵਾਦ ਪਹਿਲਾਂ ਵੀ ਇਕ ਵਿਦਵਾਨ ਨੇ ਕੀਤਾ ਸੀ ਪਰ ਉਸ ਵਿੱਚ ਮੂਲ ਉਕਾਈ ਇਹ ਸੀ ਕਿ ਅਨੁਵਾਦਕ ਨੇ ਤੁਲਸੀ ਦਾਸ ਜੀ ਦੀ ਥਾਂ ਅਨੁਵਾਦ ਵਿੱਚ ਆਪਣਾ ਨਾ ਜਾਂ ਉਪ ਨਾਂ ਵਰਤਿਆ ਸੀ ਜੋ ਗ਼ਲਤ ਵੀ ਸੀ ਅਤੇ ਨਿੰਦਨਯੋਗ ਵੀ ਸੀ। ਖ਼ੈਰ ਇਸ ਦੇ ਵਿਸਥਾਰ ਵਿੱਚ ਨਾ ਜਾਂਦਾ ਹੋਇਆ ਮੈਂ ਮਾਸਟਰ ਜੀ ਦੀ ਇਸ ਅਨੁਵਾਦਿਤ ਪੁਸਤਕ ਨੂੰ ਸਿਰ ਝੁਕਾਂਦਾ ਹਾਂ ਅਤੇ ਆਸ ਕਰਦਾ ਹਾਂ ਕਿ ਪੰਜਾਬੀ ਸਾਹਿਤ ਜਗਤ ਇਸ ਦਾ ਸਤਿਕਾਰ ਕਰੇਗਾ।

– ਸੀ.ਆਰ.ਮੌਦਗਿਲ

# ਕਵਿਤਾ ਦਾ ਵਹਿੰਦਾ ਦਰਿਆ

ਆਦਿ ਕਵੀ ਬਾਲਮੀਕ ਜੀ ਨੇ ਸਭ ਤੋਂ ਪਹਿਲਾਂ ਰਾ
ਜਿਹਦੇ ਬਾਰੇ ਇਕ ਰਵਾਇਤ ਹੈ ਕਿ ਸ੍ਰੀ ਰਾਮ ਚੰਦਰ ਜੀ ਤੋਂ
ਪਹਿਲਾਂ ਦੀ ਰਚਨਾ ਹੈ। ਮੇਰੇ ਕੋਲ ਜੋ ਗੀਤਾ ਪ੍ਰੈਸ, ਗੋਰਖਪੁਰ
ਸਲੋਕ ਨੰ: ਦੇ ਕੇ ਸਰਲ ਵਾਰਤਕ ਹਿੰਦੀ ਵਿੱਚ ਵੱਡ ਆਕਾਰੀ ਸੰ
ਰਾਮਾਇਣ ਹੈ। ਜਿਹਦੇ ਵਿੱਚ ਇਸ ਦੀ ਰਚਨਾ ਦਾ ਕੋਈ ਸਮਾਂ
ਭਾਵ ਅਕਾਲਕ ਹੈ।

ਪੰਜ ਕੁ ਸੌ ਵਰ੍ਹੇ ਪਹਿਲਾਂ ਤੁਲਸੀ ਦਾਸ ਜੀ ਨੇ ਰਾਮ
ਭਾਸ਼ਾ ਵਿੱਚ 'ਰਾਮ ਚਰਿੱਤ ਮਾਨਸ' ਨਾਮ ਹੇਠ ਰਚਨਾਂ ਕੀਤੀ,
ਅਤੇ ਬਾਦ ਵੀ ਸੈਂਕੜੇ ਨਹੀਂ ਅਨੇਕਾਂ 'ਰਾਮ ਕਥਾ' ਚਰਚਿਤ
ਪਾਤਸ਼ਾਹ ਅੰਤ ਵਿੱਚ ਫੁਰਮਾ ਰਹੇ ਨੇਂ- 'ਰਾਮ ਕਥਾ ਜੁਗ ਜੁਗ
ਭਾਖਤ ਨੇਤ।' ਭਾਵ ਜੁਗਾਂ ਜੁਗਾਂਤਰਾਂ ਤੋਂ ਬਹੁਤਿਆਂ ਨੇ ਗਾ

ਹੁਣ ਵਾਰੀ ਆ ਗਈ ਅਨੇਕਾਂ ਹੀ ਕਾਵਿ ਪੁਸ
ਮਾਸਟਰ ਅਮਰੀਕ ਸਿੰਘ ਜੀ ਦੀ, ਕਿਸੇ ਕੋਲੋਂ ਤੁਲਸੀ ਰਾਮ
ਪੰਜਾਬੀ 'ਚ ਹੱਥ ਲੱਗੀ। ਵੇਖ ਜਾਂਚ ਕੇ ਸੋਚਿਆ- "ਇਸ ਨੂੰ
ਦੇ ਵਸਤਰ ਪਹਿਨਾਏ ਜਾਣ ਤਾਂ ਕਿਵੇਂ ਲੱਗੇ?" ਮੈਂ ਆਖਿ
ਬੱਚਿਆਂ ਨਾਲ ਮੱਥਾ ਪੱਚੀ ਕਰਨ ਤੋਂ ਬਚੇ ਹੋਏ ਓ। ਜੇ ਇਹ ਕੰ
ਕਵੀਆਂ ਤੋਂ ਅੱਗੇ ਗ੍ਰੰਥਕਾਰਾਂ 'ਚ ਸ਼ਾਮਲ ਹੋ ਜਾਓਗੇ। ਪਹਿ
ਕਾਵਿ ਕਿਤਾਬਾਂ ਛੱਪ ਚੁੱਕੀਆਂ ਨੇ ਪਰ ਜਿਹੜਾ ਥਾਂ ਵਿਦਵਾ
ਮਾਰਗ ਦੀਆ ਬਤਾਇ' ਦਾ ਹੈ ਇਹ ਉਸ ਤੋਂ ਅਗਲੀ ਪਉੜੀ

ਮੈਂ ਇਸ ਰਾਮਾਇਣ ਬਾਰੇ ਕੋਈ ਚਰਚਾ ਨਹੀਂ ਛੇੜ
ਪਾਠਕ ਨੂੰ ਆਪ ਕਰਨਾਂ ਪਏਗਾ-ਹਾਂ ਇਕ ਗੱਲ ਜੇਹੜੀ ਮਾ
ਨੂੰ ਝਕਝੋਰ ਗਈ ਓਹ ਸੀ-ਜਨਕਨੰਦਨੀ-ਰਾਮ ਪਤਨੀ ਸੀਤ
ਵਰਗਾ ਅਹਿੱਲ ਕਿਰਦਾਰ, ਜਿਦ੍ਹੀ ਹਾਮੀ ਅੰਤ ਸਮੇ ਧਰਤ ਮਾ

ਨੂੰ ਸਭ ਦੇ ਵੇਂਹਦਿਆਂ ਆਪਣੇ ਵਿੱਚ ਸਮੋਕੇ ਭਰੀ।

ਮਾਸਟਰ ਜੀ ਦਾ ਵਿਚਾਰ ਹੈ ਇਸ ਗ੍ਰੰਥ ਨੂੰ ਰਾਮਾਇਣ ਨਾਂ ਕਹਿ ਕੇ 'ਸੀਤਾਇਣ' ਕਹਿਣਾ ਅਤਿ ਉਚਿਤ ਹੋਣਾ ਸੀ। ਪਾਠਕ ਜਨ ਪੜ੍ਹਕੇ ਆਪਣੇ ਵਿਚਾਰ ਲਿਖ ਭੇਜਣਗੇ ਤਾਂ ਅਨੰਦਤ ਹੋਣ ਦਾ ਬੜਾ ਕਾਰਨ ਬਣੇਗਾ।

ਨਦੀਆਂ ਨਾਲੇ ਨਹਿਰਾਂ ਖਾਲੇ ਤਾਂ ਕਦੀ ਵਗਦੇ ਹਨ, ਕਦੀ ਸੁੱਕ ਜਾਂਦੇ ਹਨ, ਪਰ ਇਹ ਗ੍ਰੰਥ ਪੜ੍ਹਿਆਂ ਆਪ ਮੁਹਾਰੇ ਮੂੰਹੋਂ ਨਿਕਲ ਜਾਏਗਾ, ਕਿ ਮਾਸਟਰ ਜੀ ਦਾ ਮਸਤਕ 'ਕਵਿਤਾ ਦਾ ਵਹਿੰਦਾ ਦਰਿਆ ਹੈ' ਜੋ ਕੰਢਿਆਂ ਤੱਕ ਭਰਿਆ ਲਗਾਤਾਰ ਵਹਿੰਦਾ ਹੈ।

ਸ਼ਾਲਾ ਇਹ ਇੰਝ ਹੀ ਵਹਿੰਦਾ ਰਹੇ। ਆਮੀਨ!

– ਸਾਧੂ ਸਿੰਘ ਕਿਸਾਨ

# ਇਸ ਕਾਵਿ ਅਨੁਵਾਦ ਬਾਰੇ ਦੋ ਸ਼ਬਦ

ਮਾਸਟਰ ਅਮਰੀਕ ਸਿੰਘ ਜੀ ਇਕ ਬੇਹੱਦ ਸਨਮਾਨਯੋਗ ਸ਼ਖ਼ਸੀਅਤ ਹਨ। ਉਹ ਬਹੁਤ ਵਿਦਵਾਨ ਤੇ ਸਨਮਾਨਯੋਗ ਪੰਜਾਬੀ/ਉਰਦੂ ਸ਼ਾਇਰ ਹਨ। ਉਨ੍ਹਾਂ ਦੀਆਂ ਪੁਸਤਕਾਂ ਦੀ ਲਿਸਟ ਕਾਫੀ ਵੱਡੀ ਹੈ ਜੋ ਅਜੇ ਵੀ ਲਗਾਤਾਰ ਅੱਗੇ ਵਧ ਰਹੀ ਹੈ। ਉਹ ਤਿੰਨੇ ਭਾਸ਼ਾਵਾਂ ਪੰਜਾਬੀ, ਉਰਦੂ ਤੇ ਹਿੰਦੀ 'ਚ ਲਿਖਣ ਦੇ ਸਿੱਧ ਹਸਤ ਕਲਮਕਾਰ ਸ਼ਾਇਰ ਹਨ। ਹੁਣ ਤੱਕ ਉਹਨਾਂ ਦੀਆਂ ਸੋਲ੍ਹਾਂ ਕਾਵਿ ਪੁਸਤਕਾਂ ਛਪ ਚੁੱਕੀਆਂ ਹਨ ਜਿਨ੍ਹਾਂ 'ਚ ਪੰਜਾਬੀ ਦੀਆਂ ਤੇਰਾਂ ਕਾਵਿ ਪੁਸਤਕਾਂ ਜਿੰਨ੍ਹਾਂ 'ਚ ਗੀਤ, ਕਵਿਤਾਵਾਂ, ਗ਼ਜ਼ਲਾਂ, ਵਿਅੰਗ ਕਾਵਿ, ਮਹਾਂ ਕਾਵਿ, ਸੁਤੰਤਰ ਸ਼ੇਅਰ ਸ਼ਾਮਲ ਹਨ ਹੁਣ ਤੱਕ ਪਾਠਕਾਂ ਤੱਕ ਪੁੱਜ ਚੁੱਕੀਆਂ ਹਨ। ਬਹਾਰ-ਏ-ਗ਼ਜ਼ਲ ਉਨ੍ਹਾਂ ਦੀ ਉਰਦੂ ਗ਼ਜ਼ਲ ਪੁਸਤਕ ਹੈ ਜੋ ਹਿੰਦੀ 'ਚ ਲਿਪੀਂਤਰਣ ਰੂਪ 'ਚ ਛਪ ਚੁੱਕੀ ਹੈ ਤੇ ਜਿਸਦਾ ਉਰਦੂ ਰੂਪ ਵੀ ਜਲਦੀ ਹੀ ਛਪਕੇ ਪਾਠਕਾਂ ਤੱਕ ਪੁੱਜ ਰਿਹਾ ਹੈ।

ਇਹ ਹੱਥਲੀ ਉਨ੍ਹਾਂ ਦੀ ਸਤਾਰਵੀਂ ਪੁਸਤਕ, ਗੋਸਆਮੀ ਤੁਸੀਂ ਦਾਸ ਕ੍ਰਿਤ 'ਰਾਮ ਚਰਿਤ ਮਾਨਸ' ਦਾ ਪੰਜਾਬੀ ਕਾਵਿ ਅਨੁਵਾਦ ਹੈ। ਇਸ ਪੰਜਾਬੀ ਕਾਵਿ ਅਨੁਵਾਦ ਦੀ ਅਣਛਪੀ ਕਾਪੀ ਨੂੰ ਪੜ੍ਹਨ ਦਾ ਮੈਨੂੰ ਵੀ ਮੌਕਾ ਮਾਸਟਰ ਜੀ ਵੱਲੋਂ ਦਿੱਤਾ ਤੇ ਮੈਂ ਇਸ ਨੂੰ ਪੜ੍ਹਿਆ ਤੇ ਮਾਣਿਆਂ ਹੈ। ਇਹ ਬੇਹੱਦ ਰੌਚਕ, ਸਰਲ ਕਵਿਤਾ ਤੇ ਸੁੰਦਰ ਸ਼ਬਦਾਵਲੀ ਦਾ ਪੰਜਾਬੀ ਗੁਲਸਦਸਤਾ ਹੈ ਜਿਸ ਵਿੱਚੋਂ ਪੜ੍ਹਦਿਆਂ ਪੜ੍ਹਦਿਆਂ ਪੰਜਾਬੀ ਕਵਿਤਾ ਦੀ ਮਹਿਕ ਮਿਲਦੀ ਹੈ। ਕਵਿਤਾ ਦੀ ਛੰਦਾਵੰਦੀ ਤੇ ਛੰਦ ਦੀ ਰਵਾਨੀ ਦੇ ਨਾਲ ਨਾਲ ਪਾਣੀ ਦੀ ਧਾਰਾ ਵਾਂਗ ਵਹਿੰਦੀ ਇਹ ਪੰਜਾਬੀ ਕਵਿਤਾ ਦਾ ਏਥੇ ਅੰਸ਼ ਮਾਤਰ ਉਦਾਹਰਣ ਹਾਜ਼ਰ ਹੈ:

ਸਾਰੀ ਸਭਾ ਸੀ ਸੋਭਦੀ, ਰਾਜੇ ਰਾਜ ਕੁਮਾਰ।
ਰਾਜ ਕੁਮਾਰੀ ਆ ਗਈ, ਸਭਨਾਂ ਦੇ ਵਿਚਕਾਰ॥
ਆਈਆਂ ਨਾਲ ਸਹੇਲੀਆਂ, ਫੜ ਹੱਥੀ ਵਰਮਾਲ॥
ਕਿਸਦੀ ਕਿਸਮਤ ਜਾਗਦੀ, ਕੁਦਰਤ ਕਰੇ ਕਮਾਲ॥

ਇਸ ਚੌਤੁਕੇ ਛੰਦ 'ਚ ਕਵਿੱਤਾ ਦੀ ਪਹਿਲੀ ਅੱਧੀ ਪੰਕਤੀ 'ਚ ਸੱਸਾ ਅੱਖਰ ਨਾਲ ਜੋ ਸਮਾਸ ਪੈਦਾ ਕੀਤਾ ਗਿਆ ਹੈ, ਇਹ ਬੇਹੱਦ ਖ਼ੂਬਸੂਰਤ ਚਾਲ ਸਿਰਜਦਾ ਹੈ ਕਾਵਿ ਵਿੱਚ।

ਮਾਸਟਰ ਜੀ ਨੇ ਤੁਲਸੀ ਕ੍ਰਿਤ, 'ਰਾਮ ਚਰਿਤ ਮਾਨਸ' ਗ੍ਰੰਥ ਨੂੰ ਪੰਜਾਬੀ ਕਾਵਿ ਅਨੁਵਾਦ 'ਚ ਬੰਨ੍ਹਕੇ ਉਨ੍ਹਾਂ ਪੰਜਾਬੀ ਪਾਠਕਾਂ 'ਤੇ ਪਰਉਪਕਾਰ ਕੀਤਾ ਹੈ ਜੋ ਇਸ ਤਰ੍ਹਾਂ ਦੇ ਮਹਾਨ ਗ੍ਰੰਥਾਂ ਦੇ ਅਨੁਵਾਦਾਂ ਦਾ ਪਾਠ ਕਰਨਾ ਚਾਹੁੰਦੇ ਹਨ। ਆਸ਼ਾ ਹੈ ਪਾਠਕ ਇਸ ਨੂੰ ਮੂਲ ਰਚਨਾ ਦੀ ਤਰ੍ਹਾਂ ਹੀ ਮਾਣ ਸਕਣਗੇ। ਮਾਸਟਰ ਜੀ ਨੇ ਇਸ ਨੂੰ ਬੜੀ ਮਿਹਨਤ ਤੇ ਪ੍ਰਤਿਭਾ ਸਹਿਤ ਰਚਿਆ ਹੈ। ਅਨੁਵਾਦ ਸੁਆਦਲਾ ਤੇ ਸੰਗੀਤਮਈ ਹੈ। ਆਮ ਫ਼ਹਿਮ ਪਾਠਕ ਵੀ ਇਸ ਨੂੰ ਪੂਰੀ ਤਰ੍ਹਾਂ ਸਮਝ ਸਕਦਾ ਹੈ। ਅਜੋਕੇ ਮਾਨਵ ਦਾ ਹੋਰ ਵੀ ਉਚੇਰੀ ਪ੍ਰਤਿਭਾ ਨਾਲ ਮਾਰਗ ਦਰਸ਼ਨ ਕਰਨ ਲਈ ਅਜਿਹੇ ਰਚਨਾਤਮਕ ਅਨੁਵਾਦਾਂ ਤੇ ਪੁਸਤਕਾਂ ਦੀ ਅਤਿ ਲੋੜ ਹੈ, ਇਸੇ ਜ਼ਰੂਰਤ ਨੂੰ ਇਹ ਹੱਥਲੀ ਰਚਨਾ ਪੂਰੀ ਸਮਰੱਥਾ ਨਾਲ ਪੂਰਨ ਕਰਨ ਵਿੱਚ ਸਹਾਈ ਹੋਵੇਗੀ, ਅਜਿਹਾ ਮੇਰਾ ਅਨੁਮਾਨ ਹੈ। ਜਿੱਥੇ ਮੈਂ ਮਾਸਟਰ ਅਮਰੀਕ ਸਿੰਘ ਜੀ ਦੀ ਇਸ ਰਚਨਾ ਨੂੰ ਜੀਓ ਆਇਆਂ ਕਹਿਣ ਦੀ ਖ਼ੁਸ਼ੀ ਲੈ ਰਿਹਾ ਹਾਂ, ਉੱਥੇ ਹੀ ਇਸ ਨੂੰ ਵਧੀਆ ਤਰ੍ਹਾਂ ਛਾਪਣ ਲਈ 'ਉਡਾਨ ਪਲਬੀਲਕੇਸ਼ਨਜ਼, ਮਾਨਸਾ' ਦੇ ਪ੍ਰਬੰਧਕ ਸੰਜੀਵ ਜੀ ਨੂੰ ਵੀ ਇਸ ਵਧੀਆ ਉੱਦਮ ਲਈ ਵਧਾਈ ਦਿੰਦਾ ਹਾਂ। ਯਕੀਨਨ ਹੀ ਇਹ ਰਚਨਾ ਪੰਜਾਬੀ ਮਾਂ ਬੋਲੀ ਦੇ ਸਾਹਿਤਕ ਰੰਗ 'ਚ ਇਕ ਹੋਰ ਵਾਧਾ ਸਾਬਤ ਹੋਵੇਗੀ।

– ਹਰਿਭਜਨ ਸਿੱਧੂ ਮਾਨਸਾ
(ਲੇਖਕ/ਸਾਹਿਤਕਾਰ)

# ਆਪਣੇ ਵਲੋਂ

ਜਿਸ ਸ਼ਕਤੀ ਨੇ ਗੂੰਗੇ ਕੋਲੋਂ ਗੀਤਾ ਸੀ ਪੜ੍ਹਵਾਈ,
ਓਸੇ ਸ਼ਕਤੀ ਮੇਰੇ ਕੋਲੋਂ ਇਹ ਰਾਮਾਇਣ ਲਿਖਵਾਈ।
ਮੈਂ ਅੱਧ-ਪੜ੍ਹ ਜਿਹੇ ਬੰਦੇ ਨੇ ਸੀ ਕੀ ਏਨਾਂ ਕੁਝ ਲਿਖਣਾ,
ਮੇਰੀ ਕਲਮ ਨੂੰ ਸ਼ਕਤੀ ਬਖਸ਼ੀ ਹੋਇਆ ਆਪ ਸਹਾਈ।

ਸੰਤ ਤਰਨ ਸਿੰਘ ਵਹਿਮੀ ਜੀ ਨੇ ਨਾਨਕੀ ਛੱਕ ਹੈ ਦਿੱਤੀ,
ਉਸ ਦੀ ਹਲਾਸ਼ੇਰੀ ਨੇ ਮੇਰੀ ਖੋਲ੍ਹੀ ਰਚਨਾ ਭਿੱਤੀ।
ਸੱਜਣਾ ਨੇ ਵੀ ਪੈਰ ਪੈਰ 'ਤੇ ਹੈ ਉਤਸ਼ਾਹਤ ਕੀਤਾ,
ਉਸ ਉਤਸ਼ਾਹ ਦੇ ਸਦਕਾ ਹੀ ਮੈਂ ਇਹ ਬਾਜ਼ੀ ਹੈ ਜਿੱਤੀ।

ਰਾਮਾਇਣ ਸੋਨੇ ਦਾ ਪਰਬਤ ਕੌਣ ਹੈ ਮੁੱਲ ਪਾ ਸਕਦਾ,
ਜਿੰਨੀ ਧੁਰੋਂ ਮਿਲੀ ਹੈ ਤਾਕਤ ਲਿਖਦਾ ਰਿਹਾ ਹਾਂ ਝਕਦਾ।
ਬਾਲਮੀਕ ਤੇ ਤੁਲਸੀਦਾਸ ਵੀ ਲਿਖ ਲਿਖ ਸਿਫ਼ਤਾਂ ਹਾਰੇ,
ਥਾਂ-ਥਾਂ 'ਤੇ ਅਮਰੀਕ ਥੜੀ ਹੀ ਵਾਰੀ ਰਿਹਾ ਹਾਂ ਲੱਕਦਾ।

ਸ੍ਰੀ ਰਾਮ ਦੀ ਕਿਹੜਿਆਂ ਸ਼ਬਦਾਂ ਨਾਲ ਕਰਾਂ ਵਡਿਆਈ,
ਐਪਰ ਮਾਤਾ ਸੀਤਾ ਦੀ ਵੀ ਥੋੜੀ ਨਹੀਂ ਕਮਾਈ।
ਨਾਲ ਪਤੀ ਦੇ ਸਭ ਦੁੱਖ ਝੱਲੇ, ਸਹਿੰਦੀ ਰਹੀ ਖੁਆਰੀ,
ਅਗਨ-ਪ੍ਰੀਖਿਆ ਦਿੱਤੀ ਆਖ਼ਰ ਧਰਤੀ ਵਿੱਚ ਸਮਾਈ।

ਜਿੰਨ ਬੁਭੇ ਦਾ ਨਿਕਲਿਆ ਨਾਹੀਂ ਇਹ ਕੈਸੀ ਮਰਯਾਦਾ,
ਵਿਸ਼ਵਾ ਮਿੱਤਰ ਜੀ ਨੇ ਦਿੱਤੀ ਸ਼ਾਹਦੀ ਬਹੁਤ ਜ਼ਿਆਦਾ।
ਕਿਸੇ ਨਾ ਵੇਖੀ ਮਾਤਾ ਸੀਤਾ ਜੀ ਦੀ ਵਡ ਕੁਰਬਾਨੀ,
ਅੜੇ ਰਹੇ ਬਸ ਇਕ ਅੜੀ 'ਤੇ ਤਰਸ ਕਿਸੇ ਨ ਖਾਧਾ।

ਰਾਮਾਇਣ ਦੀ ਥਾਂਵੇਂ ਤੁਲਸੀ ਰੱਖਦੇ ਨਾਓ ਸੀਤਾਇਣ,
ਇਹ ਹੈ ਉਸ ਦੀ ਦਰਦ ਕਹਾਣੀ ਸੁਣੀ ਨਾ ਆਪ ਨਰਾਇਣ।
ਧਰਤੀਓਂ ਜੰਮੀ ਪਲੀ ਵਿਆਹੀ ਧਰਤੀ ਵਿੱਚ ਸਮਾਈ,
ਅੱਜ ਵੀ ਉਹਦੇ ਵਰਗੀਆਂ ਲੱਖਾਂ ਪਲ ਪਲ ਦੁਖ ਉਠਾਇਣ।

ਤੁਲਸੀ ਦਾਸ ਜੀ ਲਿਖੀ ਰਾਮਾਇਣ ਪਰ ਇਕ ਕਮੀ ਰਹੀ ਏ,
ਲਛਮਣ ਪਤਨੀ ਉਰਮਿਲਾ ਦੀ ਕਿਓਂ ਗੱਲ ਨ ਕਿਤੇ ਕਹੀ ਏ।
ਚੌਦਾਂ ਸਾਲ ਪਤੀ ਬਿਨ ਉਸਨੇ ਬਿਰਹਾ ਬਾਸ ਹੰਢਾਇਆ,
ਉਸ ਦਾ ਉੱਕਾ ਜ਼ਿਕਰ ਨ ਕਰਨਾ ਇਹ ਗੱਲ ਨਹੀਂ ਜਚੀ ਏ।

ਸੀਤਾ ਜੀ ਨੇ ਸ੍ਰੀ ਰਾਮ ਸੰਗ ਬੜੇ ਹੀ ਦੁੱਖ ਉਠਾਏ,
ਰਾਵਨ ਦੀ ਪਰ ਕੈਦ 'ਚ ਰਹਿਕੇ ਕੁਝ ਦਿਨ ਮਸਾਂ ਲੰਘਾਏ।
ਉਰਮਲਾ ਨੇ ਪਰ ਚੌਦਾਂ ਸਾਲ ਹੀ ਪਤੀ ਵਿਛੋੜਾ ਝੱਲਿਆ,
ਸਦ ਅਫ਼ਸੋਸ ਕਿ ਕਿਤੇ ਵੀ ਉਸਦਾ ਉੱਕਾ ਜ਼ਿਕਰ ਨ ਆਏ।

– ਮਾਸਟਰ ਅਮਰੀਕ ਸਿੰਘ

# ਗੋਸੁਆਮੀ ਤੁਲਸੀ ਦਾਸ ਜੀ ਦਾ ਜੀਵਨ ਚਰਿਤ

1

ਤੁਲਸੀ ਦਾਸ ਮਹਾ ਕਵੀ ਲਿਖ ਗਏ ਨੇ ਰਾਮਾਇਣ,
ਜੋ ਰਾਮਾਇਣ - ਸੁਣੇ ਪੜ੍ਹੇ ਦੁਖ ਕਰ ਜਾਣ ਪਲਾਇਣ।
ਪੰਦਰਾ ਸੌ ਤਰਤਾਲੀ ਸੰਮਤ ਪਿੰਡ ਰਾਜ ਪੁਰ ਜਾਣ,
ਦੂਬੇ ਆਤਮਾ ਰਾਮ ਘਰ ਲੀਤਾ ਜਨਮ ਸੀ ਆਣ।

ਮਾਤਾ ਤੁਲਸੀ ਰੱਖਿਆ ਤੁਲਾ ਰਾਮ ਸੀ ਨਾਮ,
ਐ ਪਰ ਬਾਦ ਵਿੱਚ ਹੋ ਗਿਆ ਨਾਮ ਸੀ ਤੁਲਸੀ ਰਾਮ।
ਜਾਤ ਬਰਾਹਮਣ ਗੋਤ ਪਰਾਸ਼ਰ, ਤੁਲਸੀ ਦਾਸ ਅਪਣਾਣ,
ਭੁਲ ਕਿਸੇ ਕਰ ਮਾਪਿਆਂ, ਰੱਖਿਆ ਸੁੰਨ ਅਸਥਾਨ।

ਉਸ ਨੂੰ ਮਾਰੇ ਕੌਣ-ਦੱਸ, ਰੱਖੇ ਜਿਸ ਭਗਵਾਨ,
ਨਰ ਸਿੰਘ ਨਾਂ ਦੇ ਸੰਤ ਨੇ, ਚੁੱਕ ਲਿਆ ਫਿਰ ਆਣ।
ਉਸ ਨੂੰ ਪਾਲਿਆ ਪਿਆਰ ਕਰ ਨਾਂ ਰੱਖ ਰਾਮ ਬੋਲਾ,
ਵੱਡੇ ਹੋਏ ਨੂੰ ਸੰਤ ਨੇ ਚੇਲਾ ਲਿਆ ਬਣਾ।

ਤੁਲਸੀ ਦਾਸ ਦੇ ਭਾਗ ਵਿਚ ਲਿਖਿਆ ਬੜਾ ਗਿਆਨ,
ਜਤਨ ਕੀਤਾ ਤਾਂ ਬਣ ਗਏ ਤੁਲਸੀ ਜੀ ਵਿਦਵਾਨ।
ਸੰਸਕ੍ਰਿਤ-ਬ੍ਰਿਜ ਭਾਸ਼ ਦਾ ਪੂਰਾ ਸ਼ਬਦ ਗਿਆਨ,
ਤੁਲਸੀ ਦਾਸ ਜੀ ਬਣ ਗਏ ਤਦ ਵਿਦਵਾਨ ਮਹਾਨ।

ਤੁਲਸੀ ਜੀ ਇਕ ਪਿੰਡ ਗਏ ਨਾਮ ਸੀ ਜਿਸ ਦਾ ਕਾਂਤ,
ਅੰਨ ਜਲ ਕਿਸੇ ਨ ਪੁੱਛਿਆ, ਹੋਏ ਬਹੁਤ ਅਸ਼ਾਂਤ।
ਸਗੋਂ ਸੀ ਮੰਦਾ ਬੋਲਦੇ, ਉੱਚੀ ਕੁਲ ਦੇ ਲੋਕ,
ਭੁੱਖੇ ਪਿੰਡੋਂ ਨਿਕਲ ਗਏ, ਕਿਸੇ ਨੇ ਲੀਤਾ ਰੋਕ।

ਪਿੰਡੋਂ ਬਾਹਰ ਅਹੀਰ ਇਕ, ਮੰਗਰੂ ਜਿਸ ਦਾ ਨਾਮ,
ਮਿਲਿਆ ਤੁਲਸੀ ਰਾਮ ਨੂੰ, ਲੀਤਾ ਰਸਤਾ ਥਾਮ।
ਤੁਲਸੀ ਦਾਸ ਨੂੰ ਲੈ ਗਿਆ, ਆਪਣੇ ਘਰ ਫਿਰ ਨਾਲ,
ਤਨ ਮਨ ਕਰ ਸੇਵਾ ਕਰੀ, ਘਰ ਦੇ ਵਿਚ ਬਿਠਾਲ।

ਗਊ ਸ਼ਾਲਾ ਸੀ ਓਸਦੀ ਦੁੱਧ ਦੀ ਨ ਸੀ ਘਾਟ,
ਖੋਇਆ ਮਾਰ ਖਵਾਲਿਆ, ਭੁੱਲਿਆ ਤੁਲਸੀ ਵਾਟ।
ਖ਼ੁਸ਼ ਹੋ ਤੁਲਸੀ ਦਾਸ ਨੇ ਕਿਹਾ ਹੇ ਭਗਤਾ ਬੋਲ,
ਮੰਗ ਲੈ ਜੋ ਕੁੱਝ ਚਾਹੀਦਾ, ਦਿਆਂ ਗਾ ਪੂਰਾ ਤੋਲ।

ਮੰਗਰੂ ਖ਼ੁਸ਼ ਹੋ ਆਖਿਆ, ਤੁੱਠੇ ਹੋ ਜੇ ਆਪ,
ਮੰਗਾਂ ਮੇਰੀਆਂ ਦੋ ਨੇ ਸਿਰ ਤੇ ਦੇਵੋ ਥਾਪ।
ਭਗਤ ਰਹਾਂ ਭਗਵਾਨ ਦਾ ਸਾਰੀ ਉਮਰਾ ਤੀਕ,
ਦੂਜੇ ਮੇਰੀ ਕੁਲ ਵਧੇ ਹੋਰ ਨ ਮੰਗ ਵਧੀਕ।

ਤੁਲਸੀ ਦਾਸ ਪ੍ਰਸੰਨ ਹੋ ਦਿੱਤਾ ਇਹ ਵਰਦਾਨ,
ਚੋਰੀ ਜੇ ਨ ਕਰੇਗੀ ਸਦਾ ਵਧੇ ਸੰਤਾਨ।
ਪੂਰਾ ਹੋਇਆ ਬਚਨ ਇਹ, ਕਰੇ ਜੋ ਤੁਲਸੀ ਦਾਸ,
ਮੰਗਰੂ ਕੁਲ ਦਾ ਅਜੇ ਤਕ ਹੋਇਆ ਨਾਹੀਂ ਨਾਸ।

ਬਾਲੀਆ ਤੇ ਸ਼ਾਬਾਦ ਵਿੱਚ ਵਸਦੇ ਨੇ ਇਹ ਲੋਕ,
ਕਰਨ ਗੁਜ਼ਾਰਾ ਕਿਰਤ ਕਰ, ਚੋਰੀ ਤੇ ਹੈ ਰੋਕ।
ਤੁਲਸੀ ਦਾਸ ਸ੍ਰੀ ਰਾਮ ਦੇ, ਇਹ ਨੇ ਭਗਤ ਹਮੇਸ਼,
ਚੀਜ਼ ਪਰਾਈ ਛੂਹਣ ਨਾਂ ਕਦੇ ਨ ਕਰਨ ਕਲੇਸ਼।

ਦੀਨ ਬੰਧੂ ਦੀ ਪੁਤਰੀ ਨਾਲ ਸੀ ਹੋਇਆ ਫੇਰ ਵਿਆਹ,
ਉਸ ਦੀ ਕੁੱਖੋਂ ਜੰਮਿਆ ਤਾਰਕ ਜੋ ਨਹੀਂ ਰਿਹਾ।
ਤੁਲਸੀ ਦਾਸ ਨੂੰ ਬਹੁਤ ਸੀ ਪਤਨੀ ਨਾਲ ਪਿਆਰ,
ਸੁੰਦਰ ਨੇਕ ਸੁਭਾ ਦੀ ਜੋ ਸੀ ਸੋਹਣੀ ਨਾਰ।

ਇਕ ਪਲ ਵੀ ਨ ਚਾਹੁੰਦੇ ਕਰਨਾ ਅੱਖੋਂ ਦੂਰ,
ਕੇਰਾਂ ਪੇਕੇ ਤੁਰ ਗਈ ਹੋਏ ਅਤ ਮਜਬੂਰ।
ਘਰ ਆਏ ਤਾਂ ਵੇਖਿਆ ਪਤਨੀ ਨਹੀਂ ਘਰੇ,
ਮਗਰੇ ਸਹੁਰੇ ਤੁਰ ਪਏ, ਬਿਰਹਾ ਕੌਣ ਜਰੇ।

ਪਾਣੀਓ ਪਾਣੀ ਹੋ ਗਈ, ਪਤਨੀ ਆਈ ਕੋਲ,
ਨਾਥ ਤੁਹਾਨੂੰ ਸ਼ਰਮ ਨਹੀਂ, ਲੋਕੀ ਕਰਨ ਮਖੌਲ।
ਏਸ ਪ੍ਰੇਮ ਨੂੰ ਕੀ ਕਹਾਂ, ਨਾਥ! ਮੈਂ ਦੱਸੋ ਆਪ,
ਨਾਸ ਵੰਤ ਹੈ ਦੇਹ ਮੇਰੀ ਕਰਦੇ ਜਿਸਦਾ ਜਾਪ।

ਇਤਨਾਂ ਪਿਆਰ ਜੇ ਰਾਮ ਸੰਗ ਕਰੋ ਤਾਂ ਮੁਕਤੀ ਹੋਏ,
ਮਿਟ ਜਾਵਨ ਦੁਖ ਦਰਦ ਸਭ ਮਿਲਨ ਸੁਖਾਂ ਦੇ ਢੋਏ।
ਪਤਨੀ ਦੇ ਸੁਣ ਬਚਨ ਇਹ ਤੁਲਸੀ ਬਣੇ ਫ਼ਕੀਰ,
ਨਾਭਾ ਦਾਸ ਇਕ ਸੰਤ ਨੂੰ ਮੰਨਿਆ ਮੁਰਸ਼ਦ ਪੀਰ।

ਨਾਭਾ ਦਾਸ ਇਕ ਸੰਤ ਸੀ, ਵੈਰਾਗੀ ਵਿਦਵਾਨ,
ਤੁਲਸੀ ਚੇਲਾ ਥਾਪਿਆ ਬਿੰਦਰਾਬਨ ਨੂੰ ਜਾਣ।
ਬਿੰਦਰਾ-ਬਨ ਵਿਚ ਹੋ ਰਿਹਾ ਰਾਧੇ-ਕ੍ਰਿਸ਼ਨ ਦਾ ਜਾਪ,
ਸੀਤਾ ਰਾਮ ਉਚਾਰਦੇ, ਤੁਲਸੀ ਰਾਮ ਸੀ ਆਪ।

ਇਕ ਦਿਨ ਮੰਦਰ ਵਿਚ ਗਏ, ਵੇਖੇ ਕ੍ਰਿਸ਼ਨ ਭਗਵਾਨ,
ਹੱਥ ਵਿਚ ਬੰਸੀ ਫੜੀ ਸੀ, ਮਿੱਠੀ ਸੁਰੀਂ ਵਜਾਣ।
ਤੁਲਸੀ ਕਹੇ ਹੇ ਨਾਥ ਜੀ, ਤੁਸੀਂ ਹੋ ਬੜੇ ਮਹਾਨ,
ਪਰ ਮੈਂ ਮੰਨਾਂ ਹੱਥ ਜੇ ਹੋਵੇ ਤੀਰ ਕਮਾਨ।

ਕ੍ਰਿਸ਼ਨ ਜੀਆਂ ਦੀ ਮੂਰਤੀ ਬਣੀ ਤਦੋਂ ਸ੍ਰੀ ਰਾਮ,
ਤੁਲਸੀ ਗਦ ਗਦ ਹੋ ਗਏ, ਪੂਰਨ ਹੋਏ ਕਾਮ।
ਕਹਿਣ ਕਿ ਤੁਲਸੀ ਦਾਸ ਨੂੰ, ਮਿਲੇ ਸੀ ਆ ਹਨੂਮਾਨ,
ਤਾਂ ਹੀ ਫਿਰ ਰਾਮਾਇਣ ਦਾ ਕੀਤਾ ਆਣ ਧਿਆਨ।

ਵੇਖ ਲੀਲਾ ਸ਼੍ਰੀ ਰਾਮ ਦੀ ਆਇਆ ਨਾਂ ਇਤਬਾਰ,
ਲਿਖਣੀ ਸੀ ਆਰੰਭ ਕਰੀ, ਰਾਮਾਇਣ ਇਕ ਵਾਰ।
ਨਦੀ ਕਿਨਾਰੇ ਇਕ ਦਿਨ ਬੈਠੇ ਤੁਲਸੀ ਦਾਸ,
ਇਕ ਬਾਲਕ ਨੇ ਕੋਲ ਆ ਕੀਤੀ ਇਹ ਅਰਦਾਸ।

ਤਿਲਕ ਲਾ ਦਿਆਂ ਤੁਸਾਂ ਨੂੰ ਨੇੜੇ ਕਰਿਓ ਸੀਸ,
ਬਾਲਕ ਸਨ ਸ੍ਰੀ ਰਾਮ ਜੀ ਦੀਨੀ ਆਣ ਬਖ਼ਸ਼ੀਸ਼।
ਲਾਇਆ ਚੰਦਨ ਤਿਲਕ ਫਿਰ ਰਤਾ ਨਾ ਲਾਈ ਦੇਰ,
ਤੁਲਸੀ ਕਾਪੀ ਫੜ ਲਈ ਲਿਖ ਲਿਖ ਲਾਏ ਢੇਰ।

ਰਾਮ ਨੌਮੀ ਦਾ ਸ਼ੁਭ ਦਿਵਸ, ਵਾਰ ਸੀ ਮੰਗਲਵਾਰ,
ਤੁਲਸੀ ਦਾਸ ਨੇ ਸ਼ੁਰੂ ਕਰੀ ਰਾਮਾਇਣ ਸ਼ੁਭ ਵਾਰ।
ਤੀਸਰਾ ਕਾਂਡ ਉਚਾਰਿਆ, ਤਾਂ ਹੋਈ ਤਕਰਾਰ,
ਵੈਸ਼ਨੋਆਂ ਤੋਂ ਡਰਦਿਆਂ ਬਿੰਦਰਾ ਬਨ ਵਿਸਾਰ।

ਪੰਡਤ ਕਹਿਣ ਕਿ ਬ੍ਰਿਜ ਭਾਸ਼ਾ ਵਿਚ ਲਿਖਿਓ ਨਾ ਰਾਮਾਇਣ,
ਸੰਸਕ੍ਰਿਤ ਵਿਚ ਹੀ ਲਿਖੋ ਨਹੀਂ ਤੇ ਕਰੋ ਪਲਾਇਣ।
ਪਰ ਤੁਲਸੀ ਨੇ ਨ ਕਰੀ ਕਿਸੇ ਦੀ ਵੀ ਪਰਵਾਹ,
ਵਿਚ ਬਨਾਰਸ ਆਣ ਕੇ, ਲਿਖੀ ਨ ਲੀਤਾ ਸਾਹ।

ਸੰਪੂਰਨ ਜਦ ਹੋ ਗਇਆ ਰਾਮਾਇਣ ਇਹ ਗ੍ਰੰਥ,
ਗਾਉਂਦੇ ਫਿਰਦੇ ਗਲੀ ਗਲੀ, ਤੁਲਸੀ ਜੀ ਬਣ ਸੰਤ।
ਇਕ ਦਿਨ ਬਰਾਹਮਣ ਮਰ ਗਇਆ ਤੁਲਸੀ ਦਾਸ ਦੇ ਪਾਸ,
ਇਸਤਰੀ ਰੋਂਦੀ ਆਣ ਕੇ ਨਿਮਰ ਕਰੀ ਅਰਦਾਸ।

ਤੁਲਸੀ ਕਿਹਾ ਹੇ ਪੁਤਰੀ ਕਾਇਮ ਰਹੇ ਸੁਹਾਗ,
ਕਿਉਂ ਰੋਂਦੀ ਹੈਂ ਪੁੱਛਿਆ ਲੱਗਣ ਘਰ ਨੂੰ ਭਾਗ।
ਕੋਲੋਂ ਕਿਸੇ ਨ ਦੱਸਿਆ ਹੇ ਸੁਆਮੀ ਮਹਾਰਾਜ,
ਇਸ ਦਾ ਪਤੀ ਹੈ ਮਰ ਗਇਆ ਖੁੱਸ ਗਿਆ ਸੁ ਰਾਜ।

ਕਹਿਣ ਲਗੇ ਨ ਸਾੜਿਓ ਕਿਹਾ ਇਹ ਤੁਲਸੀ ਦਾਸ,
ਲਾਈ ਸਮਾਧੀ ਆਪ ਨੇ ਨਿਮ੍ਰ ਕਰੀ ਅਰਦਾਸ।
ਬੰਦਾ ਜੀਵਤ ਹੋ ਗਿਆ, ਖ਼ੁਸ਼ ਹੋਏ ਸਭ ਲੋਕ,
ਜਸ ਚੁਫੇਰੇ ਫੈਲਿਆ ਕੋਈ ਨ ਸਕਿਆ ਰੋਕ।

ਤੁਲਸੀ ਦਾਸ ਨੇ ਲਿਖੇ ਨੇ ਵੀਹ ਕੁ ਹੋਰ ਗ੍ਰੰਥ,
ਨਾਮ ਜਿਨ੍ਹਾ ਦਾ ਜਾਣ ਲੈ ਨ ਕੋਈ ਆਵੇ ਅੰਤ।
ਰਾਮਾਇਣ ਲਿਖ ਅਮਰ ਹੋ ਗਏ ਤੁਲਸੀ ਦਾਸ ਜੀ ਆਪ,
ਸੁਣਨ ਤੇ ਪੜ੍ਹਨੇ ਵਾਲਿਆਂ ਦੇ ਮੁੱਕਣੇ ਸੰਤਾਪ।

## ਪਾਰਬਤੀ ਨੇ ਸ਼ਿਵ ਜੀ ਨੂੰ ਰਾਮ ਕਥਾ ਸੁਣਾਨ ਲਈ ਕਹਿਣਾ

ਤੁਲਸੀ ਦਾਸ ਫਰਮਾ ਰਹੇ, ਸੁਣਿਓ ਹੇ ਨਰ ਨਾਰ,
ਸ੍ਰੀ ਰਾਮ ਜੀ ਸਮਝ ਲੋ, ਨਰ ਸਿੰਘ ਦੇ ਅਵਤਾਰ।
ਜਿਨ੍ਹਾਂ ਨੂੰ ਪ੍ਰਹਿਲਾਦ ਜਹੇ, ਪੂਜਨ ਦਿਨ ਤੇ ਰਾਤ,
ਸਮੇਂ ਸਮੇਂ ਉਹ ਧਰਤ ਤੇ, ਕਰਦੇ ਨੇ ਪਰਭਾਤ।

ਭਾਰਦੁਆਜ ਸੀ ਰਿਸ਼ੀ ਨੇ ਕਥਾ ਸੁਣਾਈ ਖਾਸ,
ਪੁੱਛਿਆ ਸ਼ਿਸ਼ਾਂ ਤਾਂ ਦੱਸਿਆ, ਰਾਮ ਨੇ ਦੋ ਸ਼ਾਬਾਸ਼।
ਇਕ ਰਾਮ ਜੋ ਰਾਜੇ ਦਸ਼ਰਥ ਦਾ ਬੇਟਾ ਹੈ ਰਾਮ,
ਦੂਜਾ ਰਾਮ ਜੋ ਮਹਾ ਸ਼ਕਤ ਬਣ ਰਮਿਆ ਖ਼ਾਸ ਤੇ ਆਮ।

ਰਿਸ਼ੀ ਨੇ ਸ਼ਿਵ ਜੀ ਪਾਰਬਤੀ ਵਿਚ ਜੋ ਗੂੜ੍ਹਾ ਪਿਆਰ,
ਕਥਾ ਸੁਨਾਈ ਖ਼ੋਲ ਕੇ, ਸ਼ਿਸ਼ਾਂ ਦੇ ਵਿਚਕਾਰ।
ਤੁਲਸੀ ਦਾਸ ਜੀ ਕਹਿ ਰਹੇ, ਗੁਰੂ ਜਨਾਂ ਤੋਂ ਜੋਇ,
ਸੁਣੀ ਹੈ ਮੈਂ ਜੋ ਰਾਮ ਕਥਾ, ਤਿਵੇਂ ਸੁਨਾਵਾਂ ਸੋਇ।

ਰਾਮ ਕਥਾ ਗੂੜ੍ਹੀ ਬੜੀ, ਸੁਣਿਓ ਨਾਲ ਧਿਆਨ,
ਕਰਨ ਵਾਲਾ ਵੀ ਸਦ ਰਹੇ ਮਗਨ ਕਰਨ ਵਿਚ ਆਣ।
ਕਲਜੁਗੀ ਪਾਪੀ ਜੀਆਂ ਨੂੰ ਕੀ ਇਸ ਦੀ ਹੈ ਸਾਰ,
ਗੁੱਸੇ ਹੋਏ ਜੋ ਪਾਪ ਵਿਚ, ਸਮਝਣ ਲਈ ਨ ਤਿਆਰ।

## ਪਾਰਬਤੀ ਦੀ ਕਥਾ

ਤੁਲਸੀ ਦਾਸ ਇੰਜ ਦੱਸਿਆ ਕੀਤਾ ਖੋਲ ਬਿਆਨ,
ਪਾਰਬਤੀ ਧੀ ਦਖ਼ਸ ਦੀ ਸੀ ਸ਼ਿਵ ਜੀ ਦੀ ਜਾਨ।
ਦੂਜਾ ਜਨਮ ਹਿਮਵਾਨ ਘਰ ਲਿਆਂਦਾ ਹੋਈ ਜਵਾਨ,
ਨਾਰਦ ਤਾਂਈ ਪੁੱਛਿਆ ਸੀ ਰਾਜਾ ਹਿਮਵਾਨ।

ਕੰਨਿਆ ਪਾਰਬਤੀ ਦਾ ਦੱਸੋ ਕੈਸਾ ਵਰ ਲਾਂ ਟੋਲ,
ਪਿਆਰੇ ਨਾਰਦ ਮੁਨੀ ਜੀ, ਦੱਸਿਓ ਮੈਨੂੰ ਖੋਲ੍ਹ।
ਨਾਰਦ ਉੱਤਰ ਦੇ ਰਿਹਾ ਹੇ ਰਾਜਾ ਹਿਮਵਾਨ,
ਪਾਰਬਤੀ ਦਾ ਪਤੀ ਤਾਂ ਹੋਵੇ ਅਤਿ ਬਲਵਾਨ।

ਯੋਗੀ ਹੋਵੇ ਜਟਾ ਧਾਰ ਕਾਮਨਾਂ ਤੋ ਮਨ ਰਹਿਤ,
ਨੰਗ ਅਮੰਗਲ ਦੋਸ਼ ਸਵਾਮੀ, ਹੱਥ ਦੀ ਰੇਖਾ ਕਹਿਤ।
ਨਾਰਦ ਤੋਂ ਸੁਣ ਬਚਨ ਇਹ, ਰਾਜਾ ਭਇਆ ਉਦਾਸ,
ਲੇਖ ਲਿਖੇ ਕਿੰਜ ਟਾਲ ਦੇ ਉਭੇ ਲੈਣ ਸੁਆਸ।

ਪਾਰਬਤੀ ਨੇ ਸਮਝਿਆ ਕਿਸਮਤ ਦਾ ਹੈ ਖੇਲ,
ਸਿਵ ਜੀ ਨੇ ਜੋ ਜਟਾਧਾਰ ਨਾਲ ਹੋਏ ਆ ਮੇਲ।
ਪਾਰਬਤੀ ਦਾ ਸ਼ਿਵ ਜੀ ਦੇ ਸੰਗ ਹੋਇਆ ਫੇਰ ਵਿਆਹ,
ਦੋਵੇਂ ਫੇਰ ਕੈਲਾਸ਼ ਤੇ ਕਰਨ ਲਗੇ ਨਿਰਬਾਹ।

ਉੱਥੇ ਉਹਨਾਂ ਨੂੰ ਰਹਿੰਦਿਆਂ ਹੋਇਆ ਸਮਾਂ ਬਤੀਤ,
ਰੰਗਾ ਰੰਗ ਦੇ ਭੋਗ ਬਿਲਾਸਾਂ ਨਾਲ ਲਿਆ ਦਿਲ ਜੀਤ।
ਤੁਲਸੀ ਜੀ ਹਨ ਕਹਿ ਰਹੇ ਸੁਨਿਓ ਪੁਰਖ ਸੁਜਾਨ,
ਛੇ ਮੂਹਾਂ ਪੁਤ ਜਨਮਿਆ ਸ਼ਿਵ ਜੀ ਦੇ ਘਰ ਆਣ।

ਜਿਸ ਨੇ ਜੁੱਧ ਕਰ ਮਾਰਿਆ, ਤਾਰਕਸੁਰ ਨੂੰ ਫੇਰ,
ਵਿਚ ਪੁਰਾਣਾਂ ਲਿਖੀ ਹੈ, ਕਥਾ ਹੈ ਪਰਸਿੱਧ ਢੇਰ।
ਇਕ ਦਿਨ ਕਿਹਾ ਸੀ ਪਾਰਬਤੀ ਹੇ ਸ਼ਿਵ ਜੀ ਮਹਾਰਾਜ,
ਤਰਲਾ ਹੈ ਸੁਨਵਾ ਦਿਓ ਰਾਮ ਕਥਾ ਫਿਰ ਆਜ।

ਸਆਮੀ ਧਰਤ ਤੇ ਸ਼ੀਸ ਰੱਖ ਕਰਦੀ ਹਾਂ ਪ੍ਰਣਾਮ,
ਸ੍ਰੀ ਰਾਮ ਦੇ ਜੱਸ ਦਾ ਅੱਜ ਪਿਆਓ ਜਾਮ।
ਸ਼ਾਸ਼ਤਰਾਂ ਦਾ ਸਾਰ ਜੋ ਉਸਨੂੰ ਕਰੋ ਬਿਆਨ,
ਅਰਜ਼ ਕਰਾਂ ਹੱਥ ਜੋੜ ਕੇ ਤੁਸੀਂ ਹੋ ਬੜੇ ਮਹਾਨ।

ਜਾਣਦੀ ਹਾਂ ਕਿ ਇਸਤਰੀ ਨੂੰ ਇਹ ਨਾਹੀਂ ਅਧਿਕਾਰ,
ਸੁਣਨਾਂ ਵੇਦ ਸਿਧਾਂਤ ਨੂੰ ਮਨਾਂ ਹੈ ਹੇ ਸਰਕਾਰ।
ਫੇਰ ਵੀ ਮਨ ਬਚ ਕਰਮ ਕਰ ਮੈਂ ਦਾਸੀ ਬਲਿਹਾਰ,
ਕਰਾਂ ਬੇਨਤੀ ਜੋੜ ਹੱਥ ਮਿਹਰ ਕਰੋ ਇਕ ਵਾਰ।

ਸਾਧੂ ਨਹੀਂ ਛੁਪਾਂਵਦੇ ਤੱਤ ਜੋ ਮਨ ਵਿਚ ਹੋਣ,
ਪਰਗਟ ਕਰਦੇ ਝਟ ਉਹ ਲੋਕਾਂ ਨੂੰ ਸਮਝੌਣ।
ਪ੍ਰਭੂ ਜੀ ਕਥਾ ਸੁਨਾਓ ਕਿੰਜ ਹੋਇਆ ਰਾਮ ਅਵਤਾਰ,
ਬਾਦ ਅਵਸਥਾ ਰਾਮ ਜੀ ਕੀਕਰ ਦਈ ਗੁਜ਼ਾਰ।

ਜਿਸ ਤਰ੍ਹਾਂ ਸੰਗ ਜਾਨਕੀ ਹੋਇਆ ਫੇਰ ਵਿਆਹ,
ਰਾਜ ਭਾਗ ਛੜ ਜਾਨਦੀ ਕੀਕਰ ਬਣੀ ਸਲਾਹ।
ਜੀਵਨ ਕੌਤਕ ਉਨ੍ਹਾਂ ਦੇ ਸੁਣਨਾਂ ਲੋੜ ਰਹੀ,
ਜੀਵਨ ਚ੍ਰਿਤਰ ਸ੍ਰੀ ਰਾਮ ਦੇ ਨਹੀਂ ਜੋ ਥੋੜ ਰਹੀ।

ਪਿਛਲੇ ਜਨਮ ਸੀ ਮੈਂ ਕਰੇ ਦਰਸ਼ਨ ਜਾਂ ਇਕਵਾਰ,
ਤੁਸੀਂ ਹੋਏ ਨਾਰਾਜ਼ ਸੀ ਯਾਦ ਕਰੋ ਸਰਕਾਰ।
ਚੰਚਲ ਮਨ ਹਾਂ ਇਸਤਰੀ, ਨਹੀਂ ਹੈ ਕੋਈ ਚੱਜ,
ਕਿਰਪਾ ਕਰੋ ਭਗਵਾਨ ਜੀ ਕਥਾ ਸੁਨਾਓ ਅੱਜ।

ਦੋ ਘੜੀਆਂ ਲਈ ਮਹਾਦੇਵ ਬੈਠੇ ਧਿਆਨ ਲਗਾਏ,
ਖੋਲ ਸਮਾਧੀ ਖ਼ੁਸ਼ੀ ਵਿਚ ਦਿੱਤਾ ਬਚਨ ਅਲਾਏ।
ਰਾਮ ਚੰਦਰ ਮਹਾਰਾਜ ਦੀ ਲੱਗੇ ਕਥਾ ਸੁਨਾਣ,
ਪਾਰਬਤੀ ਇਕ ਚਿੱਤ ਹੋ ਲੱਗੀ ਸੁਣਨ ਬਿਆਨ।

ਪਾਰਬਤੀ ਜੀ ਤੁਸਾਂ ਨੇ ਪੁਛਿਆ ਰਾਮ ਪ੍ਰਸੰਗ,
ਕਰੇ ਪਵਿੱਤਰ ਜਗਤ ਨੂੰ ਕਥਾ ਹੈ ਵਗਦੀ ਗੰਗ।
ਤੁਸਾਂ ਨੂੰ ਹੈ ਸ੍ਰੀ ਰਾਮ ਦੇ ਚਰਨਾਂ ਨਾਲ ਪ੍ਰੀਤ,
ਜਗਤ ਭਲਾਈ ਵਾਸਤੇ ਤੁਸਾਂ ਦੀ ਹੈ ਸ਼ੁਭ ਰੀਤ।

ਪਾਰਬਤੀ ਜੀ ਤੁਸਾਂ ਤੇ ਹਨ ਸ੍ਰੀ ਰਾਮ ਕ੍ਰਿਪਾਲ,
ਸਪਨੇ ਵਿਚ ਵੀ ਤੁਸਾਂ ਦੇ ਮਨ ਨਹੀ ਖੋਟ ਰਵਾਲ।
ਸ਼ੋਕ ਮੋਹ ਸ਼ੱਕ ਭਰਮ ਦਾ ਮਨ ਵਿਚ ਨਹੀਂ ਵੀਚਾਰ,
ਸ੍ਰੀ ਰਾਮ ਸੰਗ ਤੁਸਾਂ ਦਾ ਜਾਪੇ ਬਹੁਤ ਪਿਆਰ।

ਸ਼ੰਕਾ ਕੋਈ ਨ ਹੁੰਦਿਆਂ ਕਰੀ ਹੈ ਸ਼ੰਕਾ ਉਹ,
ਜਿਸ ਦੇ ਕਹਿਣ ਤੇ ਸੁਣਨ ਸੰਗ ਜਗਤ ਭਲਾਈ ਹੋ।
ਹਰੀ ਕਥਾ ਜੋ ਕਦੇ ਵੀ ਸੁਣਦੇ ਨਹੀਂ ਇਨਸਾਨ,
ਸੱਪ ਦੀ ਖੁੱਡ ਜਹੇ ਕੰਨ ਨੇ ਸੁਣੋ ਹੇ ਮੇਰੀ ਜਾਨ।

ਜਿਨ੍ਹਾਂ ਅੱਖਾਂ ਕਦੇ ਵੀ ਸੰਤ ਦਰਸ ਨਹੀਂ ਕੀਨ,
ਮੋਰ ਪੰਖ ਤੇ ਉਕਰੀਆਂ ਅੱਖਾਂ ਨਜ਼ਰੋਂ ਹੀਨ।
ਹੋਣ-ਸੁਜਾਖੇ ਪਰ ਨਹੀਂ ਅੰਨ੍ਹਿਆਂ ਤੋ ਵੱਧ ਘੋਰ,
ਸੰਤ ਦਰਸ ਬਿਨ ਜਗਤ ਵਿਚ ਨ੍ਹੇਰਾ ਹੈ ਘਨਘੋਰ।

ਗੁਰ-ਚਰਨਾਂ ਤੇ ਕਦੇ ਜੋ ਨਹੀਂ ਝੁਕਾਉਂਦੇ ਸੀਸ,
ਧੋਬੀ ਵਾਂਗ ਉਹ ਆਪਣੀ ਮੈਲ ਤੋਂ ਕਰਨ ਨ ਚੀਸ।
ਜਿਨ੍ਹਾਂ ਨੇ ਹਰੀ ਦੇ ਪਿਆਰ ਨੂੰ ਨਹੀਂ ਵਸਾਇਆ ਚਿੱਤ,
ਉਹ ਮੁਰਦੇ ਨੇ ਜੀਂਦਿਆਂ ਕਿਸੇ ਦੇ ਨਹੀਂ ਉਹ ਮਿੱਤ।

ਜਿਹੜੀ ਜਿਹਵਾ ਹਰੀ ਨਾਮ ਨੂੰ ਨਹੀਂ ਹੈ ਰਟਦੀ ਮੂਲ,
ਡੱਡੂ ਦੀ ਉਹ ਜੀਭ ਹੈ, ਕਰਦੀ ਸ਼ੋਰ ਫਜ਼ੂਲ।
ਪਾਰਬਤੀ ਤੂੰ ਬਹੁਤ ਹੀ ਚੰਗਾ ਕੀਤਾ ਕੰਮ,
ਰਾਮ ਕਥਾ ਵਲ ਧਿਆਨ ਤੂੰ ਕੀਤਾ ਹੈ ਹਰਦੰਮ।

ਰਾਮ ਕਥਾ ਹੈ ਕਾਮਧੇਨ ਬਖ਼ਸ਼ੇ ਗੁਣ ਹਰ ਏਕ,
ਸਤ ਪੁਰਸ਼ਾਂ ਦੀ ਸਭਾ ਹੈ, ਦੇਵ-ਲੋਕ ਦੀ ਟੇਕ।
ਹਰ ਬੰਦੇ ਨੂੰ ਰਾਮ ਕਥਾ ਸੁਣਨੀ ਚਾਹੀਏ ਜਰੂਰ,
ਆਤਮਾਂ ਦੀ ਕਲਿਆਨ ਕਰ ਪਾਪ ਕਰੇ ਕਾਫੂਰ।

ਸ੍ਰੀ ਰਾਮ ਦੀ ਕਥਾ ਤਾਂ ਸਮਝੋ ਹੈ ਉਹ ਹੱਥ,
ਪੰਛੀ ਭਰਮ ਨੂੰ ਹਿਰਦਿਓਂ ਦਵੇ ਉਡਾ ਪਾ ਨੱਥ।
ਰਾਮ ਕਥਾ ਹੇ ਪਾਰਬਤੀ, ਹੈ ਆਰੀ ਉਹ ਜਾਣ,
ਕਲਜੁਗ ਵਿਚ ਹਰਭਰਮ ਨੂੰ ਕੱਟ ਦਵੇ ਲਾ ਤਰਾਣ।

ਏਸ ਲਈ ਹੁਣ ਸੁਣ ਕਥਾ, ਸੰਗ ਆਦਰ ਸਤਿਕਾਰ,
ਜੋ ਚਿੱਤ ਲਾ ਕੇ ਸੁਣੇਂਗੀ, ਹੋਏ ਗਾ ਬੇੜਾ ਪਾਰ।
ਸ਼ਿਵ ਮਹਾਰਾਜ ਜੀ ਇਸ ਤਰਾਂ ਰਹੇ ਸੁਨਾਂਦੇ ਜੱਸ,
ਬਦ ਕਿਸਮਤ ਜੋ ਨਾਂ ਸੁਣਨ ਕੀ ਸਾਡੇ ਹੈ ਵੱਸ।

ਸਾਰੇ ਹੀ ਨਰ ਨਾਰ ਨੂੰ ਕਥਾ ਸੁਨਾਵਾਂ ਅੱਜ,
ਭਰਮ ਮਿਟਾਵਾਂ ਜਨਮ ਦੇ ਪਾਰਬਤੀ ਦੇ ਪੱਜ।
ਸੁਣਕੇ ਹੋਈ ਰਾਮ-ਜੱਸ ਪਾਰਬਤੀ ਪ੍ਰਸੰਨ,
ਰਾਮ ਕਥਾ ਦੀ ਉਚੱਤਾ, ਨੂੰ ਤੱਕ ਚੜ੍ਹਿਆ ਚੰਨ।

ਸਿਰ ਰੱਖ ਸ਼ਿਵ ਮਹਾਰਾਜ ਦੇ ਚਰਨਾਂ ਤੋਂ ਬਲਿਹਾਰ,
ਤੁਸਾਂ ਹੈ ਮੇਰੇ ਪਤੀ ਜੀ ਕੀਤਾ ਵਡ ਉਪਕਾਰ।
ਖ਼ੁਸ਼ ਹੋ ਅਗੋਂ ਬੋਲਦੇ ਸ਼ਿਵ ਸ਼ੰਕਰ ਭਗਵਾਨ,
ਸੁੰਦਰ ਮੁਖ ਹੇ ਪਾਰਬਤੀ, ਸੁਣੋ ਇਹ ਨਾਲ ਧਿਆਨ।

ਜੈਸਾ ਗਿਆਨ ਹੈ ਸਮਝ ਵਿਚ ਤੈਸਾ ਸੁਣ ਚਿਤ ਲਾਏ,
ਧਿਆਨ ਅਸਾਡੇ ਵਲ ਕਰ ਸੁਣੋ ਜੋ ਕਹਾਂ ਸੁਨਾਏ।
ਜਦੋਂ ਵੀ ਹਾਨੀ ਧਰਮ ਦੀ ਹੋਵੇ ਵਿਚ ਸੰਸਾਰ,
ਨੀਚ ਪੁਰਸ਼ ਤੇ ਦੈਂਤ ਸਭ ਫਿਰਦੇ ਵਿੱਚ ਹੰਕਾਰ।

ਬਰਾਹਮਣ, ਗਊ ਗਰੀਬ ਜਦ ਹੋ ਜਾਂਦੇ ਨੇ ਤੰਗ,
ਦੇਵਤਿਆਂ ਨੂੰ ਪਕੜਕੇ ਦੇਵਨ ਸੂਲੀ ਟੰਗ।
ਤਦੋਂ ਪ੍ਰਭੂ ਸੰਸਾਰ ਵਿਚ ਧਾਰਨ ਫਿਰ ਅਵਤਾਰ,
ਕਰਦੇ ਦੂਰ ਕਲੇਸ਼ ਸਭ, ਲੈਣ ਜਗਤ ਦੀ ਸਾਰ।

ਦੈਂਤਾਂ ਤਾਈਂ ਮਾਰ ਕੇ ਦੇਵਤਿਆਂ ਸੁਖ ਦੇਣ,
ਸੱਜਣ ਪੁਰਸ਼ਾਂ ਸਾਰਿਆਂ ਨੂੰ ਫਿਰ ਸੁਖੀ ਕਰੇਣ।
ਅਨਿਆਏ ਨੂੰ ਦੂਰ ਕਰ, ਨਿਆਂ ਨੂੰ ਕਰਨ ਬੁਲੰਦ,
ਏਸੇ ਤਰ੍ਹਾਂ ਸ੍ਰੀ ਰਾਮ ਜੀ ਚੜ੍ਹੇ ਸੀ ਬਣ ਕੇ ਚੰਦ।

## ਸ੍ਰੀ ਰਾਮ ਜੀ ਦੇ ਅਵਤਾਰ ਧਾਰਨ ਦਾ ਕਾਰਨ

ਪਾਰਬਤੀ ਨੂੰ ਸ਼ਿਵਾਂ ਨੇ ਕਿਹਾ ਕਿ ਪਿਆਰੀ ਸੁਨ,
ਸ੍ਰੀ ਰਾਮ ਦੇ ਇਕ ਦੋ ਜਨਮਾਂ ਦੀ ਹੈ ਕਥਾ ਨਿਪੁੰਨ।

ਭਗਵਨ ਹਰੀ ਦੇ ਦੁਆਰ ਪਾਲ ਸਨ ਵਿਜੇ ਜਯ ਦੋ,
ਬ੍ਰਾਹਮਣਾਂ ਦਿੱਤਾ ਸਰਾਫ ਤਾਂ ਗਏ ਅਸੁਰ ਸੀ ਹੋ।
ਹਿਰਣੇ ਤੇ ਹਰਨਾਕਸ਼, ਰਾਖ਼ਸ਼ ਦੋਹਾਂ ਦਾ ਸੀ ਨਾਮ,
ਇੰਦਰ ਨੂੰ ਇਹਨਾਂ ਨੇ ਜਿੱਤਿਆ ਕੀਤਾ ਕਾਮ ਤਮਾਮ।

ਹਰਨਾਖਸ਼ ਨੇ ਪੂਰੇ ਥਾਰਾਂ, ਰੂਪ ਜਾਂ ਧਾਰ ਲਏ,
ਵਿਸ਼ਨੂੰ ਤੇ ਨਰ ਸਿੰਘ ਦੋਹਾਂ ਨੇ ਦੋਵੇਂ ਮਾਰ ਲਏ।
ਫੇਰ ਜਾਂ ਜਨਮ ਲਿਆ ਤਾਂ ਰਾਵਨ, ਕੁੰਭ ਕਰਨ ਬਣ ਆਏ,
ਦੋਹਾਂ ਨੇ ਸੰਸਾਰ ਜਿੱਤਿਆ ਦੇਵਤੇ ਮਾਰ ਭਜਾਏ।

ਰਾਵਨ ਦਾ ਨਾਂ ਪਹਿਲਾਂ ਸਭਨਾਂ ਦੈਂਤ ਜਲੰਧਰ ਸੱਦਿਆ,
ਸ੍ਰੀ ਰਾਮ ਨੇ ਮਾਰਿਆ ਜਿਸ ਨੂੰ ਅੰਹ ਉਸਦਾ ਦਾ ਰੱਦਿਆ।
ਪਾਰਬਤੀ ਸੁਣ। ਸ੍ਰੀ ਰਾਮ ਨੇ ਜਨਮ ਮਨੁੱਖਾ ਲੀਤਾ,
ਨਾਰਦ ਨੇ ਭਗਵਾਨ ਰਾਮ ਨੂੰ ਸਰਾਪ ਕਦੋਂ ਸੀ ਕੀਤਾ।

ਪਾਰਬਤੀ ਨੇ ਪੁੱਛਿਆ ਸ਼ਿਵ ਜੀ ਕਿਵੇਂ ਸਰਾਪ ਸੀ ਦਿੱਤਾ,
ਸਮਝ ਨ ਆਈ ਖੋਲ ਕੇ ਦੱਸੋ, ਮੈਨੂੰ ਬਚਨ ਇਹ ਥਿੜਾ।
ਕਥਾ ਇੰਜ ਹੈ ਪਾਰਬਤੀ ਜੀ ਸੁਣੋਂ ਧਿਆਨ ਲਗਾ ਕੇ,
ਨਾਰਦ ਕਰੀ ਸੀ ਘੋਰ ਤਪੱਸਿਆ ਜੰਗਲ ਦੇ ਵਿਚ ਜਾ ਕੇ।

## ਨਾਰਦ ਨੇ ਸ੍ਰੀ ਰਾਮ ਨੂੰ ਸਰਾਪ ਦੇਣਾ

ਇੰਦਰ ਭੇਜ ਅਪਛਰਾਂ ਮੁੜ ਕੇ ਕਾਮ ਦੇਵ ਵੀ ਘੱਲਿਆ,
ਨਹੀਂ ਡੋਲਿਆ ਨਾਰਦ ਐ ਪਰ, ਕਾਮ ਦੇਵ ਵੀ ਹੱਲਿਆ।
ਨਾਲ ਸਾਥੀਆਂ ਨਾਰਦ ਤਾਈਂ, ਕਾਮਦੇਵ ਗਲ ਦੱਸੀ,
ਸੁਣ ਨਾਰਦ ਹੰਕਾਰੀ ਹੋਇਆ, ਧੌਣ ਹੰਕਾਰ ਨੇ ਕੱਸੀ।

ਕਾਮਦੇਵ ਨੇ ਕਿਹਾ ਹੇ ਨਾਰਦ ਕਿਸੇ ਨੂੰ ਇਹ ਨ ਦੱਸਣਾਂ,
ਹਾਰ ਗਿਆ ਏ ਕਾਮਦੇਵ ਵੀ, ਲੋਕਾਂ ਸੁਣ ਕੇ ਹੱਸਣਾਂ।
ਨਾਰਦ ਭਗਵਨ ਮਹਾਦੇਵ ਦੇ ਪਾਸ ਗਿਆ ਫਿਰ ਛੇਤੀ।
ਇੰਦਰ ਕਾਮਦੇਵ ਦੀ ਸਾਖੀ, ਦੱਸੀ ਬਣ ਕੇ ਭੇਤੀ।

ਭਗਵਨ ਸੋਚਣ-ਨਾਰਦ ਅਜ ਹੈ ਅੱਤ ਹੰਕਾਰੀ ਹੋਇਆ,
ਇਹ ਹੰਕਾਰ ਤਾਂ ਪਸ਼ੂ ਬਨਾਵੇ ਸੋਨਿਓਂ ਕਰਦਾ ਲੋਹਿਆ।
ਭਗਤ ਦੀ ਰਾਖੀ ਕਰਨ ਲਈ ਸੀ ਮਾਇਆ ਜਾਲ ਵਛਾਇਆ,
ਮਾਇਆ ਤਾਈਂ ਆਪ ਹਰੀ ਨੇ ਨਾਰਦ ਪਿੱਛੇ ਲਾਇਆ।

ਮਾਇਆ ਨੇ ਭਗਵਾਨ-ਸ਼ਕਤ ਸੰਗ, ਸ਼ਹਿਰ ਵਸਾਇਆ ਸੋਹਣਾਂ,
ਨਾਰਦ ਸ਼ਹਿਰ 'ਚ ਆਕੇ ਠਹਿਰਿਆ, ਬੜਾ ਸੀ ਜੋ ਮਨ ਮੋਹਣਾਂ।
ਸ਼ਹਿਰ ਦੇ ਰਾਜੇ, ਰਾਜ-ਕੁਮਾਰੀ ਦਾ ਸੁਅੰਬਰ ਰਚਾਇਆ,
ਰੂਪ ਵਤੀ ਕੰਨਿਆਂ ਨੂੰ ਤਕਕੇ ਨਾਰਦ ਮਤਾ ਪਕਾਇਆ।

ਮਾਇਆ ਦੇ ਪਰਭਾਵ ਨੇ ਨਾਰਦ ਤਾਈਂ ਕਮਲਾ ਕੀਤਾ,
ਰਾਜ ਕੁਮਾਰੀ ਨਾਲ ਵਿਆਹ ਦਾ ਮਨ ਸੰਕਲਪ ਸੀ ਲੀਤਾ।
ਕੋਝਾ ਵੇਖ ਸਰੀਰ ਆਪਣਾ ਇਹ ਮਨ ਦੇ ਵਿਚ ਸੋਚੇ,
ਸੁੰਦਰ ਸਰੀਰ ਜੇ ਭਗਵਨ ਦੇਵੇ ਕੰਨਿਆ ਮੈਨੂੰ ਲੋਚੇ।

ਭਗਵਨ ਤਾਂ ਅਜ ਦੂਰ ਨੇ ਬੈਠੇ, ਹੋ ਨਾਂ ਜਾਏ ਸੁਵੰਬਰ,
ਫੇਰ ਵੀ ਕਰੀ ਅਰਾਧਨਾਂ ਨਾਰਦ ਆਪਣੇ ਮਨ ਦੇ ਅੰਦਰ।
ਤੁਰਿਆ ਵਲ ਭਗਵਾਨ ਤਾਂ ਵਾਟੇ ਆਣ ਮਿਲੇ ਭਗਵਾਨਾਂ,
ਪੁਛਿਆ ਕਿੱਧਰ ਚੱਲਿਆ ਨਾਰਦ, ਕਾਹਲੀ ਹੋ ਮਸਤਾਨਾਂ।

ਨਾਰਦ ਨੇ ਹੱਥ ਜੋੜ ਕਿਹਾ ਕਿ ਮਨ ਦੀਆਂ ਜਾਣਨ ਹਾਰੇ,
ਚੱਲਿਆ ਸਾਂ ਮੈਂ ਤੁਸਾਂ ਵੱਲ ਹੀ, ਸੁਣੋ ਬੇਨਤੀ ਪਿਆਰੇ।
ਇਕ ਜ਼ਰੂਰੀ ਕੰਮ ਹੈ ਮੈਨੂੰ ਤੁਸੀਂ ਹੀ ਹੋ ਕਰ ਸਕਣਾ,
ਭਗਵਨ ਕਿਹਾ ਕਿ ਤੁਸੀਂ ਹੋ ਤਿਆਗੀ ਤਿਆਗ ਸਦਾ ਹੀ ਰੱਖਣਾ।

ਨਾਰਦ ਰਾਜ-ਕੰਨਿਆਂ ਵਾਲੀ ਗੱਲ ਖੋਲ ਕੇ ਦੱਸੇ,
ਸੁੰਦਰ ਦਿਓ ਸਰੀਰ ਜੇ ਮੈਨੂੰ ਸੁਣ ਭਗਵਾਨ ਜੀ ਹੱਸੇ।
ਤੁਸੀਂ ਜੋ ਕਿਰਪਾ ਕਰੋ ਤਾਂ ਮਿਲਦੀ ਰਾਜ ਕੰਨਿਆ ਮੈਨੂੰ,
ਭਗਵਨ ਕਹਿਣ ਹੇ ਨਾਰਦ-ਪੰਡਤ ਕੀ ਹੋ ਗਿਆ ਏ ਤੈਨੂੰ।

ਨਾਰਦ ਕਹੇ ਕਿ ਹੋਰ ਕਿਸੇ ਢੰਗ ਮਿਲੇ ਨ ਮੈਨੂੰ ਕੰਨਿਆਂ,
ਦਿਓ ਸਰੀਰ ਇਹ ਸੁੰਦਰ ਮੈਨੂੰ, ਤੁਸਾਂ ਨੂੰ ਸਭ ਕੁੱਝ ਮੰਨਿਆਂ।
ਭਗਵਨ ਨੇ ਤਾਂ ਆਪ ਪਸਾਰਾ, ਮਾਇਆ ਦਾ ਸੀ ਕੀਤਾ,
ਨਾਰਦ ਮੁਨੀ ਤਾਂ ਕਾਮ ਵੱਸ ਹੋ ਰਿਹਾ ਨ ਭਰਿਆ ਭੀਤਾ।

ਹੋਰ ਓਸ ਨੂੰ ਕੁੱਝ ਵੀ ਹੁਣ ਤਾਂ ਉੱਕਾ ਨਹੀ ਸੀ ਸੁੱਝਦਾ,
ਤੰਗ ਕੀਤਾ ਭਗਵਾਨ ਨੂੰ ਬਹੁਤਾ ਹੋਸ਼ ਰਿਹਾ ਨ ਕੁਝ ਦਾ।
ਅੱਕ ਭਗਵਾਨ ਨੇ ਆਖ਼ਰ ਆਪੇ ਐਸਾ ਖੇਲ ਰਚਾਇਆ,
ਨਾਰਦ ਦਾ ਮੰਨ ਬਚਨ ਆਖਿਆ ਨਾਲ ਹੀ ਵਰਤੀ ਮਾਇਆ।

ਸੁੰਦਰ ਸੂਰਤ ਦੇਵ ਦੀ ਥਾਵੇਂ ਮੂੰਹ ਬਾਂਦਰ ਦਾ ਲਾਇਆ,
ਮਾਇਆ ਦੇ ਪਰਭਾਵ ਦੇ ਸਦਕਾ ਨਾਰਦ ਨ ਲਖ ਪਾਇਆ।
ਹੋ ਪ੍ਰਸੰਨ ਚਿੱਤ ਰਾਜ ਸਭਾ ਵਿਚ ਬੈਠੇ ਨਾਰਦ ਜਾ ਕੇ,
ਨਾਰਦ ਜਾਣ ਕੇ ਲੋਕਾਂ ਕੀਤਾਂ ਆਦਰ ਸੀਸ ਝੁਕਾਕੇ।

ਪਰ ਬਦਲੇ ਹੋਏ ਰੂਪ ਦਾ ਨਾ ਸੀ ਭੇਤ ਕਿਸੇ ਨੂੰ ਆਇਆ,
ਲੋਕਾਂ ਨੂੰ ਕੀ ਪਤਾ ਸੀ ਇਹ ਹੈ ਖ਼ੁਦ ਭਗਵਨ ਦੀ ਮਾਇਆ।
ਨਾਰਦ ਮੁਨੀ ਘੁਮੰਡ ਕਰ ਬੈਠਾ ਵਿੱਚ ਸਭਾ ਦੇ,
ਰਾਜੇ-ਰਾਜ ਕੁਮਾਰ ਸਨ ਬੈਠੇ ਠਾਠ ਬਨਾਕੇ।

ਬਦਲੀ ਸੂਰਤ ਵੇਖ ਕੇ ਸਾਰੇ ਕਰਨ ਮਖੌਲ,
ਕਿਆ ਸੁੰਦਰਤਾ ਮਿਲੀ ਹੈ ਹੱਸੇ ਸਭ ਮਾਹੌਲ।
ਰਾਜ ਕੁਮਾਰੀ ਵੇਖ ਕੇ ਹੋਵੇ ਗੀ ਕੁਰਬਾਨ,
ਸੁੰਦਰਤਾ ਪਰਮਾਤਮਾ ਦਿੱਤਾ ਹੈ ਵਰਦਾਨ।

ਸਾਰੀ ਸਭਾ ਸੀ ਸੋਭਦੀ, ਰਾਜੇ ਰਾਜ ਕੁਮਾਰ,
ਰਾਜ ਕੁਮਾਰੀ ਆ ਗਈ, ਸਭਨਾਂ ਦੇ ਵਿਚਕਾਰ।
ਆਈਆਂ ਨਾਲ ਸਹੇਲੀਆਂ, ਫੜ ਹਥੀਂ ਵਰਮਾਲ,
ਕਿਸ ਦੀ ਕਿਸਮਤ ਜਾਗਦੀ ਕੁਦਰਤ ਕਰੇ ਕਮਾਲ।

ਰਾਜ ਕੰਨਿਆਂ ਚੱਲ ਰਹੀ ਹੈ ਹੰਸਾਂ ਦੀ ਚਾਲ,
ਸਭ ਪਰਭਾਵਤ ਹੋ ਰਹੇ, ਵੇਖ ਇਹ ਸਭ ਮਹਿਮਾਨ।
ਫੁਲ ਮਾਲਾ ਹੱਥ ਪਕੜ ਕੇ ਵੇਖੇ ਰਾਜਿਆਂ ਵੱਲ,
ਰਾਜੇ ਉੱਠ-ਉੱਠ ਵੇਖਦੇ, ਦਿਲਾਂ 'ਚ ਉੱਠੇ ਛੱਲ।

ਨਾਰਦ ਜੀ ਅਭਿਮਾਨ ਵਿਚ ਬੈਠੇ ਚੌੜੇ ਹੋਏ,
ਰਾਜ ਕੰਨਿਆਂ ਆਪ ਵੱਲ ਕਦਮ ਨ ਆਈ ਦੋਏ।
ਉੱਛਲ ਉੱਛਲ ਕੇ ਵੇਖਦੇ ਨਾਰਦ ਜੀ ਉਸ ਔਰ,
ਸ਼ਿਵ ਜੀ ਦੇ ਗਣ-ਹੱਸਦੇ ਵੇਖ ਤਰੀਕੇ ਤੌਰ।

ਸਾਰੇ ਖੇਲ ਨੂੰ ਵੇਖਦੇ ਕਿਰਪਾਲੂ ਭਗਵਾਨ,
ਰੂਪ ਰਾਜੇ ਦਾ ਧਾਰ ਕੇ ਆਏ ਹੋਏ ਮਾਨ।
ਰਾਜ ਕੰਨਿਆਂ ਆਪ ਦੇ ਪਾ ਦਿੱਤੀ ਵਰਮਾਲ,
ਲਛਮੀ ਪਤੀ ਵਰ ਲੇ ਗਏ ਸੀ ਮਾਇਆ ਦਾ ਜਾਲ।

ਖ਼ਤਮ ਸਭਾ ਜਦ ਹੋ ਗਈ ਰਾਜ਼ੇ ਹੋਏ ਨਿਰਾਸ,
ਉੱਠ ਕੇ ਸਾਰੇ ਆ ਗਏ ਆਸ ਦਾ ਹੋਇਆ ਨਾਸ।
ਨਾਰਦ ਹੋਇਆ ਅਤਿ ਦੁਖੀ, ਭਾਣਾਂ ਵਰਤਿਆ ਕੀਹ,
ਮੈਂ ਸਾਂ ਸੁੰਦਰ ਸਭੀ ਤੋਂ ਦੰਦ ਰਿਹਾ ਸੀ ਪੀਹ।

ਸਭਾ ਚੋਂ ਵਾਪਸ ਆਣ ਕੇ ਘਰ ਜਾ ਆਏ ਆਪ,
ਜਲ ਵਿਚ ਚਿਹਰਾ ਤੱਕਿਆ ਕਰਨ ਲਗੇ ਵਿਰਲਾਪ।
ਬਾਂਦਰ ਚਿਹਰਾ ਵੇਖ ਕੇ ਹੋਇਆ ਅਤਿ ਹੈਰਾਨ,
ਧੋਖਾ ਮੇਰੇ ਨਾਲ ਹੈ ਅਜ ਕੀਤਾ ਭਗਵਨ।

ਗੁੱਸੇ ਹੋ ਭਗਵਾਨ ਨੂੰ ਲੱਗਾ ਦੇਣ-ਸਰਾਪ,
ਚੱਲਿਆ ਵਲ ਨਰਾਇਣ ਦੇ, ਮਿਲ ਪੇ ਅਗੋਂ ਆਪ।
ਰਾਜ ਕੰਨਿਆ ਨਾਲ ਸੀ ਲਛਮੀ ਵੀ ਸਨ ਸਾਥ,
ਨਾਰਦ ਤਕ ਘਬਰਾ ਗਿਆ ਮਲਦਾ ਦੋਵੇਂ ਹਾਥ।

ਭਗਵਨ ਮਿੱਠਾ ਬੋਲ ਕੇ ਪੁੱਛਿਆ ਹੇ ਮੁਨੀ ਰਾਏ,
ਕਿਧਰ ਹੋਏ ਰਵਾਨ ਹੋ ਅਸਾਂ ਨੂੰ ਦਿਓ ਬਤਾਏ।
ਮਾਇਆ ਦੇ ਪਰਭਾਵ ਨੂੰ ਸਕੇ ਨ ਨਾਰਦ ਜਾਣ,
ਗੁੱਸੇ ਦੇ ਵਿਚ ਆ ਗਏ ਬੋਲੇ ਹੇ ਭਗਵਾਨ।

ਤੁਸੀਂ ਕਿਸੇ ਦੀ ਪੱਤ ਦਾ ਰਖਦੇ ਨਹੀਂ ਖਿਆਲ,
ਧੋਖਾ ਕਪਟ ਹਮੇਸ਼ ਹੀ ਕਰਦੇ ਭਗਤਾਂ ਨਾਲ।
ਜਦੋਂ ਸਮੁੰਦਰ ਰਿੜਕਿਆ ਯਾਦ ਕਰੋ ਜੀ ਅੱਜ,
ਸ਼ਿਵ ਜੀ ਨੂੰ ਪਾਗਲ ਬਨਾ ਰਿਹਾ ਨ ਕੋਈ ਚੱਜ।

ਦੇਵਤਿਆਂ ਨੂੰ ਭੇਜ ਕੇ ਮਹਾਂ ਕਾਲ ਵਿਚ ਕੂਟ,
ਵਿਸ਼ ਦਾ ਪਾਣ ਕਰਾ ਦਿਤਾ ਰਤਾ ਨ ਕੀਤੀ ਛੂਟ।
ਇਤਨਾ ਕਹਿ ਵੀ ਸ਼ਾਂਤ ਨ ਹੋਇਆ ਅਜੇ ਕਰੋਧ,
ਥਰ ਥਰ ਨਾਰਦ ਕੰਬਦੇ ਭਰ ਗਏ ਨਾਲ ਵਿਰੋਧ।

ਕਪਟੀ ਹੋ ਭਗਵਨ ਜੀ ਦੱਸਾਂ ਤੁਸਾਂ ਦੇ ਕੰਮ,
ਦੈਂਤਾਂ ਨੂੰ ਬਦ-ਮਸਤ ਕਰ, ਤੁਸਾਂ ਨ ਲੀਤਾ ਥੰਮ।
ਸ਼ਿਵ ਜੀ ਭੋਲੇ ਨਾਥ ਨੂੰ ਖ਼ੂਬ ਪਲਾਇਆ ਜ਼ਹਿਰ,
ਲਛਮੀ ਮਨੀ ਨੂੰ ਰਖਕੇ ਖ਼ੂਬ ਕਮਾਇਆ ਕਹਿਰ।

ਤੁਸੀਂ ਹੋ ਬੜੇ ਸੁਆਰਥੀ ਕੀ ਦੱਸਾਂ ਭਗਵਾਨ,
ਹਰ ਗਲ ਧੋਖੇ ਨਾਲ ਹੋ ਕਰਦੇ, ਬਣ ਕੇ ਅਤੀ ਅਣਜਾਨ।
ਨਾਰਦ ਮੁਨੀ ਨਾਰਾਇਣ ਨੂੰ ਦਿੱਤਾ ਇੰਜ ਸਰਾਪ,
ਭਾਜੀ ਚੰਗੇ ਘਰ ਤੁਸਾਂ ਪਾਈ ਹੈ ਇਹ ਆਪ।

ਕੀਤੇ ਦਾ ਫਲ ਪਾਓਗੇ, ਪੂਰਾ ਹੈ ਵਿਸ਼ਵਾਸ,
ਬਿਰਥਾ ਕਦੇ ਨਾ ਜਾਏਗਾ, ਇਹ ਮੇਰੀ ਹੈ ਆਸ।
ਮੈਨੂੰ ਧੋਖਾ ਦੇਣ ਲਈ ਬਣੇ ਹੋ ਰਾਜੇ ਆਪ,
ਆਪ ਵੀ ਰਾਜੇ ਬਣੋਗੇ ਇਹ ਹੈ ਮੇਰਾ ਸਰਾਪ।

ਜਿੱਦਾਂ ਸੁੰਦਰ ਨਾਰ ਹਿੱਤ ਹੋਇਆ ਡੌਰ ਤੇ ਭੌਰ,
ਨਾਰੀ ਪਿੱਛੇ ਫਿਰੋਗੇ ਦੁਖੀ ਹੋ ਚਾਰੋਂ ਔਰ।
ਬਾਂਦਰ ਜੇਹਾ ਮੁੱਖ ਮੇਰਾ ਤੁਸਾਂ ਬਨਾਇਆ ਸੋਏ,
ਇਹੀ ਸਹਾਇਤਾ ਕਰਨਗੇ, ਹੋਰ ਕਰੇ ਨ ਕੋਏ।

ਨਾਰਾਇਣ ਖ਼ੁਸ਼ ਹੋਏ ਕੇ ਮੰਨਿਆ ਆਪ ਸਰਾਪ,
ਦੇਵਤਿਆਂ ਦੀ ਰੀਤ ਨੂੰ ਮੁੜਕੇ ਦਿੱਤਾ ਥਾਪ।
ਪਾਰਬਤੀ ਧਰ ਧਿਆਨ ਸੁਨ ਲੱਗਾ ਜੋ ਕਰਨ ਬਿਆਨ,
ਸ੍ਰੀ ਰਾਮ ਅਵਤਾਰ ਦਾ ਕਾਰਨ ਏਹੀ ਮਹਾਨ।

ਫਿਰ ਸ਼ਿਵ ਜੀ ਮਹਾਰਾਜ ਨੇ ਕਥਾ ਸੁਨਾਈ ਇਜ,
ਰਾਜੇ ਕੌਸ਼ਲ ਪੁਰੀ ਦੇ ਬਣੇ ਸੀ ਰਾਮ ਜੀ ਕਿਝ।
ਪੂਰੀ ਕਥਾ ਸੁਨਾ ਰਿਹਾ ਸੁਨਿਓ ਨਾਲ ਧਿਆਨ,
ਹੋਵੋਗੇ ਹੈਰਾਨ ਸੁਨ ਹੋਵੇਗੀ ਕਲਿਆਣ।

ਮਹਾਰਾਜਾ ਇਕ 'ਸੁਣਸਭੂੰ' ਰਾਣੀ ਸੀ ਸਤ ਰੂਪ,
ਉਸ ਦੀ ਧਰਮ ਲਗਨ ਨੂੰ ਗਾਵਨ ਵੇਦ ਅਨੂਪ।
ਪੁਤਰ ਸੀ 'ਉਤਾਨ ਧਰੂ' ਫੇਰ ਓਸਦਾ ਪੁੱਤ,
ਛੋਟਾ ਪੁਤ ਪ੍ਰਿਯਬਰਤ, ਜੋ ਸੀ ਅਸਲ ਸਪੁਤ।

ਵੇਦ ਪੁਰਾਣ ਵੀ ਸਦਾਹੀ ਜੱਸ ਉਹਨਾਂ ਦਾ ਗਾਨ,
ਉਨ ਮਨ ਪੁਤਰੀ 'ਦੇਵ ਹੂਤ' ਕਰਦਮ ਪਤਨੀ ਜਾਨ।
ਦੀਨ ਦਿਆਲ ਜੀ ਕਪਿਲ ਸਨ ਇਨਾ ਦੀ ਸੰਤਾਨ,
ਜੋ ਹੋਏ ਇਤਹਾਸ ਦੇ ਬੜੇ ਮਹਾਨ ਵਿਦਵਾਨ।

'ਸਾਂਖ ਸ਼ਾਸਤਰ' ਨੂੰ ਇਹਨਾਂ ਨੇ ਪਰਗਟ ਕੀਤਾ ਆਪ,
ਕਪਲ ਮੁਨੀ ਨੇ ਰਾਜ ਛੱਡ ਕੀਤਾ ਬੜਾ ਹੀ ਜਾਪ।
ਨਾਲ ਇਸਤਰੀਆਂ ਆਪ ਨੇ ਧਾਰ ਲਿਆ ਵੈਰਾਗ,
ਭਗਤੀ ਵਿਚ ਹੋ ਲੀਨ ਫਿਰ ਸਮਝੇ ਚੰਗੇ ਭਾਗ।

ਸਾਰਾ ਫਲ ਕੰਦ ਮੂਲ ਖਾ ਕੜੀ ਤਪੱਸਿਆ ਕੀਨ,
ਛੇ ਹਜ਼ਾਰ ਪੂਰੇ ਵਰੇ ਕੇਵਲ ਪਾਣੀ ਪੀਣ।
ਦਸ ਹਜ਼ਾਰੋਂ ਸਾਲ ਤਕ ਜਲ ਵੀ ਦਿੱਤਾ ਤਿਆਗ,
ਕਰੜੀ ਕਰਨ ਤਪਸਿਆ ਸਮਝ ਉਚੇਰੇ ਭਾਗ।

ਹੱਡੀਆਂ ਦੀ ਮੁੱਠ ਰਹਿ ਗਏ ਮਿਟ ਗਈ ਪਿਆਸ ਤੇ ਭੁੱਖ,
ਹਾਲਤ ਵੇਖ ਭਗਵਾਨ ਨੂੰ ਲੱਗਾ ਬਹੁਤ ਹੀ ਦੁਖ।
ਦਿੱਤੀ ਵਾਜ ਅਗੰਮ ਤੋਂ ਪ੍ਰਭੂ ਨੇ ਲਾ ਕੇ ਜ਼ੋਰ,
ਖ਼ੁਸ਼ ਹਾਂ ਬੜਾ ਮੈਂ ਤੁਸਾਂ ਤੇ ਸਹੋ ਨ ਦੁਖੜੇ ਹੋਰ।

ਮਨ ਭਾਉਂਦਾ ਵਰ ਮੰਗ ਲਵੋ ਦੇਵਾਂਗਾ ਮੈਂ ਆਪ,
ਹੋਰ ਕੋਈ ਨ ਕਰ ਸਕੇ ਤੁਸਾਂ ਜੋ ਕੀਤਾ ਜਾਪ।
ਰਾਜੇ ਕਪਿਲ ਜੀ ਮੁਨੀ ਨੇ ਸੁਣੇ ਜਾਂ ਬਚਨ ਅਮੋਲ,
ਆਖੇ ਸ਼ਾਇਦ ਭਗਵਾਨ ਨੇ ਖੋਲੇ ਆਪ ਕਪੋਲ।

ਖ਼ੁਸ਼ੀਦੇ ਨਾਲ ਸਰੀਰ ਦੇ ਖੜੇ ਹੋ ਗਏ ਵਾਲ,
ਪ੍ਰੇਮ ਨ ਰਿਦੇ ਸਮਾ ਰਿਹਾ, ਆਖੇ ਹੋਈ ਕਮਾਲ।
ਫਿਰ ਡੰਡ ਵਤ ਪ੍ਰਣਾਮ ਕਰ ਮੂੰਹ ਚੋਂ ਨਿਕਲੇ ਬੋਲ,
ਕਲਪ ਬ੍ਰਿਛ, ਤੇ ਕਾਮਧੇਨ ਹੋ ਸਦਾ ਹੋ ਭਗਤਾਂ ਕੋਲ।

ਬ੍ਰਹਮਾ ਵਿਸ਼ਨ ਮਹੇਸ਼ ਸਭ ਤੁਸਾਂ ਨੂੰ ਕਰਨ ਡੰਡੋਤ,
ਸੇਵਾ ਕਰਨ ਤੇ ਸਹਿਜ ਹੀ ਤੁਮ ਸੰਗ ਮੇਲਾ ਹੋਤ।
ਆਪ ਸੰਪੂਰਨ ਸੁਖਾਂ ਦੇ ਸਦਾ ਹੋ ਦੇਵਨ ਹਾਰ,
ਦੀਨ ਜਨਾਂ ਸਭ ਪ੍ਰਾਣੀਆਂ ਦੇ ਹੋ ਪਾਲਨਹਾਰ।

ਨਾਥਾਂ ਦੇ ਹਿਤ ਕਾਰੀ ਪ੍ਰਭ ਜੀ ਨਾਲ ਅਸਾਂ ਜੋ ਪਿਆਰ,
ਤ੍ਰੁੱਠੇ ਹੋ ਜੇ ਅਸਾਂ ਤਾਂ ਤੇ ਕ੍ਰਿਪਾ ਕਰੋ ਅਪਾਰ।
ਤੁਸਾਂ ਦੇ ਅਸਲ ਸਰੂਪ ਦਾ ਸ਼ਿਵਜੀ ਮਨ ਜੋ ਵਾਸ,
ਦੁਨੀਆਂ ਵਾਲੇ ਜਿਸ ਲਈ ਕਰਨ ਬੜੇ ਉਪਵਾਸ।

ਰੂਪ ਜੋ ਕਾਰਾ ਘਸੁੰਡ ਸਨ, ਮਾਨ ਸਰੋਵਰ ਬੀਚ,
ਹੰਸਾਂ ਵਾਂਗ ਹੈ ਰਹਿ ਰਿਹਾ, ਰਿਹਾ ਨ ਕਾਗ ਉਹ ਨੀਚ।

2

ਨਿਰ ਗੁਣਿਆਂ ਸਰ ਗੁਣ ਕਰੇ, ਵੇਦ ਕਰੇ ਵਡਿਆਈ,
ਉਸੇ ਰੂਪ ਨੂੰ ਨੇਤਰੀਂ ਵੇਖਣ ਚਾਹ ਸਮਾਈ।
ਹੇ ਨਾਰਾਇਣ ! ਦੁਖ ਭੰਜਨ ਹੋ ਕਿਰਪਾ ਕਰੋ ਹੇ ਸਾਈਂ,
ਐਸੇ ਬਚਨ ਸੁਣੇ ਭਗਵਨ ਤਾਂ ਦਿੱਤਾ ਦਰਸ ਉਥਾਈਂ।

ਨੀਲ ਕਮਲ ਤੇ ਨੀਲ ਮਣੀ, ਨ ਨੀਲ ਘਟਾਵਾਂ ਵਾਲੇ,
ਮੇਘ ਸਮਾਨ ਸਰੀਰ ਦੀ ਸੋਭਾ, ਤਕ ਮਨ ਕੌਣ ਸੰਭਾਲੇ।
ਵੇਖ ਕਰੋੜਾਂ ਕਾਮ ਦੇਵ ਵੀ ਸ਼ਰਮਿੰਦੇ ਹੋ ਜਾਂਦੇ,
ਸ਼ਾਮ ਸੁੰਦਰ ਦੀ ਸੋਭਾ ਤਕ ਕੇ ਮਨ ਆਪਣਾ ਤ੍ਰਿਪਤਾਂਦੇ।

ਸਰਦੀ ਰੁੱਤ ਦੀ ਪੂਰਨ ਮਾਸ਼ੀ ਵਰਗਾ ਚਾਨਣ-ਜਾਣੋ,
ਉਸ ਤੋਂ ਵੱਡੀ ਸੁੰਦਰਤਾ ਨਹੀਂ ਕਿੰਨਾ ਕਰੋ ਬਖਾਣੋ।
ਸੁੰਦਰ ਹੋਣ-ਕਪੋਲ ਤੇ ਠੋਡੀ ਸਾਂਖ ਸੇਖ ਜਿਉਂ ਜੀਵਾ,
ਦੰਦ ਨੱਕ ਜਿਉਂ ਚੰਨ ਦੀਆਂ ਕਿਰਨਾ ਜਿਉਂ ਨ੍ਹੇਰੇ ਵਿਚ ਦੀਵਾ।

ਕੰਨਾਂ ਵਿਚ ਮਕਰਾ ਕਰਤ ਕੁੰਡਲ ਮੁਕਟ ਹੈ ਰਤਨਾਂ ਜੜਿਆ,
ਘੁੰਗਰਾਲੇ ਨੇ ਵਾਲ ਸੋਭਦੇ ਕਮਲ ਭੌਰਿਆਂ ਘਿਰਿਆ।
ਐਸੇ ਰੂਪ ਦੇ ਦਰਸ਼ਨ ਦਿੱਤੇ ਰਾਜੇ ਰਾਣੀ ਤਾਈਂ,
ਮਨੋ-ਕਾਮਨਾਂ ਪੂਰੀ ਕੀਤੀ, ਫਿਰਦੇ ਚਾਈਂ ਚਾਈਂ।

ਭਗਵਨ ਭਗਤੀ ਧਾਰਨ ਕਰਕੇ ਕੁੱਝ ਦਿਨ ਉੱਥੇ ਠਹਿਰੇ,
ਅਮਰਾਵਤੀ 'ਚ ਆਣ ਬਿਰਾਜੇ, ਦੁਖ ਮਨਾਂ 'ਚੋਂ ਗਹਿਰੇ।
ਪਾਰਬਤੀ ਨੂੰ ਸ਼ਿਵ ਜੀ ਨੇ ਫਿਰ ਕਿਹਾ ਹੇ ਪਤਨੀ ਪਿਆਰੀ,
ਕਾਰਨ ਹੋਰ ਵੀ ਹੈ ਜਿਸ ਕਰਕੇ ਰਾਮ ਬਣੇ ਅਵਤਾਰੀ।

ਪਾਰਬਤੀ ਨੇ ਬੇਨਤੀ ਕੀਤੀ, ਉਹ ਵੀ ਕਥਾ ਸੁਨਾਓ,
ਸਾਰੀ ਕਥਾ ਹੀ ਸੁਣਨ ਦਾ ਮੇਰੇ ਮਨ ਹੈ ਬੜਾ ਹੀ ਚਾਓ।

## ਆਸ਼ਰਮ ਵਿੱਚ ਸ੍ਰੀ ਰਾਮ ਦੀ ਕਥਾ ਸੁਨਾਈ ਕਲਯ ਯਾਦਵ ਨੇ

ਇਹ ਕਥਾ ਤਾਂ ਭਾਰਦਵਾਜ ਦੇ ਆਸ਼ਰਮ ਦੇ ਵਿਚ ਹੋਈ,
ਯਾਦਵ ਕਲਯ ਨੇ ਇਹ ਕੀਤੀ ਸੀ ਸੁਣੋ ਪਾਰਬਤੀ ਲੋਈ।
'ਕੇਕਯ' ਨਾਮ ਦਾ ਇਕ ਰਾਜ ਸੀ ਸਤਤਕੇਤੂ ਸੀ ਰਾਜਾ,
ਉਸ ਦੇ ਘਰ ਦੋ ਬੀਰ ਪੁੱਤਰ ਸਨ ਬਾਪ ਦੀ ਰਖਦੇ ਲਾਜਾ।

ਰਾਜ ਗੱਦੀ ਦਾ ਵਾਰਸ ਵੱਡਾ ਨਾਂ 'ਭਾਨੂੰ ਪ੍ਰਤਾਪਾ',
ਦੂਜਾ ਪੁਤਰ 'ਅਰਦਮਨ' ਸੀ ਬਲੀ ਅਜਿਤ ਸੀ ਆਪਾ।
ਰਾਜੇ ਨੇ ਪਰਤਾਪ ਭਾਨੂੰ ਨੂੰ ਰਾਜ ਸੌਂਪਿਆ ਅਪਣਾ,
ਛਡ ਕੇ ਰਾਜ ਜੰਗਲ ਨੂੰ ਤੁਰਿਆ ਆਖੇ ਨਾਮ ਹੈ ਜਪਣਾ।

ਭਾਨੂੰ ਰਾਜਾ ਪਰਜਾ ਤਾਈਂ ਪੁੱਤ ਜਿਓਂ ਪਾਲਣ ਹਾਰਾ,
ਪਾਪੀ ਮਾਰ ਦਿਤੇ ਉਸ ਸਾਰੇ ਲਿਆ ਸਵਰਗ ਸੀ ਸਾਰਾ।
ਧਰਮ ਰੁਚੀ ਸੀ ਮੰਤਰੀ ਉਸਦਾ ਸ਼ੁਕਰ ਸਮਾਨ ਸੀ ਗਿਆਨੀ,
ਨੀਤੀ ਵਾਨ ਤੇ ਬੜਾ ਸਿਆਣਾ ਕਦੇ ਨਾ ਹੋਈ ਹਾਨੀ।

ਰਾਜੇ ਦੀ ਸੈਣਾਂ ਵੀ ਕਹਿੰਦੇ ਸੀ ਬਲਵਾਨ ਤੇ ਵੱਡੀ,
ਸੈਣਾਂ ਤੇ ਭਾਈ ਬਲ ਬੂਤੇਂ, ਧਰਤ ਫਤੇਹ ਕਰ ਛੱਡੀ।
ਪ੍ਰਤਾਪ ਭਾਨੂੰ ਹੁਣ ਰਾਜਾ ਚਕਰਵਰਤੀ ਸੀ ਬਣਿਆ.
ਸਭੀ ਗਵਾਂਢੀ ਰਾਜਾਂ ਉੱਤੇ ਉਸਨੇ ਤਾਣਾ ਤਣਿਆ।

ਉਸ ਰਾਜੇ ਦੇ ਰਾਜ ਨੂੰ ਧਰਤੀ ਕਾਮਧੇਨ ਸੀ ਹੋਈ,
ਜੋ ਸੁਖ ਦੇਂਦੀ ਸਾਰੇ ਸਭ ਨੂੰ ਸਭ ਨੂੰ ਮਿਲਦੀ ਢੋਈ।
ਨਰ ਨਾਰੀ ਸੁਖ ਸੁਮਰਿਧੀਆਂ ਵਿਚ ਮਗਨ ਸੀ ਪੂਰੇ ਹੋਏ,
ਧਰਮ ਰੁਚੀ ਨੇ ਧਰਮ ਦੀ ਮਰਯਾਦਾ ਦੇ ਦਿਤੇ ਢੋਏ।

ਖੂਹ ਤੇ ਬਾਵਲੀਆਂ ਤਾਲਾਬ ਸੀ ਥਾਂ ਥਾਂ ਉਸ ਲਵਾਏ,
ਬਰਾਹਮਣਾ ਦੇ ਘਰ ਮੰਦਰਾਂ ਵਰਗੇ 'ਧਰਮ ਰੁਚੀ' ਬਣਵਾਏ।
ਰਾਜੇ ਨੇ ਜੋ ਲਿਖੇ ਸੀ ਵੇਦਾਂ ਵਿਚ ਉਹ ਜਗ ਕਰਾਏ,
ਸੋਭਾ ਹੋਈ ਸਾਰੇ ਜਗ ਵਿਚ ਲੋਕਾਂ ਜਸ਼ਨ ਮਨਾਏ।

ਇਕ ਦਿਨ ਰਾਜਾ ਚੜ੍ਹ ਘੋੜੇ ਤੇ ਕਰਨ ਸ਼ਿਕਾਰ ਜਾਂ ਤੁਰਿਆ,
ਬਿਦੀਆ ਚਲ ਜੰਗਲ ਸਨ ਸੰਘਣੇ ਰਾਜਾ ਓਧਰ ਮੁੜਿਆ।
ਭਾਂਤ ਭਾਂਤਦੇ ਹਿਰਨ ਸੀ ਉੱਥੇ,ਅਤਿ ਖੁਸ਼ ਰਾਜਾ ਹੋਇਆ,
ਸਾਰਾ ਦਿਨ ਹੀ ਜੰਗਲੀਂ ਫਿਰਿਆ ਫਿਰ ਫਿਰ ਰਸਤਾ ਖੋਇਆ।

ਫਿਰਦਿਆਂ ਫਿਰਦਿਆਂ ਰਾਜੇ ਨੂੰ ਇਕ ਸੂਰ ਸੀ ਨਜ਼ਰੀ ਆਇਆ,
ਘੋੜੇ ਦੀ ਸੁਣ ਟਾਪ ਸੂਰ ਨੇ ਰਾਜੇ ਵਲ ਤੱਕਾਇਆ।
ਸੂਰ ਨੱਚਿਆ ਤੀਰ ਮਾਰਿਆ ਰਾਜੇ ਬੰਨ੍ਹ ਨਿਸ਼ਾਨਾ,
ਧਰਤੀ ਨਾਲ ਚੰਬੜ ਕੇ ਬੱਚਿਆ ਤੀਰ ਨ ਕਿਤੇ ਲਗਾਨਾਂ।

ਉੱਠ ਨੱਸਿਆ ਉਹ ਇਕ ਗੁਠ ਵਲ ਪਿਛੇ ਲਗਾ ਰਾਜਾ,
ਐ ਪਰ ਸੂਰ ਨਜ਼ਰ ਤੋਂ ਉਹਲਿਆ ਵਿਗੜ ਗਿਆ ਸਭ ਕਾਜਾ।
ਚੂਰ ਹੋ ਗਿਆ ਨਾਲ ਥਕੇਵੇਂ ਮਨ ਤੇ ਭਇਆ ਨਿਰਾਸਾ,
ਥੱਕ ਕੇ ਬੜਾ ਵਿਆਕੁਲ ਹੋ ਕੇ ਮੁੜਿਆ ਪਿਛਾਂ ਨਿਰਾਸਾ।

ਫਿਰਦਿਆਂ ਫਿਰਦਿਆਂ ਇਕ ਆਸ਼ਰਮ ਰਾਜੇ ਤਾਈਂ ਦਿਸਿਆ,
ਰਾਜਾ ਉੱਧਰ ਗਿਆ ਤਾਂ ਤਕ ਕੇ ਰਾਜਾ ਬਹੁਤਾ ਹਿੱਸਿਆ।
ਅਸਲ ਵਿਚ ਇਹ ਅਸ਼ਰਮ ਤਾਂ ਸੀ ਉਸ ਰਾਜੇ ਦਾ ਲੱਗਾ,
ਜਿਸ ਰਾਜੇ ਦਾ ਰਾਜ ਕਦੇ ਸੀ ਖੋਹਿਆ ਮਾਰ ਕੇ ਠੱਗਾ।

ਰਿਸ਼ੀ ਦਾ ਭੇਸ ਵਟਾ ਕੇ ਉਸਨੇ ਜੰਗਲੀਂ ਡੇਰਾ ਲਾਇਆ,
ਕੁਦਰਤ ਨੇ ਉਸ ਨਾਲ ਸੀ ਕੈਸਾ ਉਲਟਾ ਖੇਲ ਰਚਾਇਆ।
ਲਿਆ ਪਛਾਣ 'ਭਾਨੂੰ' ਨੂੰ ਉਸ ਨੇ ਪਰ ਨ ਭਾਨੂੰ ਪਛਾਤਾ,
ਪਿਆਸ ਨਾਲ ਸੀ ਵਿਆਕੁਲ ਹੋਇਆ ਤਾਂ ਹੀ ਕੁੱਝ ਨਾ ਜਾਤਾ।

ਪਾਣੀ ਦਾ ਤਾਲਾਬ ਉਸਨੇ ਭਾਨੂੰ ਤਾਈਂ ਦਸਿਆ,
ਪੀ ਪਾਣੀ ਉਸ ਤ੍ਰਿਪਤੀ ਪਾਈ ਬੜਾ ਹੀ ਮਨ ਸੀ ਹਿੱਸਿਆ।
ਸ਼ਾਂਤ ਹੋਇਆ ਤਾਂ ਮੁਨੀ ਰਾਜੇ ਦੇ ਪਾਸ ਆ ਬੈਠਾ ਭਾਨੂੰ,
ਨ੍ਹੇਰਾ ਹੋਇਆ ਆਵਨ ਦਿੱਤਾ ਹੋਰ ਕੀ ਲੋੜ ਤੁਹਾਨੂੰ।

ਹੇ ਰਾਜਨ ਕੀ ਨਾਮ ਤੁਹਾਡਾ ਕਿਸ ਕਾਰਨ ਹੋ ਆਏ,
ਜੀਵਾਂ ਨੂੰ ਕਿਉਂ ਦੁਖ ਦੇਂਦੇ ਹੋ ਕੱਲੇ ਕਿਉਂ ਪਠਾਏ।
ਜੇ ਮੈਂ ਭੁੱਲਦਾ ਨਹੀਂ ਤਾਂ ਤੁਸੀਂ ਹੋ ਚਰਵਰਤੀ ਰਾਜੇ,
ਜੰਗਲ ਵਿਚ ਕਿਉਂ ਫਿਰੋਂ ਇੱਕਲੇ ਨਾਲ ਨ ਵਾਜੇ ਗਾਜੇ।

ਭਾਨੂੰ ਰਾਜੇ ਕਿਹਾ ਮੁਨੀ ਜੀ ਮੈਂ ਹਾਂ ਮੰਤਰੀ ਉਸਦਾ,
ਰਸਤਾ ਆਪਣਾ ਭੁਲ ਗਿਆ ਹਾਂ, ਤਾਂਹੀ ਫਿਰਦਾ ਲੁਕਦਾ।
ਤਾਂ ਫਿਰ ਭਲਾ ਹੋਏਗਾ ਮੇਰਾ ਬੋਲਿਆ ਮੁਨੀ ਤਪੱਸਵੀ,
ਤੁਸਾਂ ਦਾ ਰਾਜ ਤਾਂ ਬਹੁਤ ਦੂਰ ਹੈ ਤੁਸੀਂ ਹੋ ਬੜੇ ਤੇਜਸਵੀ।

ਚਕਰਵਰਤੀ ਤੁਸੀਂ ਹੋ ਰਾਜੇ ਧੰਨ ਭਾਗ ਨੇ ਮੇਰੇ,
ਕਿਥੇ ਜਾਉਗੇ! ਰਹੋ ਇਥਾਂਈ ਏਥੇ ਹੀ ਲਾਉ ਡੇਰੇ।
ਬਚਨ ਬਲਾਸ ਬਥੇਰੇ ਹੋਏ, ਸੁਣ ਰਾਜਾ ਫਿਰ ਹੱਸਿਆ,
ਤੁਸੀਂ ਪ੍ਰਤਾਪ ਭਾਨੂੰ ਹੋ ਅਸਲੀ ਤੁਸਾਂ ਨਹੀਂ ਪਰ ਦੱਸਿਆ।

ਮੈਂ ਆਪਣੇ ਤਪ ਜੋਤਸ਼ ਦੇ ਸੰਗ ਜਾਣ ਗਿਆ ਹਾਂ ਪਿਆਰੇ,
ਤੁਸੀਂ ਪ੍ਰਤਾਪ ਭਾਨੂੰ ਹੋ ਆਪੇ ਸਭ ਕੁਝ ਜਾਨਣ ਹਾਰੇ।
ਸੁਨ ਭਾਨੂੰ ਹੈਰਾਨ ਹੋ ਗਿਆ ਉਪਰ ਹੇਠਾਂ ਵੇਖੇ,
ਮੁਨੀ ਰਾਜੇ ਨੂੰ ਭਗਤ ਸਮਝ ਕੇ ਪੈ ਗਿਆ ਵਿਚ ਭੁਲੇਖੇ।

ਹੱਥ ਜੋੜ ਕੇ ਰਾਜੇ ਕਿਹਾ ਕਿ ਮੈਂ ਪ੍ਰਤਾਪ ਹਾਂ ਭਾਨੂੰ,
ਤੁਸੀਂ ਮਹਾਨ ਸ਼ਕਤ ਦੇ ਮਾਲਕ ਸਭ ਰਾਜ਼ਾਂ ਤੋਂ ਜਾਣੂ।
ਵਰ ਮੰਗਦਾ ਹਾਂ ਆਪ ਜੀ ਕੋਲੋਂ ਹੱਥ ਜੋੜ ਕੇ ਦੇਵੇਂ,
ਕੋਈ ਵੀ ਮੈਨੂੰ ਜਿੱਤ ਸਕੇ ਨ ਹੋਏ ਨ ਮੇਰੇ ਸੌਂਵੇ।

ਮੁਨੀ ਰਾਜੇ ਨੇ ਕਿਹਾ ਤੁਸੀਂ ਹੋ ਚਕਰਵਰਤੀ ਰਾਜੇ,
ਜਿਤ ਸਕੇਗਾ ਕੌਣ ਤੁਹਾਨੂੰ ਉੱਚੇ ਹੋਣ ਦਰਵਾਜੇ।
ਤੁਸੀਂ ਜੋ ਚਾਹੋ ਹੋ ਸਕਦਾ ਹੈ, ਮਰੋਗੇ ਬਰਾਹਮਣ ਹੱਥੀਂ,
ਕੋਈ ਤੁਸਾਂ ਨੂੰ ਮਾਰ ਸਕੇਨਾ, ਦੁਨੀਆਂ ਵੇਖੂ ਅੱਖੀਂ।

ਬਰਾਹਮਣ ਹਥੀਂ ਮਰਾਂਗਾ ਦੱਸੋ ਇਹ ਕੈਸਾ ਵਰ ਹੋਇਆ,
ਤੁਸੀਂ ਮੁਨੀ ਹੋ ਕਰਨੀ ਵਾਲੇ ਸੋਨਾ ਕਰ ਦਿਓ ਲੋਹਿਆ।
ਰਾਜੇ ਮੁਨੀ ਕਿਹਾ ਇਸ ਤਰਾਂ ਬੰਸ ਦਾ ਨਾਸ ਹੈ ਹੋਣਾਂ,
ਕਿਵੇਂ ਬਚਾ ਹੋ ਸਕਦੈ ਭਗਤੋ ਦੱਸੋ ਢੰਗ ਉਹ ਸੋਹਣਾਂ।

ਇਹ ਹੋ ਸਕਦੈ ਇਸ ਢੰਗ ਜੇਕਰ ਮੰਨੋ ਗਲ ਅਸਾਡੀ,
ਆਪਣੇ ਰਾਜ 'ਚੋਂ ਜਾ ਕੇ ਰਾਜਾ ਭੁਲ ਨੇ ਹੋਇਓ ਫਾਡੀ।
ਇਕ ਲਖ ਬ੍ਰਾਹਮਣਾ ਤਾਈਂ ਜਾ ਕੇ ਭੋਜਨ ਖੂਬ ਕਰਾਓ,
ਹੋਵਨ ਜੇ ਪ੍ਰਸੰਨ ਬ੍ਰਾਹਮਣ ਹੋ ਸਕਦੈ ਬਚ ਜਾਓ।

ਗੱਲਾਂ ਅਜੇ ਤਾਂ ਕਰਦੇ ਸਨ ਪੈ ਸ਼ੁਕਰ ਦੈਂਤ ਆ ਪੁੱਜਾ,
ਜੋ ਸੂਅਰ ਦਾ ਰੂਪ ਧਾਰ ਕੇ ਦੈਂਤ ਸੀ ਹੋਇਆ ਗੁੱਝਾ।
ਸ਼ੁਕਰ ਕਪਟੀ ਮੁਨੀ ਰਾਜੇ ਦਾ ਮਿਤਰ ਸੀ ਅਤ ਗੂੜਾ,
ਉਤੋਂ ਤਾਂ ਸੀ ਮਿਤਰ ਬਣਦਾ ਪਰ ਅੰਦਰੋਂ ਸੀ ਚੂਹੜਾ।

ਦੋ ਤੋਂ ਤਿੰਨ ਜਨੇ ਜਦ ਹੋਏ ਰਾਤ ਪਈ ਤਾਂ ਸੁੱਤੇ,
ਮਾਇਆ ਜਾਲ ਦੀ ਸ਼ਕਤੀ ਨਾਲ ਸੀ 'ਸ਼ੁਕਰ' ਵਿੱਛ ਵਿਗੁੱਤੇ।
ਪ੍ਰਤਾਪੀ ਭਾਨੂੰ ਨੂੰ ਚੁਕ ਕੇ ਮਹਿਲੀਂ ਉਸਦੇ ਸੁੱਟਿਆ,
ਉਠਿਆ ਰਾਜਾ ਹੈਰਾਨ ਹੋ ਗਿਆ ਕਿਸ ਮੈਨੂੰ ਹੈ ਚੁਕਿਆ।

ਕੌਣ ਲਿਆਇਆ ਮੈਨੂੰ ਏਥੇ ਚੇਤੇ ਉਸ ਨੂੰ ਆਇਆ,
ਸ਼ਾਇਦ ਮੁਨੀ ਦੀ ਸ਼ਕਤੀ ਨਾਲ ਮੈਂ ਏਥੇ ਗਇਆ ਲਿਆਇਆ।
ਸ਼ੁਕਰ ਦੈਂਤ ਬਰਾਹਮਣ ਬਣਕੇ ਲਗਾ ਵਿਚ ਰਸੋਈ,
ਲੱਖ ਬਰਾਹਮਣਾ ਦੇ ਲੰਗਰ ਦੀ ਛੇਤੀ ਮਰਜ਼ੀ ਹੋਈ।

ਭੋਜਨ ਜਦੋਂ ਤਿਆਰ ਹੋ ਗਿਆ ਲੱਗੇ ਖਾਣ ਜਾਂ ਸਾਰੇ,
ਭੇਖੀ ਬਰਾਹਮਣ ਦੈਂਤ ਰਲਾਇਆ ਮਾਸ ਬੜੇ ਹਤਿਆਰੇ।
ਉੱਚੀ ਉੱਚੀ ਆਖਣ ਲੱਗਾ ਧਰਮ ਭਰਸ਼ਟ ਹੈ ਕੀਤਾ,
ਥੂ ਥੂ ਕਰਦੇ ਬਰਾਹਮਣ ਉੱਠੇ ਘੁੱਟ ਪਾਣੀ ਨ ਪੀਤਾ।

ਰਾਜੇ ਨੇ ਹੈ ਪਾਪ ਇਹ ਕੀਤਾ ਭੋਜਨ ਮਾਸ਼ ਰਲਾਇਆ,
ਦਿਓ ਸਰਾਪ ਰਾਜੇ ਨੂੰ ਸਾਰਾ, ਸਭ ਕੋਲੋਂ ਅਖਵਾਇਆ।
ਰਾਜਾ ਭਾਨੂੰ ਸਣੇ ਟੱਬਰ ਦੇ ਰਾਖਸ਼ ਹੀ ਬਣ ਜਾਏ,
ਬਰਾਹਮਣਾਂ ਨਾਲ ਹੈ ਧੋਖਾ ਕੀਤਾ ਦੇਵੋ ਖ਼ੂਬ ਸਜਾਏ।

ਰਾਜਾ ਹੋ ਹੈਰਾਨ ਜੋੜ ਕੇ ਹੱਥ ਸਭਸ ਨੂੰ ਕਹਿੰਦਾ,
ਮੇਰਾ ਕੋਈ ਕਸੂਰ ਨਹੀਂ ਹੈ, ਕਿਉਂ ਮੈਂ ਸਜਾ ਹਾਂ ਸਹਿੰਦਾ।
ਆਪ ਮੈਂ ਭੋਜਨ ਨਹੀਂ ਬਣਾਇਆ ਜਾਣੇ ਬਣਾਵਨ ਵਾਲਾ,
ਜਾਂ ਕਿਸੇ ਰਾਖ਼ਸ਼ ਦਾ ਹੈ ਕੰਮ ਇਹ ਜੋ ਅੰਦਰੋਂ ਹੈ ਕਾਲਾ।

ਏਨੇ ਨੂੰ ਆਕਾਸ਼ੋਂ ਆਇਆ ਉੱਚੀ ਬਹੁਤ ਇਹ ਵਾਜਾ,
ਬ੍ਰਾਹਮਣ ਲੋਕੋ ਘਰਾਂ ਨੂੰ ਜਾਓ ਮਾਸ ਨਾਹੀ ਸ਼ੁਧ ਖਾਜਾ।
ਸ਼ੁਕਰ ਦੈਂਤ ਨੇ ਬ੍ਰਾਹਮਣ ਬਣ ਕੇ ਮਾਸ ਹੈ ਵਿਚ ਰਲਾਇਆ,
ਕੋਈ ਨਾ ਖਾਇਓ ਇਹ ਗੱਲ ਸੁਣ ਕੇ ਬ੍ਰਾਹਮਣ ਕੱਠ ਮੁੜਆਇਆ।

ਤੁਲਸੀ ਦਾਸ ਜੀ ਲਿਖ ਰਹੇ ਨੇ ਭਾਰਦਵਾਜ ਜੀ ਮੁਨਿਆ,
ਕਿਸੇ ਦਾ ਭਾਗ ਜੇ ਟੇਢਾ ਹੋ ਜੈ, ਉਸ ਨੇ ਮੇਰੂ ਬਣਨਾ।
ਰੱਸੀ ਸੱਪ ਜਹੀ ਬਣ-ਜਾਂਦੀ ਤੁਲਸੀ ਦਾਸ ਜੀ ਕਹਿੰਦੇ,
ਪੁੰਨ ਕੀਤੇ ਸਭ ਨਿਹਫਲ ਜਾਂਦੇ ਦੁਖ ਨੇ ਸਹਿਣੇ ਪੈਂਦੇ।

ਕ੍ਰੋਧਵਾਨ ਹੋ ਰਾਜੇ ਤਾਈਂ ਦੇਣ ਸਰਾਪ ਇਹ ਭਾਰਾ,
ਰਾਜਾ ਭਾਨੂੰ ਰਾਵਨ ਬਣਿਆ ਚਲਿਆ ਨ ਕੋਈ ਚਾਰਾ।
ਦਸ ਸਿਰ ਤੇ ਵੀਹ ਬਾਹਵਾਂ ਵਾਲਾ ਰਾਵਣ ਰਾਕਸ਼ ਬਣਿਆ,
ਰਾਜੇ ਦਾ ਭਰਾ ਅਰਿਦਮਨ ਸੀ ਜੋ ਕੁੰਭ ਕਰਨ ਕਹਾਇਆ।

ਰਾਜੇ ਦੇ ਪੁੱਤਰ ਤੇ ਸੇਵਕ ਬਣ ਗਏ ਰਾਖ਼ਸ਼ ਸਾਰੇ,
ਹਰ ਪ੍ਰਕਾਰ ਦੇ ਪਾਪ ਨੇ ਕਰਦੇ ਇਹ ਵੇਖੋ ਹਤਿਆਰੇ।
ਪਾਪ ਕਰੰਦੇ ਵੇਖ ਕੇ ਭਗਵਨ, ਕੱਢਿਆ ਰਾਹ ਅਨੋਖਾ,
ਵਰ ਕੋਈ ਮੰਗੋ ਤੁਸਾਂ ਤੇ ਹੋਇਆ ਮੈਂ ਪ੍ਰਸੰਨ ਹਾਂ ਚੋਖਾ।

ਹੇ ਜਗਦੀਸ਼ ਜੇ ਤੁੱਠੇ ਹੋ ਤਾਂ ਵਰ ਐਸਾ ਇਕ ਦੀਜੇ,
ਮਰਾਂ ਕਿਸੇ ਤੋਂ ਕਦੀ ਵੀ ਨਾਂ ਮੈਂ ਐਸੀ ਕਿਰਪਾ ਕੀਜੇ।
ਬਰਾਹਮਣਾਂ ਨੇ ਰਾਵਨ ਭਾਈਆਂ ਨੂੰ ਵਰ ਸੀ ਦਿੱਤੇ ਅਨੇਕਾਂ,
ਖ਼ੁਸ਼ੀ ਖ਼ੁਸ਼ੀ ਉਹ ਵੱਸਣ ਲੱਗੇ ਗਾਵਨ ਲਾ ਕੇ ਹੇਕਾਂ।

ਤੁਲਸੀ ਦਾਸ ਜੀ ਲਿਖਦੇ ਨੇ ਇਹ ਨਾਲ ਆਪਣੀ ਕਾਨੀ,
ਭੋਗਵਤੀ ਵਿਚ ਸੱਪ ਜਿਓਂ ਰਹਿੰਦੇ ਤਿਵੇਂ ਇਹ ਰਹਿਣ ਪ੍ਰਾਣੀ।
ਅਮਰਾਵਤੀ ਚ ਰਹਿੰਦਾ ਇੰਦਰ, ਸੁਖੀ ਹੋ ਰਲੀਆਂ ਮਾਣੇ,
ਤਿਵੇਂ ਸੁੰਦਰ ਲੰਕਾ ਵਿਚ ਰਾਵਨ ਰਬ ਨੂੰ ਨਹੀਂ ਪਛਾਣੇ।

ਲੰਕਾ ਦੇ ਚੌਤਰਫੀਂ ਸਾਗਰ ਕਿਲੇ ਗਿਰਦ ਜਿਉਂ ਖਾਈ,
ਨਾਲ ਮੋਤੀਆਂ ਜੜਿਆ ਸੀ ਉਹ ਹਰ ਪਾਸੇ ਹਰ ਥਾਈਂ।
ਸੋਨੇ ਜੜਿਆ ਕਿਲਾ ਸੀ ਜਿਸ ਦੀ ਸਿਫ਼ਤ ਨ ਕੀਤੀ ਜਾਏ,
ਧਰਤੀ ਤੇ ਹੀ ਸਵਰਗ ਇਹ ਜਾਣੋਂ ਰਾਵਨ ਲੀਆ ਬਨਾਏ।

ਬੜਾ ਹੰਕਾਰ ਸੀ ਰਾਵਨ ਤਾਈਂ ਆਪਣੇ ਬਾਹੂ ਬਲ ਤੇ,
ਕੋਈ ਨਹੀਂ ਹੈ ਮੇਰਾ ਸਾਨੀ ਜਲ ਵਿਚ ਜਾਂ ਫਿਰ ਥਲ ਤੇ।
ਰਾਵਣ ਤੇ ਉਸ ਦੇ ਸਭ ਸਾਥੀ ਘੋਰ ਪਾਪ ਸੀ ਕਰਦੇ,
ਦੁਖੀ ਹੋਏ ਸਨ ਸਾਰੇ ਲੋਕੀਂ ਬੋਲਦੇ ਨਹੀਂ ਸਨ ਡਰਦੇ।

ਦੇਵਤਿਆਂ ਗੰਧਰਵਾਂ, ਬੰਦਿਆਂ ਸਭ ਦੀਆਂ ਸੁੰਦਰ ਧੀਆਂ,
ਰਾਖ਼ਸ਼ਾਂ ਆਪਣੇ ਘਰ ਸਨ ਪਾਈਆਂ ਤੰਗ ਕੀਤਾ ਸਭ ਜੀਆਂ।
ਲੋਕਾਂ ਦੀ ਹਰ ਵਸਤੂ ਚੰਗੀ ਖੋਹ ਆਪਣੇ ਘਰ ਪਾਈ,
ਇਤਨੇ ਪਾਪ ਵਧੇ ਹਰ ਪਾਸੇ ਘਰ ਘਰ ਪਈ ਦੁਹਾਈ।

ਰਾਵਨ ਪੁਤਰ ਮੇਘ ਨਾਥ ਹੀ ਨਹੀਂ ਸੀ ਵਲਿਆ ਜਾਂਦਾ,
ਖ਼ਤਰ ਨਾਕ ਸੀ ਗੱਲਾਂ ਕਰਦਾ ਦੇਵਤਿਆਂ ਛੁਟਿਆਂਦਾ।
ਕਹੇ ਕਿ ਸਭ ਨੂੰ ਮਾਰ ਦਿਆਂਗਾ ਅੜੇ ਜੋ ਅੱਗੇ ਮੇਰੇ,
ਪਹਿਲਾਂ ਹੀ ਮੈਂ ਦੇਵਤੇ ਜਗ ਤੋਂ ਕੀਤੇ ਪਾਰ ਬਥੇਰੇ।

ਰਾਵਨ ਸੀ ਬਲਵਾਨ ਕਿ ਧਰਤੀ ਉੱਤੇ ਜਦ ਸੀ ਤੁਰਦਾ,
ਥਰ ਹਰ ਥਰ ਹਰ ਧਰਤੀ ਕੰਬਦੀ, ਲੋਕੀ ਹੋਣ ਆ ਜਰਦਾ।
ਬੋਲਦਾ ਜਾਂ ਗੁੱਸੇ ਵਿਚ ਆਕੇ ਸ਼ੇਰ ਦੇ ਵਾਂਗੂ ਗੱਜਦਾ,
ਇਸਤਰੀਆਂ ਦੇ ਗਰਭ ਸੀ ਗਿਰਦੇ ਐਸਾ ਧੱਕਾ ਵੱਜਦਾ।

ਕ੍ਰੋਧ 'ਚ ਆਏ ਰਾਵਨ ਨੂੰ ਜਾਂ ਆਉਂਦਾ ਦੇਵਤੇ ਤਕ ਦੇ,
ਝੁਕ ਜਾਂਦੇ ਪਰਬਤ ਦੀ ਕੰਧਵੀ ਭੱਜਦੇ ਭੱਜਦੇ ਥੱਕਦੇ।
ਗਾਲਾਂ ਕੱਢਦਾ ਦੇਵਤਿਆਂ ਨੂੰ ਮੰਦਾ ਹਰਦਮ ਬੋਲੇ,
ਰਈਅਤ ਨੂੰ ਤੰਗ ਕੀਤਾ ਬਹੁਤਾ ਲੋਕਾਂ ਦੇ ਮਨ ਢੋਲੇ।

ਰੂਪ ਬਾਂਦਰਾਂ ਵਰਗਾ ਸਾਰੇ ਦੇਵਤਿਆਂ ਨੇ ਕੀਤਾ,
ਆਪ ਨਰਾਇਣ ਦਸਰਥ ਰਾਜੇ ਦੇ ਘਰ ਦਾ ਰਾਹ ਕੀਤਾ।
ਜੋਧਾ ਕੋਈ ਵੀ ਲੱਭਿਆ ਨਾਹੀਂ ਉਸ ਨੂੰ ਆਪਣੇ ਜੇਹਾ,
ਵੇਖ ਲਿਆ ਸਾਰੇ ਥਾਂ ਫਿਰਕੇ ਹੋਇਆ ਉਪੱਦਰ ਕੇਹਾ।

ਧਰਤੀ ਦੇ ਸਾਰੇ ਲੋਕੀਂ ਹੀ ਬਣੇ ਅਧੀਨ ਵਿਚਾਰੇ,
ਪਾਪ ਪਸਰਿਆ ਧਰਤੀ ਉੱਤੇ ਕਿੱਥੋਂ ਮਿਲਨ ਸਹਾਰੇ।
ਗਊ ਦਾ ਰੂਪ ਧਾਰ ਕੇ ਧਰਤੀ, ਅਪੜੀ ਐਸੇ ਥਾਵੇਂ,
ਸਾਰੇ ਮੁਨੀ ਦੇਵਤੇ ਜਿੱਥੇ ਰਹਿਣ ਸੁਖਾਂ ਦੀ ਛਾਵੇਂ।

ਦੁਖੀ ਹੋਈ ਨੇ ਦੇਵਤਿਆਂ ਨੂੰ ਆਪਣਾਂ ਹਾਲ ਸੁਨਾਇਆ,
ਕਿਸੇ ਤੋਂ ਆਸ ਨ ਪੂਰੀ ਹੋਈ ਬਹੁਤਾ ਮਨ ਘਬਰਇਆ।
ਸਭੀ ਦੇਵਤੇ ਰਲ ਕੇ ਆਖਰ ਪਾਸ ਬ੍ਰਹਮਾਂ ਆਏ,
ਬ੍ਰਹਮਾ ਜੀ ਨੇ ਜਾਣ ਲਿਆ ਕਿਉਂ ਦੇਵਤੇ ਨੇ ਘਬਰਾਏ।

ਬ੍ਰਹਮਾਂ ਬੋਲੇ ਸੁਣੋ ਧਰਤੀਏ, ਮੈਥੋਂ ਕੁਝ ਨਹੀਂ ਹੋਣਾਂ,
ਚਿੰਤਾ ਨ ਕਰ ਜਿਦੀ ਹੈਂ ਦਾਸੀ ਉਸ ਨੇ ਪਾਰ ਲਗੌਣਾ।
ਹਰੀ ਚਰਨਾਂ ਦਾ ਬ੍ਰਹਮਾਂ ਜੀ ਫਿਰ ਕਰਕੇ ਧਿਆਨ ਇਹ ਬੋਲੇ,
ਆਪਣੇ ਭਗਤਾਂ ਦੀ ਪੀੜਾ ਨੂੰ ਜਾਣ ਨ ਕਿਓਂ ਮਨ ਡੋਲੇ।

ਸਭੀ ਦੇਵਤੇ ਨਾਲ ਬ੍ਰਹਮਾ ਪਾਸ ਪ੍ਰਭੂ ਜੀ ਆਏ,
ਜੈ ਨਾਰਾਇਣ ਜੈ ਨਾਰਾਣਿ ਨਾਹਰੇ ਖ਼ੂਬ ਲਗਾਏ।
ਹਰੀ ਨਰਾਇਣ ਕਿਹਾ ਸਮੁਚੇ ਦੇਵਤਿਆਂ ਦੇ ਤਾਈਂ,
ਦੁਖ ਤੁਸਾਂ ਦਾ ਜਾਣ ਲਿਆ ਮੈਂ ਕੋਈ ਭੁਲ ਹੈ ਨਾਹੀਂ।

ਤੁਸਾਂ ਦੇ ਬਦਲੇ ਰੂਪ ਮਨੁੱਖ ਦਾ ਧਾਰ ਧਰਤ ਤੇ ਆਵਾਂ,
ਸੂਰਜ-ਵੰਸ਼ ਦੇ ਵਿਚ ਮੈਂ ਆਕੇ ਸਾਰੇ ਦੁੱਖ ਮਿਟਾਵਾਂ।
ਕਸ਼ਯਪ ਤੇ ਆਦਿਤ ਨੇ ਕੀਤਾ ਜਪਤਪ ਬਹੁਤ ਹੀ ਭਾਰਾ,
ਉਸ ਨੂੰ ਪਹਿਲਾਂ ਵਰ ਹੋਇਆ ਏ ਸੁਣੋ ਹਵਾਲਾ ਸਾਰਾ।

ਵਿਚ ਅਜੁਧਿਆ ਦਸਰਥ ਰਾਜਾ ਅਤੇ ਕੁਸ਼ੱਲਿਆ ਰਾਣੀ,
ਉਹਨਾਂ ਦੇ ਘਰ ਜਨਮ ਹੈ ਲੈਣਾਂ ਗਲ ਕੱਚੀ ਨ ਜਾਣੀ।
ਰਘੂ ਕੁਲ ਤਾਈਂ ਭਾਗ ਲਗੇਗਾ ਰਾਮ ਦਾ ਨਾਮ ਧਰਾਵਾਂ,
ਨਾਰਦ ਕਦੀ ਸਰਾਫ਼ ਜੋ ਦਿੱਤਾ ਪੂਰਾ ਫੇਰ ਕਰਾਵਾਂ।

ਪੂਰੀ ਸ਼ਕਤੀ ਨਾਲ ਧਰਤ ਦੇ ਉੱਤੇ ਮੈਂ ਹੈ ਆਉਣਾਂ,
ਦੂਰ ਕਰਾਂਗਾ ਪਾਪ ਜਰ ਤ ਤੋਂ ਉੱਕਾਂ ਨਹੀਂ ਸ਼ਰਮੌਣਾ।
ਤੁਸੀਂ ਦੇਵਤੇ ਬਾਂਦਰ ਬਣ ਕੇ ਜਾ ਕੇ ਜਨਮ ਹੈ ਲੈਣਾ,
ਕਰੋ ਸਹਾਇਤਾ ਮੇਰੀ ਰਲ ਕੇ ਤਾਂ ਇਹ ਪਾਪ ਹੈ ਲਹਿਣਾ।

ਦੇ ਕੇ ਹੁਕਮ ਹਰੀ ਨਾਰਾਇਣ ਆਪ ਅਲੋਪ ਨੇ ਹੋਏ,
ਸਾਰੇ ਖ਼ੁਸ਼ ਹੋ ਵਾਪਸ ਪਰਤੇ ਮਿਲੇ ਅੰਗਮੀ ਢੋਏ।

## ਅਜੁਧਿਆ ਨਗਰੀ ਤੇ ਰਾਜਾ ਦਸਰਥ

ਸਰਜੂ ਨਦੀ ਕਿਨਾਰੇ ਵਸਦਾ ਨਗਰ ਅਜੁੱਧਿਆ ਭਾਰੀ,
ਜਿਸ ਦੀ ਮਹਿਮਾ ਧਰਤੀ ਉੱਤੇ ਕਰਦੀ ਖਲਕਤ ਸਾਰੀ।
ਸਵਰਗ ਸਮਾਨ ਸੀ ਨਗਰ ਇਹ ਸਮਝੋ ਭਾਰਤ ਵਰਸ਼ ਦੇ ਅੰਦਰ,
ਕੋਈ ਵੀ ਤੁਲ ਏਸ ਨਗਰ ਦੇ, ਨਹੀਂ ਸੀ ਅਰਸ਼ ਦੇ ਅੰਦਰ।

ਮਨੂੰ ਤੇ ਆਕਸ਼-ਵਾਂਙ ਏ ਕੁਲ ਦਾ ਦੀਪਕ ਦਸਰਥ ਰਾਜਾ,
ਧਰਤੀ ਤੇ ਜੱਸ ਖੱਟਿਆ ਜਿਸਨੇ ਚੰਗੇ ਕਰਕੇ ਕਾਜਾ।
ਕੁਸ਼ਪ ਦਾ ਪੁੱਤਰ ਧਰੀਆ ਸੀ ਤੇ ਮਨੂੰ ਸੀ ਉਸਦਾ ਜਾਇਆ,
ਵੱਡ ਪਰਤਾਪੀ ਰਾਜਾ ਸੀ ਉਹ ਜਿਸ ਇਹ ਨਗਰ ਵਸਾਇਆ।

ਸਵਰਗ ਪੁਰੀ ਦਾ ਧਾਰਨ ਕੀਤਾ ਰੂਪ ਸੀ ਇਸ ਨੇ ਐਸਾ,
ਬ੍ਰਹਮ ਲੋਕ ਦਾ ਪਵੇ ਭੁਲੇਖਾ ਤਕਿਆ ਕਿਸੇ ਨ ਵੈਸਾ।
ਇਸ ਨਗਰੀ ਦੀ ਸੋਭਾ ਰਾਜੇ ਦਸਰਥ ਬੜੀ ਵਧਾਈ,
ਸਾਰੇ ਨਗਰ ਦੁਆਲੇ ਉਸਨੇ ਉੱਚੀ ਕੰਧ ਬਨਾਈ।

ਕੰਧ ਦੇ ਅੰਦਰ ਬੜੇ ਹੀ ਖੁਲ੍ਹੇ ਮਨ ਬਾਜ਼ਾਰ ਬਨਾਏ,
ਉਚ ਅਟਾਰੀਆਂ ਸੋਭਾ ਦੇਵਨ ਨਾਲੇ ਬਾਗ ਲਵਾਏ।
ਬਾਜ਼ਾਰਾਂ ਵਿੱਚ ਹੱਟੀਆਂ ਵਾਲੇ ਸੱਚ ਬੋਲਦੇ ਸਾਰੇ,
ਪੂਰਾ ਪੂਰਾ ਤੋਲ ਕੇ ਦੇਵਣ, ਸਾਰੇ ਜਗ ਤੋਂ ਨਿਆਰੇ।

ਝੂਠ ਬੋਲਣਾਂ ਘੱਟ ਤੋਲਣਾਂ ਨਹੀਂ ਸੀ ਜਾਣਦਾ ਕੋਈ,
ਧਰਮ ਦੀ ਕਿਰਤ ਸੀ ਕਰਦੇ ਸਾਰੇ, ਮਾੜਿਆਂ ਦੇਵਨ ਢੋਈ।
ਰਾਜੇ ਦਾ ਸੀ ਨਾਲ ਰਿਆਇਆ ਪਿਆਰ ਪੁੱਤਰਾਂ ਜੈਸਾ,
ਚੋਰੀ ਨਹੀਂ ਸੀ ਕਰਦਾ ਕੋਈ ਕੋਲ ਸੀ ਵਾਧੂ ਪੈਸਾ।

ਈਸ਼ਵਰ ਅਤੇ ਦੇਵਾਂ ਦੀ ਆਰਤੀ ਹੁੰਦੀ ਸ਼ਾਮ ਸਵੇਰੇ,
ਸੋਨੇ ਚਾਂਦੀ ਦੇ ਬਰਤਨ ਸਨ ਸੁਖ ਸੀ ਚਾਰ ਚੁਫੇਰੇ।
ਉਤਮ ਸੁਰਾਂ ਦੇ ਨਾਲ ਪਵਿੱਤਰ ਹਵਾ ਸੀ ਵਗਦੀ ਰਹਿੰਦੀ,
ਜੋ ਜੀਵਾਂ ਨੂੰ ਮਨੋ ਭਾਵ ਸ਼ੁਭ ਦੇਂਦੀ ਨਾਲ ਜਾਂ ਖਹਿੰਦੀ।

ਸਰਜੂ ਨਦੀ ਪਵਿਤਰ ਪਾਣੀ ਲੈ ਪਰਬਤ ਤੋਂ ਆਉਂਦੀ,
ਪਾਵਨ ਜਲ ਇਹ ਪੀ ਕੇ ਜੰਤਾ, ਜੀਵਨ ਸਫਲ ਬਨਾਉਂਦੀ।
'ਅਜੈ' ਰਾਜੇ ਦਾ ਪੁਤਰ ਦਸਰਥ ਰਾਜ ਸੀ ਓਦੋਂ ਕਰਦਾ,
ਪਾਰਦਰਸ਼ੀ ਸੀ ਨੀਤੀ ਉਸਦੀ ਕਿੱਸੇ ਤੋਂ ਨਹੀਂ ਸੀ ਡਰਦਾ।

ਦਸਰਥ ਚੱਕਰਵਰਤੀ ਰਾਜਾ ਕਿਸੇ ਨ ਉਸ ਨੂੰ ਜਿੱਤਿਆ,
ਪਿਆਰ ਅਤੇ ਸਤਕਾਰ ਦੀ ਥਾਵੇਂ ਪਰਜਾ ਉਸ ਨੂੰ ਮਿਥਿਆ।
ਪੁੱਛ ਬ੍ਰਾਹਮਣਾ ਕੋਲੋਂ ਰਾਜਾ, ਹਵਨ ਜੱਗ ਵੀ ਕਰਦਾ,
ਗਊਆਂ ਬਸਤਰ ਬ੍ਰਾਹਮਣਾਂ ਨੂੰ ਦੇ ਘਰ ਉਹਨਾਂ ਦੇ ਭਰਦਾ।

ਉਸ ਦੇ ਰਾਜ 'ਚ ਏਸੇ ਕਰਕੇ ਬ੍ਰਾਹਮਣ ਬੜੇ ਸੀ ਸੌਖੇ,
ਵੈਸੇ ਸਾਰੇ ਲੋਕ ਸੁਖੀ ਸਨ ਜੋ ਪਹਿਲਾਂ ਸਨ ਔਖੇ।
ਉੱਚ ਹਿਮਾਲਾ ਦੇ ਪੈਰਾਂ ਵਿਚ ਇਹ ਸੀ ਪਾਵਨ ਧਰਤੀ,
ਅੰਨ ਧੰਨ ਜੋ ਦੇਂਦੀ ਵਾਧੂ ਸੁਖ ਸੁਮਰਿਧੀ ਵਰਤੀ।

ਅਗਨ ਦੇਵਤਾ, ਹਵਾ ਤੇ ਵਰਖਾ ਹੁਕਮ ਰਾਜੇ ਦਾ ਮੰਨਦੇ,
ਬਹੁਤ ਸਿਆਣੇ ਮੰਤਰੀ ਉਸਦੇ, ਰਾਜ ਦਾ ਪ੍ਰਬੰਧ ਕਰਦੇ।
ਗਿਣਤੀ ਵਿਚ ਸਨ ਅੱਠ ਮੰਤਰੀ ਹਰ ਪੱਖੋਂ ਜੋ ਸਿਆਣੇ,
ਵੇਦਾਂ, ਸ਼ਸਤਰ ਵਿਦਿਆ ਪੰਡਤ ਰਾਜਨੀਤੀ ਪਰਵਾਨੇ।

ਦਇਆ, ਧਰਮ ਪਿਆਰੇ ਨਿਆਂ ਦੀ ਉਹਨਾਂ ਕੋਲ ਸੀ ਪੂੰਜੀ.
ਹਰ ਦੋਸ਼ੀ ਨੂੰ ਦੰਡ ਦੇ ਕੇ ਸੀ, ਬੇਇਨਸਾਫ਼ੀ ਪੂੰਝੀ।
ਕਿਸੇ ਦਾ ਨਹੀਂ ਲਿਹਾਜ ਸੀ ਕਰਦੇ, ਦੋਸ਼ੀ ਪਾਣ ਸਜ਼ਾਵਾਂ,
ਤਾਹੀਂ ਸਵਰਗ ਰਾਜ ਦਾ ਇਸਨੂੰ ਮਿਲਿਆ ਸੀ ਸਰਨਾਵਾਂ।

ਦਸਰਥ ਰਾਜੇ ਦੀ ਸੈਣਾਂ ਸੀ ਪਰਜਾ ਨੂੰ ਸੁਖ ਦੇਂਦੀ,
ਸੈਣਾਂ ਕੋਲ ਸੀ ਚੰਗੇ ਸ਼ਸ਼ਤਰ, ਰਾਖੀ ਖ਼ੂਬ ਕਰੇਂਦੀ।
ਹਾਥੀ ਰਥ ਤੇ ਵਧੀਆ ਘੋੜੇ ਸੈਣਾਂ ਨੂੰ ਸੀ ਦਿੱਤੇ,
ਏਸੇ ਕਰਕੇ ਅਮਨ ਚੈਣ ਸੀ ਹਰ ਕੋਨੇ ਹਰ ਵਿੱਥੇ।

## ਪੁੱਤਰ ਦੀ ਘਾਟ

ਰਘੂਕੁਲ ਸੂਰਜ ਵੰਸੀ ਰਾਜੇ ਦਸਰਥ ਜੀ ਦੇ ਕੋਲੇ,
ਸਭ ਕੁਝ ਸੀ ਪਰ ਪੁੱਤਰ ਨਹੀਂ ਸੀ ਲੈਂਦਾ ਸੀ ਹਿਚਕੋਲੇ।
ਉਸ ਦੀਆਂ ਚਾਰੇ ਰਾਣੀਆਂ ਇਕ ਵੀ ਪੁੱਤਰ ਜੰਮ ਨ ਸਕੀਆਂ,
ਪੁੱਤਰ ਘਾਟ ਦਾ ਖਿਆਲ ਕਰਨ ਤਾਂ ਰਹਿੰਦੀਆਂ ਹੱਕੀਆ ਬੱਕੀਆਂ।

ਰਾਜੇ ਨੂੰ ਸਭ ਮਹਿਲ ਮਾੜੀਆਂ ਸੁੰਵੇ ਸੁੰਵੇ ਲਗਦੇ,
ਵੇਖ ਕੇ ਸਾਰਾ ਰਾਜ ਭਾਗ ਤਾਂ ਛਮ ਛਮ ਹੰਝੂ ਵਗਦੇ।
ਕਹੇ ਕੁਸ਼ੱਲਿਆ ਹੇ ਸੁਆਮੀ ਜੀ! ਪੁੱਛੋ ਪੰਡਤਾਂ ਤਾਈਂ,
ਯੱਗ ਕਰਾਈਏ ਕੋਈ ਹੋਵੇ ਮਿਹਰਬਾਨ ਜੋ ਸਾਈਂ।

ਪੁਤਰ ਦਾਤ ਜੇ ਬਖ਼ਸ਼ੇ ਭਗਵਨ, ਭਾਗਵੰਤੀਆਂ ਹੋਈਏ,
ਹੱਥ ਜੋੜ ਪਰਮਾਤਮਾ ਅੱਗੇ ਆਓ ਸਭੀ ਖਲੋਈਏ।
ਰਾਜਾ ਰਾਣੀ ਨੂੰ ਦੇਂਦਾ ਏ ਧੀਰਜ, ਸੁਣੋ! ਪਿਆਰੀ,
ਉਸ ਈਸ਼ਵਰ ਦੀ ਮਾਇਆ ਹੈਗੀ ਸਾਰੇ ਜੱਗ ਤੋਂ ਨਿਆਰੀ।

ਉਸ ਨੂੰ ਸਭ ਦਾ ਖਿਆਲ ਹੈ ਰਹਿੰਦਾ ਸਭ ਦੀਆਂ ਮੰਨੇ ਅਰਜ਼ਾਂ,
ਸਾਡੀਆਂ ਵੀ ਉਹ ਇਕ ਦਿਨ ਵੇਖੀਂ ਪੂਰੀਆਂ ਕਰੇਗਾ ਗ਼ਰਜਾਂ।
ਇਕ ਦਿਨ ਰਾਜੇ ਮਹਾ ਮੰਤਰੀ ਸੰਗ ਵਿਚਾਰਾਂ ਕਰੀਆਂ,
ਰਾਜ ਗੁਰੂ ਤੇ ਰਾਜ ਪਰੋਹਤ ਅੱਗੇ ਅਰਜ਼ਾਂ ਧਰੀਆਂ।

'ਸੁਯੰਗ', 'ਯਾਮ ਦੇਵ' ਤੇ 'ਬਾਲੀ', ਪਾਠੀ ਬ੍ਰਾਹਮਣ ਆਏ,
ਰਾਜੇ ਨੇ ਵਿਦਵਾਨਾਂ ਅੱਗੇ ਨਿੰਮ੍ਰ ਬਚਣ ਅਲਾਏ।
ਹੇ ਵਿਦਵਾਨੋ ਮੈਂ ਚਾਹੁੰਦਾ ਹਾਂ ਰਘੁਕੁਲ ਅਮਰ ਹੋ ਜਾਏ,
ਪੁੱਤਰ ਬਿਨਾਂ ਕੌਣ ਇਹ ਦੱਸੋ ਅਧਿਕਾਰੀ ਬਨ ਪਾਏ।

ਅਰਜ਼ ਹੈ ਪੁੱਤਰ ਪ੍ਰਾਪਤੀ ਖ਼ਾਤਰ ਸੋਚੋ ਕੋਈ ਉਪਾਏ,
ਮੈਂ ਚਾਹੁੰਨਾ ਅਸਮੇਧ ਜਗ ਇਕ ਮੁੜਕੇ ਦਿਆਂ ਕਰਾਂਏ।
ਮੇਰੀ ਜੀਵਨ ਘਾਟ ਇਹ ਪੂਰੀ ਏਸ ਤਰਾਂ ਹੋ ਜਾਵੇ,
ਤੁਸੀਂ ਵੀ ਦਿਓ ਵਿਚਾਰ ਆਪਣੇ ਕੋਈ ਰਹਿ ਨ ਪਾਵੇ।

ਰਾਜ ਕੁਮਾਰ ਮਿਲੇ ਪਰਜਾ ਨੂੰ ਖੁਸ਼ੀਆਂ ਹੋਵਨ ਸਾਰੇ,
ਮੈਨੂੰ ਅਤੇ ਰਾਣੀਆਂ ਤਾਈਂ ਪੁਤਰ ਦੀ ਦਰਕਾਰੇ।
ਪੁੱਤਰ ਹੈ ਵੱਡ ਮੁਲੀ ਵਸਤੂ ਮੁਲ ਨਹੀਂ ਜੋ ਮਿਲਦੀ,
ਬਾਝ ਪੁੱਤਰ ਦੇ ਜੀਵਨ ਕਿਸ਼ਤੀ ਨਹੀਂ ਜੇ ਉੱਕਾ ਠਿੱਲਦੀ।

ਦੇਵੀ ਦੇਵਤੇ ਹੋਣ ਖੁਸ਼ੀਤਾਂ ਪੁਤਰ ਪਰਾਪਤ ਹੋਵੇ,
ਪੁੱਤਰਾਂ ਹੀ ਤਾਂ ਸਭ ਦੀ ਕੁਲ ਦੇ ਸਾਰੇ ਧੋਣੇ ਧੋਵੇ।
ਮਹਾਰਾਜ ਦਸਰਥ ਦੀਆਂ ਸਭ ਨੇ ਸੁਣੀਆਂ ਸ਼ੁਭ ਵਿਚਾਰਾਂ,
ਸਭ ਨੇ ਸ਼ੁਭ ਅਸੀਸਾਂ ਦਿੱਤੀਆਂ ਕੌਣ ਕਰੇ ਇਨਕਾਰਾਂ।

ਕੀਤਾ ਬਚਨ ਕਿ ਹੇ ਰਾਜਾ ਜੀ ਕਰੋ ਇਹ ਯੱਗ ਜ਼ਰੂਰੀ,
ਸਭ ਪ੍ਰਬੰਧ ਕਰੋ ਨ ਕੋਈ ਰਹਿ ਜਾਏ ਗਲ ਅਧੂਰੀ।
ਸਰਜੂ-ਨਦੀ ਕਿਨਾਰੇ ਛੇਤੀ ਯੱਗ ਸ਼ਾਲਾ ਬਨਵਾਓ,
ਸਰਜੂ ਨਦੀ ਹੈ ਪਤਿਤ ਪਾਵਣੀ ਏਥੇ ਯੱਗ ਕਰਵਾਓ।

ਸਾਨੂੰ ਹੈ ਵਿਸ਼ਵਾਸ਼ ਕਿ ਜੇਕਰ ਅਸਵ ਮੇਧ ਯੱਗ ਹੋਇਆ,
ਹੋਵੇਗੀ ਮਨ ਇੱਛਾ ਪੂਰੀ ਮਿਲੇਗਾ ਪੁੱਤਰ ਢੋਇਆ।
ਠੀਕ ਸੋਚਿਆ ਆਪ ਨੇ ਰਾਜਾ ਹੋਵੇ ਭਾਵਨਾਂ ਪੂਰੀ,
ਜੋ ਸ਼ੁਭ ਮਾਰਗ ਚੱਲੇ ਉਸਦੀ ਆਸ ਨ ਰਹੇ ਅਧੂਰੀ।

ਧਰਮੀ, ਰਾਜਸੀ ਸਭਾ ਨੇ ਫਿਰ ਕਰੀ ਪ੍ਰੋੜਤਾ ਭਾਰੀ,
ਫੈਸਲਾ ਹੋਇਆ ਯੱਗ ਹੋਵਗਾ, ਛੇਤੀ ਕਰੋ ਤਿਆਰੀ।
ਸਰਜੂ ਨਦੀ ਕਿਨਾਰੇ ਛੇਤੀ ਯਗ ਸਾਲਾ ਬਨਵਾਈ,
ਕਾਰੀਗਰ ਮੰਗਵਾਏ ਦੂਰੋਂ ਰਤਾ ਦੇਰ ਨ ਲਾਈ।

## ਸ਼ਰਿੰਗ ਰਿਸ਼ੀ ਦੀ ਕਥਾ

ਮਹਾਰਾਜਾ ਦਸਰਥ ਦੇ ਕੋਲ ਸੀ ਬ੍ਰਾਹਮਣ ਇਕ 'ਸੁਮੰਤਰ',
ਬਹੁਤ ਸਿਆਣਾ ਪੰਡਤ ਸੀ ਉਹ ਮੰਨਿਆ ਜਗ ਦੇ ਅੰਦਰ।
ਮਹਾਰਾਜੇ ਨੂੰ ਕਿਹਾ ਓਸਨੇ ਪਾਸ ਰਾਜੇ ਦੇ ਆਕੇ,
ਇਕ ਪੁਰਾਣਕ ਕਥਾ ਸੁਨਾਵਾਂ ਸੁਨਿਓ ਧਿਆਨ ਲਗਾਕੇ।

ਕਥਾ ਹੈ ਬੱਸ ਆਪ ਜੀ ਦੀ ਹੀ ਸ਼ੁਭ ਸੰਤਾਨ ਦੇ ਬਾਰੇ,
'ਸੰਤ ਕੁਮਾਰ' ਨੇ ਰਿਸ਼ੀਆਂ ਤਾਈਂ ਸੁਨਵਾਈ ਸੀ ਪਿਆਰੇ।
ਰਿਸ਼ੀ ਜਨਾਂ ਤੋਂ ਸਰਵਨ ਕੀਤੀ ਮੈਂ ਇਹ ਕਥਾ ਪੁਰਾਣੀ,
ਸਰਵਣ ਕਰਨ ਦਾ ਲਾਭ ਹੋਵੇਗਾ ਜੋ ਵੀ ਸੁਣੇ ਪਰਾਣੀ।

ਹੇ ਬਰਾਹਮਣ ਸੰਤਾਨ ਪਰਾਪਤੀ ਲਈ ਜੋ ਕਥਾ ਸੁਨਾਵੇ,
ਅਵੱਸ਼ ਸੁਨਾਓ ਸੁਨਾਂਗਾ ਸਾਰੀ ਮੇਰੇ ਮਨ ਇਹ ਆਵੇ।
ਕਥਾ ਸੁਮੰਤਰ ਬਰਾਹਮਣ ਕਰਦਾ ਸੁਣਦਾ ਹੈ ਪਿਆ ਰਾਜਾ,
ਛੇਤੀ ਕਥਾ ਸੁਨਾਓ ਪੰਡਿਤ ਜੀ ਉੱਚਾ ਕਰੇ ਅਵਾਜਾ।

ਮਹਾਂ ਰਿਸ਼ੀ 'ਕਸ਼ਪਲ' ਪੁੱਤਰ ਵਿੱਭਾਂਡਿਕ ਹੋਵੇਗਾ,
ਉਸਦੇ ਘਰ ਸ਼ਰਿੰਗ ਵਚਿੱਤਰ ਬੱਚਾ ਜਨਮ ਲਵੇਗਾ।
ਬੱਚਾ ਰਿਸ਼ੀ ਬਣੇਗਾ ਉਸਨੇ ਜੰਗਲ ਦੇ ਵਿਚ ਰਹਿਣਾ,
ਉਸ ਨੇ ਆਪਣੇ ਬਾਪ ਬਿਨਾਂ ਨਹੀਂ ਕਿਸੇ ਨੂੰ ਕੁਝ ਵੀ ਕਹਿਣਾ।

ਬ੍ਰਹਮ ਚਾਰਜ ਉਹ ਕਰੇਗਾ ਧਾਰਨ ਲੰਮਾ ਸਮਾਂ ਜਾਂ ਲੀਤਾ,
ਪਿਤਾ 'ਆਗਨ' ਦੀ ਸੇਵਾ ਕਰਕੇ ਹੋਇਆ ਪਤਿਤ ਪੁਨੀਤਾ।
ਘਟਨਾਂ ਇਕ ਅਨੋਖੀ ਹੋਈ, ਸੁਣਿਓ ਦਸਰਥ ਰਾਜਾ,
ਕੀ ਘਟਨਾਂ ਸੀ ਦੱਸੋ ਛੇਤੀ ਰਾਜਾ ਦੇਵੇ ਆਵਾਜਾ।

ਕਾਹਲਾ ਬਹੁਤ ਸੀ ਸੁਣਨ ਲਈ ਉਹ, ਮਤਲਬ ਦੀ ਗਲ ਸਾਰੀ,
ਆਖੇ ਦੇਰ ਨ ਲਾਓ ਪੰਡਤੋ ਬੜੀ ਹੈ ਬੇ ਕਰਾਰੀ।
ਹੇ ਰਾਜਨ ਉਹ ਘਟਨਾਂ ਇਹ ਹੈ ਸੁਣਿਓ ਨਾਲ ਧਿਆਨਾਂ,
ਅੰਗ ਦੇਸ਼ ਵਿਚ ਕਾਲ ਪਵੇਗਾ, ਬਾਰਸ਼ ਨੇ ਦਿਲ ਚਾਣਾਂ।

ਪੰਛੀ ਪਸ਼ੂ ਮਨੁਖ ਮਰਨਗੇ ਭੁੱਖੇ ਤੇ ਤਰਿਹਾਏ,
ਕਾਲ ਪੈਂਦਾ ਹੈ ਉਦੋਂ ਰਾਜਨ ਰਾਜਾ ਕਰੇ ਅਨਿਆਇ।
ਚਾਰੇ ਪਾਸੇ ਕਾਲ ਪੈ ਗਿਆ ਹੋਂਦੀ ਹਾਇ ਹਾਇ,
ਰਾਜਾ ਹੀ ਸਦੇ ਦੇਸ਼ ਨੂੰ ਕੌਣ ਬਚਾਏ।

ਮੁਨੀ ਸੰਤ ਕੁਮਾਰ ਦੀ ਹੋਈ ਪੂਰੀ ਭਵਿਖਤ ਬਾਣੀ,
ਰਾਜੇ ਰਾਮ ਪੋਵ ਨੇ ਸੱਦੀ ਪੰਡਤਾਂ ਦੀ ਇਕ ਢਾਣੀ।
ਪੁੱਛਿਆ ਬਾਰਸ਼ ਕਿਓਂ ਨਹੀਂ ਹੁੰਦੀ ਕਾਲ ਪਿਆ ਏ ਕਾਹਨੂੰ,
ਕਿਵੇਂ ਇਹ ਕਾਲ ਖਤਮ ਹੋਵੇਗਾ ਦਸਿਓ ਖੋਲ ਅਸਾਨੂੰ।

ਕਹਿਣ ਬ੍ਰਾਹਮਣ ਸੁਣਿਓ ਰਾਜਨ ਸੰਕਟ ਦੂਰ ਹੋ ਸਕਦੈ,
ਵੱਡੀ ਬਲੀ ਇਕ ਦੇਣੀ ਪੈਣੀ ਸਾਡਾ ਜੋਤਸ਼ ਦੱਸਦੈ।
ਕਰਨਾਂ ਪਵੇਗਾ ਵੱਡ ਉਪਰਾਲਾ ਮਿਹਨਤ ਕਰਨੀ ਪੈਣੀ,
ਕਰ ਸਕਦੇ ਹੋ ਤਾਂ ਸੁਣ ਰਾਜਨ ਰਾਜਦੀ ਘੜੀ ਨ ਰਹਿਣੀ।

ਜੰਗਲ ਵਿਚ ਸ਼ਰਿੰਗ ਰਿਸ਼ੀ ਹੈ ਕਠਨ ਤਪੱਸਿਆ ਕਰਦਾ,
ਬੜੇ ਚਿਰਾਂ ਤੋਂ ਉਥੇ ਬੈਠਾ ਉਹ ਹੈ ਦੁਖੜੇ ਜਰਦਾ।
ਉਸ ਨੂੰ ਰਾਜ ਭਵਨ ਵਿਚ ਸਦ ਕੇ ਕਰੋ ਓਸਦੀ ਸੇਵਾ,
ਉਸ ਦੇ ਨਾਲ ਵਿਆਹੋ ਪੁਤਰੀ ਮਿਲੇਗਾ ਤਾਂਹੀ ਮੇਵਾ।

ਐਪਰ ਉਸਦਾ ਸੱਦਣਾਂ ਰਾਜਨ ਕਠਨ ਬਥੇਰਾ ਜਾਪੇ,
ਕਰ ਸਕਦੇ ਹੋ ਤਾਂ ਇਹ ਕਰ ਲੋ ਸੋਚ ਲਵੋ ਇਹ ਆਪੇ।
ਮੁਨੀ ਦਾ ਇਹ ਹੈ ਸਰਾਪ ਕਸੂਤਾ, ਕਠਨ ਹੈ ਪੂਰਾ ਕਰਨਾਂ,
ਭੰਗ ਜੋ ਕਰੇ ਸਮਾਧੀ ਉਸਦੀ, ਉਸ ਨੇ ਸੜ ਕੇ ਮਰਨਾਂ।

ਰਾਜੇ ਰਾਮ-ਪੋਵ ਨੇ ਆਪਣੇ ਮੰਤਰੀਆਂ ਨੂੰ ਸਦਿਆ,
ਹੁਕਮ ਪਰੋਹਤਾਂ ਤਾਈਂ ਕੀਤਾ ਕਰਦਾ ਕੌਣ ਅਵੱਗਿਆ।
ਜਿਵੇਂ ਵੀ ਹੋਵੇ ਰਿਸ਼ੀ ਸ਼ਰਿੰਗ ਨੂੰ ਮਹਿਲੀ ਸੱਦ ਲਿਆਓ,
ਮਰਦੇ ਲੋਕੀਂ ਵੇਖ ਨਹੀਂ ਸਕਦਾ, ਉਸ ਸੰਗ ਧੀ ਵਿਆਹੋ।

ਦਸਰਥ ਰਾਜਾ ਕਥਾ ਇਹ ਸਾਰੀ ਨਾਲ ਧਿਆਨ ਦੇ ਸੁਣਦਾ,
ਪੁੱਛੇ ਫੇਰ ਸੁਮੰਤਰ ਤਾਈਂ ਮਸਤ ਹੋ ਸਿਰ ਹੈ ਧੁਨਦਾ।
ਰਾਮ ਪੋਵ ਦੇ ਮਹਿਲੀਂ ਕੀਕਰ ਸ਼ਰਿੰਗ ਰਿਸ਼ੀ ਫਿਰ ਆਇਆ,
ਧੰਨ ਵਾਦੀ ਹੋਵਾਂਗਾ ਜੇਕਰ ਪੂਰਾ ਹਾਲ ਸੁਨਾਇਆ।

## ਰਿਸ਼ੀ ਸੁਰਿੰਗ ਦਾ ਰਾਜੇ ਰਾਮਪੋਵ ਦੇ ਰਾਜ ਭਵਨ ਪੁਜਣਾਂ

ਚਾਲੂ ਰਖਦਿਆਂ ਕੱਥਾ ਸੁਮੰਤਰ ਜੀ ਨੇ ਇਹ ਗੱਲ ਦੱਸੀ,
ਰਾਮਪੋਵ ਨੇ ਮੰਤ੍ਰੀਆਂ ਤੇ ਪ੍ਰੋਹਤੀਂ ਪਾਈ ਰੱਸੀ।
ਰਿਸ਼ੀ ਸ਼ਰਿੰਗ ਨੂੰ ਹਰ ਹਾਲੇ ਹੀ ਮਹਿਲਾਂ ਵਿਚ ਲਿਆਓ,
ਨਹੀਂ ਤੇ ਸਖ਼ਤੀ ਜਰਨ ਵਾਸਤੇ ਤੁਸੀਂ ਤਿਆਰ ਹੋ ਜਾਓ।

ਮੰਤਰੀਆਂ ਤੇ ਰਾਜ ਪ੍ਰੋਹਤ ਸਾਰੇ ਬੇਨਤੀ ਕਰਦੇ,
ਅਗਨ ਰਿਸ਼ੀ ਤੇ ਆਸ਼ਰਮ ਜੋ ਵੀ ਜਾਂਦੇ ਸੜਕੇ ਮਰਦੇ।
ਰਿਸ਼ੀ ਸ਼੍ਰਿੰਗ ਤਾਂ ਪਿਤਾ ਆਪਣੇ ਕੋਲ ਹੈ ਹਰਦਮ ਰਹਿੰਦਾ,
ਕਦੀ ਆਸ਼ਰਮੋਂ ਬਾਹਰ ਨਹੀਂ ਆਉਂਦਾ ਓਥੇ ਦੁਖ ਸੁਖ ਸਹਿੰਦਾ।

ਨਾਰੀ ਪੁਰਸ਼ ਦਾ ਉਸ ਨੂੰ ਨਹੀਂ ਗਿਆਨ ਹੈ ਹਾਲੇ,
ਆਸ਼ਰਮੋਂ ਬਾਹਰ ਲਿਆਉਣ ਲਈ ਫਿਰ ਕੀ ਕਰੀਏ ਉਪਰਾਲੇ।
ਕਹਿਣ ਮੰਤਰੀ ਅਤੇ ਪਰੋਹਿਤ ਅਸਾਂ ਵਿਉਂਤ ਬਣਾਈ,
ਬੜਾ ਸੋਚਿਆ ਹੋਰ ਕੋਈ ਨ ਸਮਝ ਹੈ ਸਾਨੂੰ ਆਈ।

ਵਿਸ਼ਿਆਂ ਦਾ ਇਕ ਜਾਲ ਓਸਦੇ ਚਾਰੇ ਤਰਫ਼ ਬਣਾਈਏ,
ਸੁੰਦਰ ਨਾਰੀਆਂ ਦਾ ਇਕ ਟੋਲਾ ਉਸਦੇ ਵਲ ਘਲਾਈਏ।
ਸਭੀ ਨਾਰੀਆਂ ਆਪਣੇ ਆਪ ਨੂੰ ਪੂਰੀ ਤਰ੍ਹਾਂ ਸਜਾਵਨ,
ਵੇਖ ਉਹਨਾਂ ਨੂੰ ਰਿਸ਼ੀ ਸ਼ਿੰਗ ਜੀ ਨਗਰੀ ਦੇ ਵਲ ਆਵਣ।

ਉਸੇ ਵੇਲੇ ਵੇਸਵਾਵਾਂ ਨੂੰ ਵਿਚ ਦਰਬਾਰ ਬੁਲਾਇਆ,
ਸੋਲ੍ਹਾਂ ਕਰੋ ਸ਼ਿੰਗਾਰ ਸਾਰੀਆਂ ਸਭ ਨੂੰ ਹੁਕਮ ਸੁਣਾਇਆ।
ਰਿਸ਼ੀ ਆਸ਼ਰਮ ਵੱਲ ਸਭੀ ਨੂੰ 'ਰਾਮ ਪੋਵ' ਨੇ ਘੱਲਿਆ,
ਹੁਸਨ ਜਵਾਨੀ ਵੇਖ ਕਿਸੇ ਤੋਂ ਜਾਵੇ ਮੂਲ ਨ ਝੱਲਿਆ।

ਮਿਰਗਾਂ ਵਰਗੇ ਨੈਣ ਉਹਨਾਂ ਦੇ ਚੰਚਲ ਮਸਤੀ ਭਰੀਆਂ,
ਮਿੱਠੜੇ ਮਿੱਠੜੇ ਬੋਲ ਉਹਨਾਂ ਦੇ ਜਿਓਂ ਮਿਸ਼ਰੀ ਦੀਆਂ ਡਲੀਆਂ।
ਸੁੰਦਰ ਅਤੇ ਜਵਾਨ ਪੁਤਲੀਆਂ ਰਿਸ਼ੀ ਆਸ਼ਰਮ ਪੁੱਜੀਆਂ,
ਨੱਚ ਗਾ ਫੁਲ ਤੋੜ ਬਣੋਂ ਵਿਚ ਨਖਰੇ ਕਰਨ 'ਚ ਰੁੱਝੀਆਂ।

ਆਸ਼ਰਮ ਤੋਂ ਉਹ ਬਾਹਰ ਅਜੇ ਸਨ ਇੰਤਜ਼ਾਰ ਸੀ ਭਾਰੀ,
ਕਦੋਂ ਸ਼ਿਰਿੰਗ ਹੈ ਬਾਹਰ ਆਉਣ ਦੀ ਕਰਦਾ ਫੇਰ ਤਿਆਰੀ।
ਵੇਖ ਆਸਾਡੇ ਵਲ ਕਦੋਂ ਕੁ ਪਰਭਾਵਤ ਉਸ ਹੋਣਾ,
ਜਿਹੜੇ ਕੰਮ ਅਸੀਂ ਹਾਂ ਆਈਆਂ ਪੂਰਾ ਹੋਵੇ ਸੋਹਣਾ।

ਇਕ ਦਿਨ ਰਿਸ਼ੀ ਸ਼ਰਿੰਗ ਆਸ਼ਰਮ ਦੀ ਹੱਦਾਂ ਉੱਤੇ ਆਇਆ,
ਸੁੰਦਰ ਨਾਰੀਆਂ ਵੇਖ ਹੈਰਾਨੀ ਵਿਚ ਬੜਾ ਘਬਰਾਇਆ।
ਕਦੀ ਵੇਖੀਆਂ ਨਹੀਂ ਸਨ ਨਾਰਾਂ ਰਿਸ਼ੀ ਸ਼੍ਰਿੰਗ ਵਿਚਾਰੇ,
ਸੁੰਦਰੀਆਂ ਨੇ ਨੱਚ ਗਾ ਉਸਨੂੰ ਕੀਤੇ ਬਹੁਤ ਇਸ਼ਾਰੇ।

ਨਾਲ ਅਚੰਭੇ ਵੇਖਣ ਲਗਾ ਸੁੰਦਰ ਨਾਰਾਂ ਤਾਈਂ,
ਸੁਣੇ ਰਸੀਲੇ ਬੋਲ ਉਹਨਾਂ ਦੇ ਹੋਸ਼ ਰਹੀ ਨ ਥਾਈਂ।
ਇਕ ਸੁੰਦਰ ਨਾਰੀ ਨੇ ਪੁੱਛਿਆ ਪੂਜਯ ਦੇਵ ਜੀ ਦੱਸਿਓ,
ਇਸ ਜੰਗਲ ਵਿਚ ਕੱਲੇ ਰਹਿੰਦੇ ਦੱਸਣ ਲੱਗਿਆਂ ਹੱਸਿਓ।

ਕਿਹਾ ਰਿਸ਼ੀ ਨੇ ਮੈਂ ਨਹੀਂ ਕੱਲਾ ਪਿਤਾ ਜੀ ਨਾਲ ਨੇ ਮੇਰੇ,
ਮੈਂ ਉਹਨਾਂ ਦੀ ਸੇਵਾ ਕਰਦਾਂ ਉਹ ਨੇ ਬਹੁਤ ਵਡੇਰੇ।
'ਵਭਾਂਡਿਕ' ਰਿਸ਼ੀ ਦੇ ਆਸ਼ਰਮ ਤੁਸੀਂ ਵੀ ਉੱਥੇ ਆਓ,
ਅਸਾਂ ਨਹੀਂ ਹੈ ਉੱਥੇ ਜਾਣਾਂ ਤੁਸੀ ਹੀ ਡੇਰੇ ਜਾਓ।

ਚਲੋ ਅਸਾਡੇ ਨਾਲ ਪਿਆਰੇ ਕੁਝ ਚਿਰ ਉੱਥੇ ਰਹਿਣਾ,
ਸਾਡੇ ਦੇਸ਼ ਦੇ ਫਲ ਲੈ ਆਈਆਂ ਖਾ ਕੇ ਫਿਰ ਕੁਝ ਕਹਿਣਾ।
ਰਿਸ਼ੀ ਸ਼੍ਰਿੰਗ ਨੇ ਕਦੀ ਉਮਰ ਵਿਚ ਖਾਧੀ ਨ ਮਠਿਆਈ,
ਅੰਨ ਦਾ ਸੁਆਦ ਸੀ ਨਹੀ ਜਾਣਦਾ ਏਦਾਂ ਉਮਰ ਲੰਘਾਈ।

ਕੰਦ ਮੂਲ ਜੰਗਲ ਦੇ ਖਾ ਕੇ ਕਰਦਾ ਰਿਹਾ ਗੁਜ਼ਾਰਾ,
ਸ਼ਹਿਰ ਪਿੰਡ ਨਾਰੀ ਤੇ ਰੌਣਕ ਦਾ ਨ ਲਿਆ ਨਜ਼ਾਰਾ।
ਚੰਚਲ ਨਾਰੀਆਂ ਨਾਲ ਰਿਸ਼ੀ ਜਦ ਉਹਨਾਂ ਦੇ ਡੇਰੇ ਪੁੱਜਾ,
ਮਠਿਆਈਆਂ ਖਾ ਮਿਠੀਆਂ ਮਿਠੀਆਂ ਗੱਲਾਂ ਦੇ ਵਿਚ ਰੁੱਝਾ।

ਮਿਠੀਆਂ ਗੱਲਾਂ ਕਰ ਕੇ ਰਿਸ਼ੀ ਦਾ ਮਨ-ਚਿੱਤ ਉਹਨਾਂ ਮੋਹਿਆ,
ਫੁਲੇ ਕਮਲ ਜਹੇ ਹੱਥੋਂ ਫਿਰ ਤਨ ਮਨ ਉਸਦਾ ਟੋਹਿਆ।
ਇਕ ਅਵੱਲੇ ਜੀਵਨ ਦੇ ਆਨੰਦ ਨੂੰ ਅਨੁਭਵ ਕੀਤਾ,
ਕੁਝ ਚਿਰ ਰਹਿ ਕੇ ਵਲ ਆਸ਼ਰਮ ਆਇਆ ਭਰਿਆ ਭੀਤਾ।

ਮਹਾਂ ਰਿਸ਼ੀ ਨੇ ਜੀਵਨ ਦੀ ਇਕ ਵੇਖੀ ਵੱਖਰੀ ਝਾਕੀ,
ਇੰਦਰੀਆਂ ਵਿਚ ਆਈ ਗਰਮੀ ਰਹੀ ਕਸਰ ਨ ਬਾਕੀ।
ਦੱਭ ਦੇ ਆਸਣ ਉੱਤੇ ਉਸ ਨੂੰ ਗੂਹੜੀ ਨੀਂਦਰ ਆਈ,
ਨਾਚ ਕਰਦੀਆਂ ਸੁੰਦਰ ਨਾਰਾਂ ਨੇ ਸੀ ਛਹਿਬਰ ਲਾਈ।

ਪੂਜਾ ਪਾਠ ਤੋਂ ਵਿਹਲਾ ਹੋ ਕੇ ਇਸਤਰੀਆਂ ਵੱਲ ਆਇਆ,
ਸੁੰਦਰੀਆਂ ਨੇ ਜਾਦੂ ਰਿਸ਼ੀ ਤੇ ਕੀਤਾ ਦੂਨ ਸਵਾਇਆ।
ਰਿਸ਼ੀ ਸ਼ਰਿੰਗ ਨੂੰ ਮੋਹ ਮਾਇਆ ਵਿਚ ਪਿਤਾ ਦੀ ਸੇਵਾ ਭੁੱਲੀ,
ਵਿੱਸਰ ਗਈ ਸਭ ਸੇਵਾ ਭਗਤੀ ਅਕਲ ਕਾਮ ਤੇ ਡੁਲ੍ਹੀ।

ਹੌਲੀ ਹੌਲੀ ਨਾਲ ਸੁੰਦਰੀਆਂ ਸ਼ਹਿਰ ਓਸ ਵਿਚ ਆਇਆ,
ਰਾਮਪੋਵ ਦਾ ਰਾਜ ਸੀ ਜਿੱਥੇ ਕਾਲ ਸੀ ਦੋਸ਼ ਸਤਾਇਆ।
ਜਦੋਂ ਸ਼ਰਿੰਗ ਰਿਸ਼ੀ ਨੇ ਉੱਥੇ ਚਰਨ ਪਵਿੱਤਰ ਪਾਏ,
ਕੁਦਰਤ ਵੇਖੋ ਕਾਲੇ ਬੱਦਲ ਆਕਾਸ਼ਾਂ ਵਿਚ ਛਾਏ।

ਚੱਲਣ ਲਗੀਆਂ ਸਰਦ ਹਵਾਵਾਂ ਬਿਜਲੀ ਚਮਕਾਂ ਮਾਰੇ,
ਮੋਹਲੇ ਧਾਰ ਹੋਈ ਫਿਰ ਬਾਰਸ਼ ਤ੍ਰਿਪਤ ਹੋ ਗਏ ਸਾਰੇ।
ਕੌਤਕ ਵੇਖ ਕੇ ਹੈਰਾਨੀ ਦੇ ਸਾਗਰ ਰਾਜਾ ਡੁੱਬਾ,
ਰਿਸ਼ੀ ਸ਼ਰਿੰਗ ਦੀ ਵੇਖ ਤਪੱਸਿਆ ਡਰ ਡਰ ਹੋਇਆ ਕੁੱਬਾ।

ਆਪਣੀ ਸੁੰਦਰ ਰਾਜ ਕੁਮਾਰੀ ਰਿਸ਼ੀ ਦੇ ਨਾਲ ਵਿਆਹੀ,
ਰਿਸ਼ੀ ਸ਼ਰਿੰਗ ਨੂੰ ਰਾਜ ਭਵਨ ਵਿਚ ਰੱਖਿਆ ਦੇਰ ਨ ਲਾਈ।
ਰਾਜਾ ਰਾਮਪੋਵ ਹੁਣ ਆਪਣੇ ਰਾਜ ਚ ਸੁਖੀ ਹੈ ਵੱਸਦਾ,
ਕਾਲ ਕਦੇ ਨ ਪੈਂਦਾ ਸੀ ਹੁਣ ਸਮੇਂ ਨਾਲ ਮੀਂਹ ਵੱਸਦਾ।

## ਮਹਾਂ ਰਿਸ਼ੀ ਸ਼ਰਿਗ ਦਾ ਅਜੁਧਿਆ ਵਿਚ ਆਉਣਾਂ

ਕਥਾ ਸੁਮੰਤਰ ਪੰਡਤ ਦੀ ਪਰ ਅਜੇ ਖ਼ਤਮ ਨ ਹੋਈ,
ਦਸ਼ਰਥ ਰਾਜੇ ਨੂੰ ਉਸ ਦੱਸਿਆ ਗੱਲ ਨਾਂ ਰੱਤਾ ਲਕੋਈ।
ਇਹ ਵੀ ਮੈਂ ਸੁਣਿਆ ਹੈ ਰਾਜਨ, ਕਥਾ ਵਿਚ ਹੈ ਆਇਆ,
ਸੰਤ ਕੁਮਾਰ ਨੇ ਬਚਨ ਸੀ ਕੀਤਾ ਮੈਨੂੰ ਕਿਸੇ ਸੁਨਾਇਆ।

ਵਿਚ ਅਜੁਧਿਆ ਰਾਜੇ ਦਸਰਥ ਦਾ ਅੰਗ ਰਾਜ ਹੈ ਬੇਲੀ,
ਉਸਦਾ ਰਾਜ ਹੋਵੰਗਾ ਉੱਥੇ ਜੋ ਸਭ ਦਾ ਹੈ ਮੇਲੀ।
ਰਾਜੇ ਦਸਰਥ ਦੇ ਘਰ ਹੋਈ ਨਹੀ ਸੰਤਾਨ ਹੈ ਕੋਈ,
ਜੇ ਸੰਤਾਨ ਹੈ ਚਾਹੁੰਦਾ ਰਾਜਾ, ਏਦਾਂ ਮਿਲੇਗੀ ਢੋਈ।

ਰਿਸ਼ੀ ਸ਼ਰਿਗ ਦੇ ਹੱਥੋਂ ਛੇਤੀ ਯਗ ਅਸੁਮੇਧ ਕਰਾਵੇ,
ਚਾਰ ਪੁੱਤਰ ਦਸਰਥ ਘਰ ਹੋਵਨ ਰੱਬ ਸਬਬ ਜੇ ਲਾਵੇ।
ਕਥਾ ਸੁਣੀ ਤਾਂ ਰਾਜਾ ਦਸਰਥ ਅਤਿ ਆਨੰਦਿਤ ਹੋਇਆ,
ਇਜ ਭਾਸਿਆ ਪੁਤਰ ਦੇਣ ਲਈ ਭਗਵਨ ਆਣ ਖਲੋਇਆ।

ਕਹਿਣ ਲਗਾ ਮੈਂ ਸਣੇ ਰਾਣੀਆਂ 'ਅੰਗ' ਦੇਸ਼ ਨੂੰ ਜਾਣਾ,
ਮਹਾਂ ਰਿਸ਼ੀ ਸ਼ਰਿਗ ਨੂੰ ਛੇਤੀ ਕਰ ਸਤਿਕਾਰ ਲਿਆਵਾਂ।
ਗੁਰੂ ਵਸ਼ਿਸ਼ਟ ਤੋਂ ਆਗਿਆ ਲੈ ਕੇ ਸਣੇ ਰਾਣੀਆਂ ਰਾਜਾ,
ਤੁਰਿਆ ਅੰਗ ਦੇਸ਼ ਨੂੰ ਰੱਥ ਲੈ ਨਾਲ ਸੀ ਵਾਜਾ ਗਾਜਾ।

ਰਾਜੇ ਰਾਮਪੋਵ ਦੀ ਨਗਰੀ ਸਾਰਾ ਕਾਫ਼ਲਾ ਆਇਆ,
ਰਾਮਪੋਵ ਸੁਣ ਖ਼ੁਸ਼ ਵੀ ਹੋਇਆ ਦਿਲ ਨੂੰ ਕੁਝ ਡਰ ਲਾਇਆ।
ਇਸ ਗਲ ਦਾ ਸੀ ਡਰ ਕਿ ਦਸਰਥ ਬਿਨੰ ਦਸਿਆਂ ਕਿਓਂ ਆਏ,
ਪਤਾ ਲਗਾ ਕਿ ਖ਼ੁਸ਼ੀ ਨਾਲ ਹੀ ਕੇਵਲ ਮਿਲਨ ਸਿਧਾਏ।

ਦੂਰ ਹੋਇਆ ਡਰ 'ਰਾਮਪੋਵ' ਨੇ ਆਓ ਭਗਤ ਫਿਰ ਕੀਤੀ,
ਕਰ ਸਤਿਕਾਰ ਬਿਠਾਇਆ ਸਭ ਨੂੰ ਜੋ ਚੰਗੀ ਹੈ ਰੀਤੀ।
ਮਹਾਰਾਜਾ ਦਸਰਥ ਨੇ ਆਖ਼ਰ ਆਉਣ ਦਾ ਕਾਰਨ ਦੱਸਿਆ,
ਕਿਹਾ ਕਿ ਮੇਰੇ ਮਨ ਦੇ ਵਿੱਚ ਸੰਤਾਨ ਦਾ ਘਾਟਾ ਵੱਸਿਆ।

ਕਰਨਾਂ ਹੈ ਅਸੁਮੇਧ ਜਗ ਜੋ ਤਾਂ ਸੰਪੂਰਨ ਹੋਵੇ,
ਰਿਸ਼ੀ ਸ਼ਰਿੰਗ ਜਵਾਈ ਤੇਰਾ ਯਗ ਦੇ ਵਿਚ ਖਲੋਵੇ।
ਰਾਮਪੋਵ ਨੇ ਕਿਹਾ ਮਹਾਰਾਜ ਜੀ ਸਦਕੇ ਲੈ ਕੇ ਜਾਓ,
ਪੁਤਰੀ ਅਤੇ ਸ਼ਰਿੰਗ ਰਿਸ਼ੀ ਨੂੰ ਕਿਹਾ ਕਿ ਜਲਦ ਬੁਲਾਓ।

ਰਾਜੇ ਦਸਰਥ ਨਾਲ ਤੋਰਿਆ ਦੋਵੇਂ ਧੀ ਜਵਾਈ,
ਮਿਤਤਰਤਾ ਦਾ ਅੰਗ ਪੂਰਿਆ ਰਤਾ ਦੇਰ ਨ ਲਾਈ।
ਰਿਸ਼ੀ ਸ਼ਰਿੰਗ ਸਮੇਤ ਸ਼ਾਂਤਾ ਵਿਚ ਅਜੁਧਿਆ ਆਏ,
ਸਾਰੇ ਰਾਜ ਦੀ ਸਾਰੀ ਜੰਤਾ ਅੰਦਰ ਖ਼ੁਸ਼ੀ ਮਨਾਏ।

## ਅਸਮੇਧ ਜੱਗ

ਰਿਸ਼ੀ ਸ਼ਰਿੰਗ ਅਜੁਧਿਆ ਪੁੱਜੇ ਯਗ ਦੀ ਹੋਈ ਤਿਆਰੀ,
ਸਰਜੂ ਕੰਢੇ ਯੱਗ ਪੰਡਾਲ ਦੀ ਲੱਗੀ ਹੋਣ ਉਸਾਰੀ।
ਉਹ ਪੰਡਾਲ ਉਸਾਰਨ ਖਾਤਰ ਮਿਸਤਰੀ ਕਈ ਹਜ਼ਾਰਾਂ,
ਕਲਾਕਾਰ ਵੀ ਕਰਨ ਸਜਾਵਟ ਫ਼ਰਸ਼ਾਂ ਅਤੇ ਦੀਵਾਰਾਂ।

ਯਗਸ਼ਾਲਾ ਦੇ ਚਾਰ ਚੁਫੇਰੇ ਬਰਾਹਮਣ ਵਾਸ ਉਸਾਰੇ,
ਕੋਹਾਂ ਤੀਕ ਅਤਿਥੀਆਂ ਖਾਤਰ ਉਸਰੇ ਮਹਿਲ ਮੁਨਾਰੇ।
ਕਈ ਮਹੀਨੇ ਬਾਦ ਜਦੋਂ ਫਿਰ ਬਣੀ ਸੀ ਇਹ ਯਗ ਸ਼ਾਲਾ,
ਯਗ ਅਸਮੇਧ ਆਰੰਭ ਹੋ ਗਿਆ ਪਰਬੰਧ ਹੋਇਆ ਆਲਾ।

ਕਈ ਹਜ਼ਾਰ ਬਰਾਹਮਣ ਆਏ ਵੇਦ-ਮੰਤਰ ਸੀ ਪੜ੍ਹਦੇ,
ਮਰਯਾਦਾ ਸਭ ਪੂਰੀ ਹੋਈ ਯਗ ਸੰਪੂਰਨ ਕਰਦੇ।
ਦਸਰਥ ਰਾਜੇ ਬਰਾਹਮਣਾਂ ਤਾਈਂ ਦਿੱਤਾ ਦਾਨ ਬਥੇਰਾ,
ਗਊਆਂ ਬਸਤਰ ਹੋਰ ਬੜਾ ਕੁਝ ਮਾਲ ਅਸਬਾਬ ਵਧੇਰਾ।

ਨਿਰਧਨ ਲੋਕਾਂ ਤਾਈਂ ਦਿੱਤਾ ਅੰਨ ਧਨ ਖ਼ੁਲ੍ਹੇ ਹਥੀਂ,
ਜੈ ਜੈ ਕਾਰ ਹੋਈ ਦਸਰਥ ਦੀ ਵੇਖੀ ਲੋਕਾਂ ਅਖੀਂ।
ਯਗ ਸੰਪੂਰਨ ਹੋਇਆ ਤਾਂ ਫਿਰ ਰਿਸ਼ੀ ਸ਼੍ਰਿੰਗ ਜੀ ਬੋਲੇ,
'ਪੁਤਰੇਸ਼ਠੀ' ਯਗ ਹੇ ਰਾਜਾ ਰਿਸ਼ੀ ਭੇਤ ਇਹ ਖੋਲੇ।

ਏਸ ਯਗ ਦੇ ਨਾਲ ਦੇਵਤੇ ਖ਼ੁਸ਼ੀ ਹੋਣਗੇ ਸਾਰੇ,
ਮਨੋ-ਕਾਮਨਾ ਹੋਵੇਗੀ ਪੂਰੀ ਬੋਲਨ ਗੇ ਜੈਕਾਰੇ।
ਆਗਿਆ ਕਰੋ ਤੇ ਯੋਗ ਏਸ ਦੀ ਛੇਤੀ ਕਰੋ ਤਿਆਰੀ,
ਦਸਰਥ ਤਾਈਂ ਬਚਨ ਇਹ ਸੁਣੇ ਤਾਂ ਚੜ੍ਹ ਗਈ ਖ਼ੂਬ ਖ਼ੁਮਾਰੀ।

ਮੰਤਰੀਆਂ ਨੂੰ ਹੁਕਮ ਸੁਣਾਇਆ ਸਦ ਸਭਾ ਵਿਚ ਸਾਰੇ,
ਇਸ ਯਗ ਦੀ ਛੇਤੀਉਂ ਛੇਤੀ ਕਰੀਏ ਆਓ ਤਿਆਰੇ।
ਮੰਤਰੀਆਂ ਨੇ ਬਹੁਤ ਹੀ ਜਲਦੀ ਸਾਰੇ ਪ੍ਰਬੰਧ ਕੀਤੇ,
ਦੇਵਤਿਆਂ ਦੇ ਨਾਲ ਬਰਹਮਾਂ ਆਏ ਚੁਪ ਚੁਪੀਤੇ।

ਯਗ ਦੀ ਧੁਨ ਸੁਗੰਧ ਨੇ ਸਾਰਾ ਭਗਵਨ ਤਖ਼ਤ ਹਿਲਾਇਆ,
ਸੰਪੂਰਨ ਜਗ ਹੋਇਆ ਸਭ ਨੇ ਪੂਰਾ ਜਸ਼ਨ ਮਨਾਇਆ।
ਇਹ ਵਿਚਾਰ ਵੀ ਕਰਨ ਦੇਵਤੇ ਕੋਲ ਬਰਹਮਾ ਚੱਲੀਏ,
ਰਾਵਨ ਨੂੰ ਕਿਜ ਪਰਜਾ ਉੱਤੇ ਜ਼ੁਲਮ ਕਰਨ ਤੋਂ ਠੱਲੀਏ।

ਓਸ ਦੈਂਤ ਨੇ ਵਿਸ਼ਨੂੰ ਜੀ ਤੋਂ ਬਹੁਤੇ ਵਰ ਨੇ ਲੀਤੇ,
ਤਾਂ ਹੀ ਉਸ ਨੇ ਸਭ ਲੋਕਾਂ ਦੇ ਬੜੇ ਲਹੂ ਨੇ ਪੀਤੇ।
ਅਜੇ ਵਿਚਾਰ ਇਹ ਕਰਦੇ ਸਨ ਪੈ ਦੇਵਤੇ ਅਤੇ ਬਰਹਮਾਂ,
ਗਰੜ ਸਵਾਰੀ ਕਰਕੇ ਵਿਸ਼ਨੂੰ ਪਹੁੰਚੇ ਕਰਕੇ ਹੰਮਾਂ।

ਸਭ ਨੇ ਮਿਲ ਕੇ ਕਰੀ ਬੇਨਤੀ, ਹੇ ਵਿਸ਼ਨੂੰ ਜੀ ਪਿਆਰੇ,
ਅਤਿ ਚਾਈ ਹੈ ਮਾਤ ਲੋਕ ਵਿਚ ਰਾਵਨ ਉਸ ਹਤਿਆਰੇ।
ਆਪਣੇ ਰੂਪ ਦੇ ਚਾਰ ਭਾਗ ਕਰ ਦਸਰਥ ਦੇ ਘਰ ਜਾਓ,
ਤਿੰਨ ਰਾਣੀਆਂ ਦੀਆਂ ਪਵਿਤਰ ਕੁੱਖੀਂ ਭਾਗ ਲਗਾਓ।

ਮਾਤ ਲੋਕ ਵਿਚ ਜਨਮ ਧਾਰਕੇ ਰਾਵਨ ਨਾਸ ਕਰੀਜੇ,
ਬੜਾ ਹੈ ਜ਼ਾਲਮ ਰਾਖਸ਼ ਬਣਿਆ ਸਜ਼ਾ ਓਸਨੂੰ ਦੀਜੇ।
ਦੇਵਤਿਆਂ ਤੇ ਬ੍ਰਾਹਮਣਾਂ ਤਾਈਂ ਸ਼ੁਭ ਕਮ ਕਰਨ ਨ ਦੇਂਦੇ,
ਨਕ ਦਮ ਕੀਤਾ ਹੈ ਲੋਕਾਂ ਦਾ ਬੜਾ ਹੀ ਤੰਗ ਕਰੇਂਦੇ।

ਵਿਸ਼ਨੂੰ ਜੀ ਨੇ ਦੇਵਤਿਆਂ ਦੀ ਬਿਲਕੁਲ ਬੇਨਤੀ ਮੰਨੀ,
ਸਭ ਨੇ ਸੰਖ ਵਜਾਏ ਉੱਚੀ ਖ਼ੁਸ਼ ਹੋਏ ਅਤਿ ਪ੍ਰਸੰਨੀ।
'ਪੁਤਰੇਸ਼ਠੀ' ਯਗ ਸ਼ਰਿੰਗ ਦਾ ਇਂਜ ਸੰਪੂਰਨ ਹੋਇਆ,
ਖ਼ੁਸ਼ੀ ਮਨਾਈ ਰਲ ਮਿਲ ਸਭ ਨੇ ਦੁਖ ਸਭ ਭਜ ਖਲੋਇਆ।

ਯਗ ਸੰਪੂਰਨ ਹੋ ਹੀ ਰਿਹਾ ਸੀ ਕਰਾਮਾਤ ਇਕ ਹੋਈ,
ਹਵਨ ਕੁੰਡ ਚੋਂ ਮਹਾਂ ਸ਼ਕਤੀ ਇਕ ਅੱਗੇ ਆਣ ਖਲੋਈ।
ਲਾਲ ਬਸਤਰ ਸੀ ਪਹਿਨੇ ਉਸਨੇ ਕਿਸੇ ਨੂੰ ਸਮਝ ਨ ਆਵੇ,
ਸੋਨ ਕਟੋਰਾ ਖੀਰ ਦਾ ਭਰਿਆ ਦਸਰਥ ਹੱਥ ਫੜਾਵੇ।

ਬਚਨ ਕੀਤਾ ਕਿ ਖੀਰ ਕਟੋਰਾ ਰਾਣੀਆਂ ਤਾਈਂ ਖਵਾਵੋ,
ਰਾਣੀਆਂ ਘਰ ਪੁਤ ਚਾਰ ਹੋਣਗੇ ਕਰ ਵਿਸ਼ਵਾਸ਼ ਇਹ ਜਾਵੋ।
ਇਹ ਕਹਿ ਸ਼ਕਤੀ ਅਲੋਪ ਹੋ ਗਈ, ਫਿਰ ਦਸਰਥ ਮਹਾਰਾਜਾ,
ਖੀਰ ਕਟੋਰਾ ਮਹਿਲੀਂ ਆਂਦਾ ਜੋਰ ਦੀ ਕੀਤਾ ਵਾਜ਼ਾ।

ਰਾਣੀਆਂ ਨੂੰ ਉਹ ਖੀਰ ਖਵਾਈ ਸਭ ਨੇ ਖ਼ੁਸ਼ੀ ਮਨਾਈ,
ਰਿਸ਼ੀਆਂ ਅਤੇ ਬ੍ਰਾਹਮਣਾ ਤਾਈਂ ਦਿੱਤੀ ਆਪ ਵਿਦਾਈ।
ਜੈ ਜੈ ਕਾਰ ਅਜੁਧਿਆ ਨਗਰੀ ਵਿਚ ਹੱਦੋਂ ਵੱਧ ਸੀ ਹੋਈ,
ਘਰ ਘਰ ਵਿਚ ਘਿਓ ਦੇ ਦੀਵੇ ਜਗੇ ਰੋਸ਼ਨੀ ਹੋਈ।

## ਸ਼੍ਰੀ ਰਾਮ ਚੰਦਰ ਜੀ ਦਾ ਅਵਤਾਰ

ਮਹਾਰਾਜ ਦਸਰਥ ਨੇ ਰਾਣੀਆਂ ਨੂੰ ਇਜ ਖੀਰ ਸੀ ਵੰਡੀ,
ਅੱਧੀ ਖੀਰ ਕੁਸੱਲਿਆ ਤਾਈਂ ਦਿੱਤੀ ਜੋ ਸੀ ਵੱਡੀ।
ਬਾਕੀ ਖੀਰ ਸੀ ਵੰਡ ਕੇ ਖਾਧੀ ਸੁਮਿਤਰਾ ਅਤੇ ਕੇਕਈ,
ਰਾਜ ਭਵਨ ਵਿਚ ਖੁਸ਼ੀਆਂ ਹੋਈਆਂ ਕਿਤੇ ਗਮੀ ਨ ਭਈ।

ਦੁਸ਼ਟਾਂ ਰਾਖਸ਼ਾਂ ਨੂੰ ਸੋਧਨ ਲਈ ਆਪ ਨਾਰਾਇਣ ਆਏ,
ਅਪਣੇ ਚਾਰ ਭਾਗ ਸੀ ਕੀਤੇ ਗਰਭ ਜੂਨ ਵਿਚ ਧਾਏ।
ਵਡਾ ਤੇ ਮੁਖ ਭਾਗ ਕੁਸ਼ੱਲਿਆ ਦੀ ਕੁਖ ਵਿਚ ਸਮਾਇਆ,
ਰਾਜੇ ਦਸਰਥੇ ਨਾ ਪੁਤੇ ਘਰ ਆਸ ਦਾ ਵਾਜਾ ਆਇਆ।

ਆਸ ਹੋਈ ਕਿ ਰਾਜ ਭਵਨ ਵਿਚ ਖੇਡਣ ਬਾਲ ਜਰੂਰੀ,
ਦਸਰਥ ਹੋ ਪ੍ਰਸੰਨ ਚਿੱਤ ਹਰਦਮ ਸਾਰੀ ਗ਼ਮੀ ਅਬੂਰੀ।
ਦਾਨ ਪੁੰਨ ਵੀ ਬਹੁਤੇ ਕੀਤੇ ਮੰਦਰੀ ਆਰਤੀ ਕੀਤੀ,
ਮੰਗਲਾ ਚਾਰ ਹੋਏ ਹਰ ਪਾਸੇ ਪੂਰੀ ਹੋਈ ਨੀਤੀ।

ਗਤੀ ਸਮੇਂ ਦੀ ਰੋਕ ਨਹੀਂ ਸਕਦਾ ਇਸ ਦੁਨੀਆਂ ਵਿਚ ਕੋਈ,
ਉਹ ਦਿਨ ਆਇਆ ਇੰਤਜ਼ਾਰ ਸੀ ਜਿਸਦੀ ਬਹੁਤੀ ਹੋਈ।
ਮਾਤ ਕੁਸ਼ੱਲਿਆ ਦੇ ਘਰ ਪਹਿਲਾਂ ਸ੍ਰੀ ਰਾਮ ਚੰਦ ਆਏ,
ਜਦੋਂ ਲਿਆ ਅਵਤਾਰ ਮੰਦਰੀਂ ਭਗਵਨ ਟੱਲ ਵਜਾਏ।

ਝੂਮਣ ਲੱਗੀ ਬਨਸਪਤ ਸਾਰੀ ਦੇਵਤੇ ਫੁਲ ਬਰਸਾਂਦੇ,
ਵਿਚ ਆਜੁਧਿਆ ਨਗਰੀ ਸਾਰੇ ਲੋਕ ਨੇ ਖੁਸ਼ੀ ਮਨਾਂਦੇ।
ਕੁਝ ਚਿਰ ਪਿਛੋਂ ਮਾਤ ਸੁਮਿਤਰਾ ਘਰ ਦੋ ਬਾਲਕ ਹੋਏ,
ਲਛਮਣ-ਸ਼ਤਰੂਘਨ ਦੋਵੋਂ ਖ਼ੁਸ਼ੀ ਦੇ ਆਏ ਢੋਏ।

ਮਾਤਾ ਕੇਕਈ ਦੀ ਕੁੱਖੋਂ ਫਿਰ ਜਨਮ ਭਰਤ ਨੇ ਲੀਤਾ,
ਇਕ ਪੁਤਰ ਨੂੰ ਤਰਸ ਰਿਹਾ ਸੀ ਕੁਦਰਤ ਕ੍ਰਿਸ਼ਮਾਂ ਕੀਤਾ।
ਚਾਰ ਪੁਤਰ ਅਜ ਰਾਜ ਭਵਨ ਵਿਚ ਖੇਡਣ ਮੌਜਾਂ ਬੜੀਆਂ,
ਚੜ੍ਹੇ ਮਹਿਲੀ ਚਾਰ ਚੰਨ ਅਜ ਖੁਸ਼ੀਆਂ ਜਾਣ ਨ ਗਣੀਆਂ।

ਵਿਚ ਅਜੁਧਿਆ ਨਗਰੀ ਬੜਾ ਹੀ ਵਜਿਆ ਢੋਲ ਢਮੱਕਾ,
ਸ਼ਹਿਨਾਈਆਂ ਘਰ ਘਰ ਵਿਚ ਵੱਜੀਆਂ ਨਚਿਆ ਬੱਚਾ ਬੱਚਾ।
ਰਿਸ਼ੀਆਂ ਬ੍ਰਾਹਮਣਾ ਲੋੜ ਵੰਦਾਂ ਨੂੰ ਦਾਨ ਬਥੇਰਾ ਦਿੱਤਾ,
ਵੇਦ-ਪਾਠ ਮੰਦਰੀਂ ਸਨ ਹੋਏ ਖੁਸ਼ ਹੋਇਆ ਹਰ ਚਿੱਤਾ।

ਸਵਾ ਮਹੀਨਾਂ ਮੰਗਲਾਚਾਰ ਜਾਂ ਘਰ ਘਰ ਦੇ ਵਿਚ ਹੋਇਆ,
ਸਭ ਜਾਣਨ ਰਾਜੇ ਨੂੰ ਮਿਲਿਆ ਚੰਹੁ ਪੁਤਰਾਂ ਦਾ ਢੋਇਆ।
ਪਰਜਾ ਸੁਖੀ ਵੀ ਮਹਿਲਾਂ ਦੇ ਵਿਚ ਆ ਕੇ ਦੇਣ ਵਧਾਈਆਂ,
ਨਜ਼ਰਾਨੇ ਰਾਜੇ ਨੂੰ ਦਿੱਤੇ, ਖੁਸ਼ੀਆਂ ਦੂਨ ਸਵਾਈਆਂ।

ਰਿਸ਼ੀਆਂ ਕਰੀ ਵਿਚਾਰ ਕਿ ਵਿਸ਼ਨੂੰ ਹੈ ਦੁਨੀਆ ਤੇ ਆਇਆ,
ਥਾਂ ਥਾਂ ਹਵਨ ਉਹਨਾਂ ਨੇ ਕੀਤੇ ਪੂਰਾ ਜਸ਼ਨ ਮਨਾਇਆ।
ਦਿਨ ਪਰ ਦਿਨ ਇਹ ਰਾਜ ਪੁਤਰ ਫਿਰ ਹੋਵਨ ਲੱਗੇ ਵੱਡੇ,
ਦਿਨ ਬੀਤੇ ਫਿਰ ਗਏ ਮਹੀਨੇ ਸਾਲ ਵੀ ਖਿਸਕਣ ਲੱਗੇ।

ਰਾਜ ਕੁਮਾਰ ਰਿੜਣ ਫਿਰ ਲਗੇ ਸਿਖਿਆ ਫੇਰ ਸੀ ਤੁਰਨਾਂ,
ਨੱਸਣ ਭੱਜਣ ਖੇਡਣ ਲੱਗੇ ਪੂਰਾ ਹੋਇਆ ਫੁਰਨਾਂ।
ਨੱਸਣ ਲੱਗੇ ਤਾਂ ਵਿਦਿਆ ਪਾਈ ਸ਼ਸਤਰ ਵਿਦਿਆ ਸਿੱਖੀ,
ਰਾਜ ਕੁਮਾਰ ਜਵਾਨ ਹੋ ਗਏ ਸੋਭਾ ਜਾਏ ਨ ਲਿੱਖੀ।

# ਮਹਾਂ ਰਿਸ਼ੀ ਵਿਸ਼ਵ ਮਿੱਤਰ
# ਅਜੁਧਿਆ ਪੁਰੀ ਆਏ

ਰਿਸ਼ੀਆਂ ਵਿੱਚੋਂ ਵਿਸ਼ਵਾ ਮਿੱਤਰ ਮਹਾਂ ਰਿਸ਼ੀ ਅਖਵਾਂਦੇ,
ਵਿਦਿਆ ਦੇ ਭੰਡਾਰ ਸੁਣੀਦੇ, ਪੜ੍ਹਦੇ ਅਤੇ ਪੜ੍ਹਾਂਦੇ।
ਮਹਾਂ ਤਪੱਸਵੀ ਸਨ ਉਹ ਆਪ ਤੇ ਠੰਢੀਆਂ ਨਜ਼ਰਾਂ ਵਾਲੇ,
ਆਪਣੇ ਆਸ਼ਰਮ ਵਿਚੋਂ ਪਾਏ ਵਲ ਅਜੁਧਿਆ ਚਾਲੇ।

ਮਹਾਰਾਜ ਦਸਰਥ ਜਦ ਸੁਣਿਆ ਮਹਾਰਿਸ਼ੀ ਹਨ ਆਏ,
ਮੰਤਰੀਆਂ ਸੰਗ ਅਗਲ ਵਾਂਢੀ ਕਰਨ ਸੁਆਗਤ ਧਾਏ।
ਕਰ ਸਤਿਕਾਰ ਸੀ ਬੜਾ ਰਿਸ਼ੀ ਨੂੰ ਵਿਚ ਦਰਬਾਰ ਲਿਆਏ,
ਉੱਚੇ ਸਿੰਘਾਸਨ ਉੱਤੇ ਬਠਾਏ, ਮਿਠੇ ਬਚਨ ਅਲਾਏ।

ਕਿਸ ਕਾਰਨ ਹੇ ਮਹਾਂਰਿਸ਼ੀ ਜੀ ਦਰਸ਼ਨ ਹੋਏ ਅਸਾਂ ਨੂੰ,
ਨਿੰਮ੍ਰਤਾ ਵਿਚ ਪੁੱਛਿਆ ਰਾਜੇ ਖੇਚਲ ਹੋਈ ਤੁਹਾਨੂੰ।
ਕੀ ਸੇਵਾ ਮੈਂ ਕਰ ਸਕਦਾਂ ਹਾਂ ਬਿਨ ਸੰਕੋਚ ਬਤਾਇਓ,
ਧੰਨ ਭਾਗ ਸਮਝਾਂਗਾ ਆਪਣੇ ਦਸਿਓ ਨ ਸ਼ਰਮਾਇਓ।

ਮਹਾਂਰਿਸ਼ੀ ਵਿਸ਼ਵਾ ਮਿੱਤਰ ਨੇ ਅੱਗੋਂ ਬਚਨ ਸੁਨਾਇਆ,
ਹੇ ਰਾਜਨ! ਹੁਣ ਰਾਖਸ਼ਾਂ ਸਾਨੂੰ ਬੜਾ ਹੈ ਅਜ ਸਤਾਇਆ।
ਹਵਨ ਯਗ ਮਰਯਾਦਾ ਨੂੰ ਸੰਪੂਰਨ ਹੋਣ-ਨ ਦੇਂਦੇ,
ਯਗ ਸ਼ਾਲਾ ਵਿਚ ਹੱਡੀਆਂ ਸੁੱਟ ਕੇ ਇਹ ਅਪਵਿਤਰ ਕਰੇਂਦੇ।

ਸਾੜ ਦੇਂਦੇ ਨੇ ਆਸ਼ਰਮ ਸਾਡਾ ਰਿਸ਼ੀਆਂ ਨੂੰ ਤੰਗ ਕਰਦੇ,
ਅਤਿ ਹੋ ਗਈ ਏ ਬੜੀ ਦੇਰ ਤੋਂ ਇਹ ਦੁੱਖ ਰੋਜ਼ ਹਾਂ ਜਰਦੇ।
ਇਹਨਾਂ ਜ਼ਾਲਮਾਂ ਲੋਕਾਂ ਦਾ ਹੁਣ ਅੰਤ ਹੀ ਹੋਣਾ ਚਾਹੀਏ,
ਪਰਜਾ ਦੇ ਧਨ ਮਾਲ ਜਾਨ ਨੂੰ ਰਾਜਾ ਜਲਦ ਬਚਾਈਏ।

ਰਾਜੇ ਦਾ ਹੈ ਧਰਮ ਲੋਕਾਂ ਨੂੰ ਹਰ ਹਾਲੇ ਸੁਖ ਦੇਣਾ,
ਦੁਖੀ ਜੇ ਪਰਜਾ ਹੋਵੇ ਦੱਸੋ ਕੀ ਰਾਜੇ ਤੋਂ ਲੈਣਾਂ।
ਮਹਾਰਾਜੇ ਨੇ ਕਿਹਾ ਰਿਸ਼ੀ ਜੀ ਸੈਣਾ ਸਭ ਲੈ ਜਾਓ,
ਮਾਰ ਦੇਣਗੇ ਰਾਖ਼ਸ਼ਾਂ ਤਾਈਂ ਪਰਜਾ ਤਾਈਂ ਬਚਾਓ।

ਮਹਾਂ ਰਿਸ਼ੀ ਜੀ ਕਹਿਣ, "ਹੇ ਰਾਜਨ ਸਮਝੋ ਗਲ ਅਸਾਡੀ,
ਸਾਧਾਰਨ ਸ਼ਕਤੀ ਦੀ ਮਾਲਕ ਇਹ ਹੈ ਫੌਜ ਤੁਹਾਡੀ।
ਰਾਖ਼ਸ਼ਾਂ ਨੂੰ ਇਹ ਮਾਰ ਨਹੀਂ ਸਕਦੀ ਸਾਡਾ ਹੈ ਅੰਦਾਜ਼ਾ,
ਕਿਸ ਨੂੰ ਘੱਲੀਏ ਤੁਸੀਂ ਹੀ ਦੱਸੋ ਬੋਲੇ ਦਸਰਥ ਰਾਜਾ।

ਰਾਜ ਕੁਮਾਰ ਦੋ ਹੈਣ ਤੁਸਾਂ ਦੇ ਨਾਲ ਅਸਾਂ ਦੇ ਘੱਲੋ,
ਰਾਮ ਚੰਦਰ ਤੇ ਲਛਮਣ ਨਾਲੋਂ ਵਿਛੜਨ ਦਾ ਦੁੱਖ ਝੱਲੋ।
ਰਾਜਾ ਕਹੇ ਇਹ ਅਜੇ ਨੇ ਬਾਲਕ ਕੀ ਇਹਨਾਂ ਕਰ ਸਕਣਾ,
ਯੁੱਧ ਵਿਦਿਆ ਦਾ ਗਿਆਨ ਨਹੀਂ, ਹਨ ਬੱਚੇ ਅਜੇ ਹੈ ਪਕਣਾ।

ਮਹਾਰਾਜਾ ਦਸਰਥ ਨੂੰ ਬੜੇ ਸੀ ਦੋਵੇਂ ਪੁਤਰ ਪਿਆਰੇ,
ਮੰਗ ਰਿਸ਼ੀ ਦੀ ਸੁਣ ਕੇ ਕੀਕਰ ਦੇਵਾਂ ਅੱਖ ਦੇ ਤਾਰੇ।
ਹੇ ਰਾਜਨ! ਤੁਸੀਂ ਰਾਜ ਕੁਮਾਰਾਂ ਤਾਈਂ ਪੁਤ ਹੀ ਜਾਣੋ,
ਗਿਆਨ ਨਹੀਂ ਹੈ ਤੁਸਾਂ ਨੂੰ ਤਾਂ ਹੀ ਪੂਰਾ ਨਹੀਂ ਪਛਾਣੋ।

ਮੋਹ ਦੇ ਜਾਲ 'ਚ ਫਸੇ ਤੁਸੀਂ ਹੋ ਦ੍ਰਿਸ਼ਟੀ ਤਸ਼ਾਂ ਦੀ ਨੇੜੇ,
ਪਾਰ ਦਰਸ਼ੀ ਨਹੀਂ ਨਜ਼ਰ ਤੁਹਾਡੀ ਐਵੇਂ ਖਾਂਦੀ ਗੇੜੇ।
ਇਹ ਹੀ ਰਾਜ ਕੁਮਾਰ ਰਾਖ਼ਸ਼ਾਂ ਤਾਈਂ ਮਾਰ ਮੁਕਾਵਨ ਆਏ,
ਵਿਸ਼ਨੂੰ ਦੇ ਅਵਤਾਰ ਇਹੀ ਹਨ, ਭਗਵਨ ਆਪ ਪਠਾਏ।

ਇਹ ਅਜਿਤ ਹਨ ਘਬਰਾਓ ਨ, ਮਹਾ ਰਿਸ਼ੀ ਜੀ ਕਹਿੰਦੇ,
ਮੋਹ ਮਾਇਆ ਨੂੰ ਤਿਆਗ ਧਰਮ ਲਈ ਕਿਓਂ ਨਹੀਂ ਇਹ ਦੁਖ ਸਹਿੰਦੇ।
ਦੋਵੇਂ ਹੱਥ ਜੋੜ ਕੇ ਰਾਜਾ ਰਿਸ਼ੀ ਨੂੰ ਇਹ ਸਮਝਾਏ,
ਮੁਨੀ ਜਨੋ ਮੈਂ ਵਿਚ ਬੁਢੇਪੇ ਦੁੱਖ ਸਹਿ ਪੁਤਰ ਪਾਏ।

ਵਿਸ਼ਵਾ ਮਿਤਰ ਕਹਿਣ, ਠੀਕ ਹੈ ਰਾਜਾ ਗੱਲ ਤੁਹਾਡੀ,
ਅਸਲ ਅਵਸਥਾ ਸਮਝੋ ਸਾਨੂੰ ਲੋੜ ਇਹਨਾਂ ਦੀ ਡਾਢੀ।
ਧਰਮ ਬਚਾਣਾ ਵੀ ਤਾਂ ਹੁੰਦੀ ਰਾਜੇ ਦੀ ਮਰਯਾਦਾ,
ਕਰੋ ਨ ਚਿੰਤਾ ਰਾਜ ਕੁਮਾਰ ਇਹ ਤੋਰਨਦਾ ਕਰ ਵਾਹਦਾ।

ਮਾਰ ਰਾਖ਼ਸ਼ਾਂ ਤਾਈਂ ਪਾਪੀ ਜਨਾਂ ਨੂੰ ਦੇਣ ਸਜ਼ਾਵਾਂ,
ਆਉਣ ਅਜੁਧਿਆ ਨਗਰੀ ਛੇਤੀ ਮੈਂ ਇਹ ਬਚਨ ਨਿਭਾਵਾਂ।
ਗੁਰੂ ਵਸ਼ਿਸਟ ਨੇ ਦਸਰਥ ਰਾਜੇ ਨੂੰ ਇਹ ਗਲ ਸਮਝਾਈ,
ਤੋੜੋ ਮੋਹ ਨਾਰਾਜ਼ ਕਰੋ ਨ ਮਹਾਰਿਸ਼ੀ ਜੀ ਤਾਈਂ।

ਜਿਵੇਂ ਵੀ ਹੋਵੇ ਨਾਲ ਇਹਨਾਂ ਦੇ ਪੁੱਤਰ ਦੋਵੇਂ ਤੋਰੋ,
ਧਰਮ ਬਚਾਵਨ ਖ਼ਾਤਰ ਰਾਜਾ ਮੋਹ ਪੁੱਤਰਾਂ ਦਾ ਤੋੜੋ।
ਵਿਸ਼ਵਾ ਮਿਤਰ ਜੀ ਇਹਨਾਂ ਦੀ ਕਰਨ ਸੰਭਾਲਾ ਆਪੇ,
ਇਹ ਸੁਣਕੇ ਰਾਜੇ ਨੇ ਵੇਖੋ ਹਾਂ ਕਰ ਦਿੱਤੀ ਜਾਪੇ।

ਹੋਈ ਤਿਆਰੀ ਰਾਜ ਮਾਤਾ ਨੇ, ਦੋਵਾਂ ਪੁੱਤਰਾਂ ਤਾਈਂ,
ਰੱਜ ਅਸੀਸਾਂ ਦੇ ਕੇ ਦਿੱਤੀ ਖ਼ੁਸ਼ੀਆਂ ਨਾਲ ਵਿਦਾਈ।
ਸ੍ਰੀ ਰਾਮ ਤੇ ਲੱਛਮਣ ਜੀ ਨੇ ਸ਼ਸਤਰ ਧਾਰਨ ਕੀਤੇ,
ਵਿਸ਼ਵਾ ਮਿਤ੍ਰ ਵੀ ਨਾਲ ਇਹਨਾਂ ਦੇ ਤੁਰ ਪਏ ਚੁਪ ਚੁਪੀਤੇ।

ਦੇਖਣ ਲਈ ਅਜੁਧਿਆ ਨਗਰੀ ਦੇ ਸਭ ਨਰ ਤੇ ਨਾਰੀ,
ਵੇਖਣ ਆਏ ਫੁਲ ਬਰਸਾਏ, ਭੀੜ ਹੋਈ ਸੀ ਭਾਰੀ।
ਸੰਖ ਵੱਜੇ ਘੜਿਆਲ ਵੀ ਖੜਕੇ, ਅਜਬ ਨਜ਼ਾਰਾ ਬਣਿਆ,
ਹਰ ਪਾਸੇ ਹੀ ਨਗਰੀ ਉੱਤੇ ਖ਼ੁਸ਼ੀ ਦਾ ਤਾਣਾ ਤਣਿਆਂ।

# ਸ਼੍ਰੀ ਰਾਮ ਤੇ ਲਛਮਣ ਤੇ ਵਿਸ਼ਵਾ ਮਿੱਤਰ ਨਾਲ ਜਾਣਾ

ਦੋਵੇਂ ਰਾਜ ਕੁਮਾਰ ਤੇ ਵਿਸ਼ਵਾ ਮਿੱਤਰ ਰਿਸ਼ੀ ਵੀ ਨਾਲੇ,
ਜੰਗਲ ਵਲ ਨੂੰ ਤੁਰ ਪਏ ਤਿੰਨੇ ਭਗਵਨ ਆਪ ਸੰਭਾਲੇ।
ਵਿਸ਼ਵਾ ਮਿੱਤਰ ਸ੍ਰੀ ਰਾਮ ਨੂੰ ਸੰਬੋਧਨ ਕਰ ਦੱਸੇ,
ਇਸ ਜੰਗਲ ਦੇ ਅਗਲੇ ਪਾਸੇ ਸ਼ਹਿਰ ਦੋ ਨੇੜੇ ਵਸੇ।

ਨਾਮ 'ਮਕਦ ਕਰੂਸ' ਹੈ ਜਾਣੋ ਯਾਦ ਹੈ ਮੈਨੂੰ ਆਇਆ,
ਇੰਦਰ ਦੇਵ ਨੇ ਇਹਨਾਂ ਸ਼ਹਿਰਾਂ ਨੂੰ ਵਰ ਨਾਲ ਵਸਾਇਆ।
ਪੁੱਛਿਆ ਰਾਮ ਸ੍ਰੀ ਨੇ ਅੱਗੋਂ ਵੱਸੇ ਸ਼ਹਿਰ ਕਿਵੇਂ ਸਨ,
ਮਹਾਂ ਮੁਨੀ ਜੀ ਖੋਲ ਕੇ ਦੱਸੋ ਵੱਸੇ ਸ਼ਹਿਰ ਜਿਵੇਂ ਸਨ।

ਰਾਜ ਕੁਮਾਰੋ! ਕਥਾ ਇੰਜ ਹੈ ਸੁਣਿਓ ਮੈਂ ਹਾਂ ਕਹਿੰਦਾ,
ਇੰਦਰ, 'ਬਰਡ ਧੁਰੇ' ਨੂੰ ਮਾਰ ਕੇ ਵਿਹਲਾ ਹੋ ਜਾਂ ਬੈਹਿੰਦਾ।
ਬ੍ਰਹਮ ਹਤਿਆ ਦੀ ਲਹੂ ਮਿਝ ਫਿਰ ਇੰਦਰ ਦੇ ਤਨ ਨੂੰ ਲੱਗੀ,
ਮਹਾਂ ਰਿਸ਼ੀਆਂ ਨੇ ਇਸ਼ਨਾਨ ਕਰਾ ਕੇ ਕੀਤੀ ਉਸ ਦੀ ਛੁੱਧੀ।

ਆਤਮਾਂ ਅਤੇ ਸਰੀਰ ਓਸਦਾ ਪਾਕ ਪਵਿਤਰ ਹੋਇਆ,
ਮੈਲ ਲੱਥੀ ਸਭ ਬ੍ਰਹਮ ਹੱਤਿਆ ਦੀ ਮਲ ਰਿਸ਼ੀਆਂ ਜਦ ਧੋਇਆ।
ਉਸ ਦੀ ਮੈਲ ਤੋਂ ਰਾਜ ਕੁਮਾਰੋ ਸ਼ਹਿਰ ਇਹ ਦੋਵੇਂ ਵੱਸੇ,
ਇੰਦਰ ਪੁਰੀ ਸਮਾਨ ਸ਼ਹਿਰ ਹਨ, ਮਹਿਮਾ ਕਿਹੜਾ ਦੱਸੇ।

ਏਹੀ ਕਹਿ ਮੁਨੀ ਚੁੱਪ ਹੋ ਗਏ, ਪੁਛਦੇ ਦੋਵੇਂ ਭਾਈ,
ਕਿਓਂ ਚੁਪ ਹੋ ਗਏ ਮਹਾ ਮੁਨੀ ਜੀ ਸਾਨੂੰ ਸਮਝ ਨ ਆਈ।
ਚੁਪ ਹੋ ਗਿਆ ਮੈਂ ਇਸ ਕਰਕੇ ਮਹਾ ਮੁਨੀ ਜੀ ਬੋਲੇ,
ਘੁਗ ਵਸਦੇ ਇਹਨਾਂ ਸ਼ਹਿਰਾਂ ਦੀ ਅਜ ਰੂਹ ਡਰ ਡਰ ਪਈ ਡੋਲੇ।

ਕਰੀ ਤਪੱਸਿਆ ਬੜੀ ਕੇਤੂ ਬ੍ਰਹਮਾਂ ਜੀ ਖ਼ੁਸ਼ ਹੋਏ,
ਕੰਨਿਆਂ ਦਾਨ ਲਿਆ ਬ੍ਰਹਮਾਂ ਤੋਂ ਕਰਕੇ ਅਰਜ਼ ਖਲੋਏ।
'ਤਾੜਕਾ' ਕੰਨਿਆ 'ਕੁੰਭ' ਦੇ ਪੁੱਤਾਂ 'ਸੁੰਢ' ਦੇ ਸੰਗ ਵਿਆਹੀ,
ਉਸ ਤੋਂ ਪੁੱਤਰ ਮਰੀਚ ਜਨਮਿਆਂ ਜਿਸ ਫਿਰ ਕਰੀ ਤਬਾਹੀ।

ਸੁੰਢ ਨੇ ਮੁਨੀ ਅਗਸਤ ਦਾ ਮੁੜ ਕੇ ਬਹੁਤ ਨਿਰਾਦਰ ਕੀਤਾ,
ਦੁਖੀ ਹੋ ਦਿੱਤਾ ਸਰਾਪ ਮੁਨੀ ਨੇ ਭਾਰ ਬਰਾਬਰ ਕੀਤਾ।
ਸੁੰਢ ਦੀ ਮੌਤ ਦਾ ਤਾੜਕਾ ਤਾਈਂ ਦੁਖ ਬੜਾ ਹੀ ਹੋਇਆ,
ਮਾਂ -ਪੁੱਤਰਾਂ ਨੇ ਹਮਲਾ ਕਰਕੇ ਮੁਨੀ ਦਾ ਚੈਣ ਵੀ ਖੋਹਿਆ।

ਦੁਖੀ ਹੋ ਮੁਨੀ ਨੇ ਮਾਂ-ਪੁੱਤਰਾਂ ਨੂੰ ਦਿੱਤਾ ਸਰਾਪ ਅਵੱਲਾ,
ਤੁਸਾਂ ਦੀ ਸ਼ਕਲ ਡਰਾਉਣੀ ਹੋਵੇ ਦਾਗੀ ਹੋਵੇ ਪੱਲਾ।
ਮਾਸ ਮਨੁੱਖਾਂ ਦਾ ਖਾਵੇਂ ਤੂੰ ਰਾਖ਼ਸ਼ਨੀ ਬਣ ਜਾਵੇਂ,
ਚੈਣ ਕਦੀ ਨ ਆਵੇ ਤੈਨੂੰ ਘਰ ਘਰ ਗਦਰ ਮਚਾਵੇਂ।

ਰਾਜ ਕੁਮਾਰੋ! ਅਜ ਤਾੜਕਾ ਸਭ ਨੂੰ ਦੁਖੀ ਹੈ ਕਰਦੀ,
ਉਸ ਜ਼ਾਲਮ ਦਾ ਜ਼ੁਲਮ ਸ਼ਹਿਰ ਦੀ ਜੰਤਾ ਹੈ ਪਈ ਜਰਦੀ।
ਸ੍ਰੀ ਰਾਮ ਜੀ ਬੇਨਤੀ ਕੀਤੀ ਸੁਣੋ ਮੁਨੀ ਜੀ ਪਿਆਰੇ,
ਸ਼ਾਸ਼ਤਰ ਕਹਿੰਦੇ ਇਸਤਰੀ ਉੱਤੇ ਨਹੀਂ ਚੁਕਣਾਂ ਹਥਿਆਰੇ।

ਇਸਤਰੀ ਹਤਿੱਆ ਦੋਸ਼ ਸਮਝੀਏ ਕੁਲ ਨੂੰ ਦਾਗ ਹੈ ਲੱਗਣਾ,
ਹੁਕਮ ਕਰੋਗੇ ਜੋ ਵੀ ਸਾਨੂੰ ਅਸਾਂ ਤਾਂ ਉਦਾਂ ਵੱਗਣਾਂ।
ਕੁਲ ਦੇ ਦੀਪ ਹੇ ਰਾਜ ਕੁਮਾਰੋ ਪਰਜਾ ਸੁਖੀ ਹੈ ਕਰਨੀ,
ਰਾਜ ਪੁੱਤਰਾਂ ਦਾ ਫ਼ਰਜ਼ ਲੋਕਾਂ ਦੀ ਪੀੜਾ ਹੈ ਜਰਨੀ।

ਮਰਦ ਹੋਵੇ ਜਾਂ ਇਸਤਰੀ ਹੋਵੇ, ਜੋ ਵੀ ਲੋਕ ਸਤਾਵੇ,
ਬੁਰਾ ਨਹੀ ਉਸ ਨੂੰ ਦੰਡ ਦੇਣਾਂ ਨਾਂ ਉਹ ਪਾਪ ਕਹਾਵੇ।
ਇੰਦਰ ਨੇ ਵੀ ਮਾਰ ਦਿਤਾ ਸੀ ਕਦੇ ਮੰਥਰੀ ਤਾਈਂ,
ਭੀੜ ਬਣੇ ਜਾ ਮਾਨਵਤਾ ਤੇ ਟਲਣਾ ਚਾਹੀਏ ਨਾਹੀਂ।

ਵਿਸ਼ਵਾ ਮਿੱਤਰ ਮਹਾ ਰਿਸ਼ੀ ਜੀ ਕਰ ਉਪਦੇਸ਼ ਰਹੇ ਸੀ,
ਰਾਜ ਕੁਮਾਰਾਂ ਮੰਨੇ ਲਏ ਬਚਨ ਜੋ ਵਿਸ਼ਵਾ ਮਿੱਤਰ ਕਹੇ ਸੀ।
ਏਨੇ ਨੂੰ ਫਿਰ ਤਾੜਕਾ ਉੱਥੇ ਵਾਂਗ ਹਨੇਰੀ ਆਈ,
ਰੁੱਖ ਤੋੜਦੀ ਧੂੜ ਉਡਾਂਦੀ ਬਾਰਸ਼ ਨਾਲ ਲਿਆਈ।

ਲੌ ਬਈ ਰਾਜ ਕੁਮਾਰੋ ਤਾੜਕਾ ਆ ਗਈ ਏਥੇ ਆਪ,
ਉਸ ਦੀ ਮੌਤ ਓਸ ਨੂੰ ਏਥੇ ਘੇਰ ਲਿਆਈ ਜਾਪੇ।
ਸ਼ਸ਼ਤਰ ਲਵੋ ਸੰਭਾਲ ਆਪਣੇ ਲੜਨ ਦੀ ਕਰੋ ਤਿਆਰੀ,
ਮੈਨੂੰ ਹੈ ਵਿਸ਼ਵਾਸ਼ ਤਾੜਕਾ ਅੱਜ ਹੈ ਜਾਣਾਂ ਮਾਰੀ।

ਸ਼੍ਰੀ ਰਾਮ ਚੰਦਰ ਸਨ ਭਾਵੇਂ ਚੜ੍ਹਦੀ ਅਜੇ ਜਵਾਨੀ,
ਪਰ ਵਿਸ਼ਨੂੰ ਅਵਤਾਰ ਰਾਮ ਸਨ ਕਲਾਵਾਨ ਬਲਵਾਨੀ।
ਧਰਤੀ ਨੂੰ ਇਕ ਤੀਰ ਨਾਲ ਹੀ ਉਹ ਕੰਬਾ ਸਨ ਸਕਦੇ,
ਤੀਰਾਂ ਦੇ ਸੰਗ ਜੰਗ ਅਰੰਭਿਆ ਤੀਰ ਮਾਰ ਨ ਥਕਦੇ।

ਗੁੱਸੇ ਵਿਚ ਤਾੜਕਾ ਆਈ ਦੈਂਤੀ ਸ਼ਕਤੀ ਵਰਤੇ,
ਮੀਂਹ, ਹਨੇਰੀ ਚਾਰ ਚੁਫੇਰੇ ਘੁਪ ਹਨੇਰੇ ਕਰਤੇ।
ਰਾਜ ਕੁਮਾਰ ਨ ਡੋਲੇ ਐ ਪਰ ਡਟੇ ਰਹੇ ਉਸ ਥਾਵੇਂ,
ਮਾਰ ਮੁਕਾਵਾਂਗੇ ਅਜ ਤੈਨੂੰ ਤਾੜਕਾ ਕਿਥੇ ਜਾਵੇਂ।

ਵਿਸ਼ਵਾ ਮਿਤਰ ਨੇ ਸ੍ਰੀ ਰਾਮ ਨੂੰ ਇਕ ਅਸਤਰ ਪਕੜਾਇਆ,
ਜਿਸ ਨੇ ਦੂਰ ਹਨੇਰਾ ਕੀਤਾ ਸਭ ਕੁਝ ਨਜ਼ਰੀ ਆਇਆ।
ਬੜੀ ਦੇਰ ਤਕ ਯੁੱਧ ਜਾਂ ਹੋਇਆ ਤਾੜਕਾ ਸਾਂਹ੍ਵੀ ਆਈ,
ਸ੍ਰੀ ਰਾਮ ਨੇ ਤੀਰ ਮਾਰਿਆ ਡਿਗ ਪਈ ਹੋਸ਼ ਗਵਾਈ।

ਤੜਪ ਤੜਪ ਕੇ ਤਾੜਕਾ ਮਰ ਗਈ ਦੂਰ ਹਨੇਰਾ ਹੋਇਆ,
ਦੇਵਤਿਆ ਨੇ ਫੁਲ ਬਰਸਾਏ ਆਖਣ ਵੈਰੀ ਮੋਇਆ।
ਤਾੜਕਾ ਮਰੀ ਤਾਂ ਵਿਸ਼ਵਾ ਮਿੱਤਰ ਬੜੇ ਹੀ ਪ੍ਰਸੰਨ ਹੋਏ,
ਰਾਜ ਕੁਮਾਰਾਂ ਨੂੰ ਸੰਗ ਲੈ ਕੇ ਆਸ਼ਰਮ ਆਣ ਖਲੋਏ।

ਦੋਹਾਂ ਰਾਜ ਕੁਮਾਰਾਂ ਤਾਈਂ ਦਿੱਤਾ ਮਾਨ ਵਧੇਰਾ,
ਮਰੀ ਤਾੜਕਾ ਚਾਰ ਚੁਫੇਰੇ ਹੋਇਆ ਜਿਵੇਂ ਸਵੇਰਾ।
ਵਿਸ਼ਵਾ ਮਿੱਤਰ ਨੇ ਯਗ ਕਰਨਾ ਸੀ ਸ੍ਰੀ ਰਾਮ ਜੀ ਕਹਿੰਦੇ,
ਨਿਰਭੈ ਹੋ ਕੇ ਯੱਗ ਕਰੋ ਤੁਸੀਂ ਅਸੀਂ ਹਾਂ ਰਾਖੇ ਬਹਿੰਦੇ।

ਕੋਈ ਵੀ ਰਾਖ਼ਸ਼ ਏਥੇ ਆਕੇ ਵਿਘਨ ਨਹੀਂ ਪਾਵੇਗਾ,
ਆਇਆ ਤਾਂ ਫਿਰ ਸੁੱਕਾ ਏਥੋਂ ਕਦੀ ਨਹੀ ਜਾਵੇਗਾ।

## ਮਰੀਚ ਹਾਰ ਗਿਆ

ਸ੍ਰੀ ਰਾਮ ਜੀ ਪਹਿਲੇ ਯੁੱਧ ਵਿਚ ਪੂਰੇ ਸਫਲ ਜਾਂ ਹੋਏ,
ਵਿਸ਼ਵਾ ਮਿੱਤਰ ਨੇ ਉਹਨਾਂ ਤਾਈਂ ਦਿੱਤੇ ਖੁਸ਼ੀ ਦੇ ਢੋਏ।
ਐਸੇ ਅਸਤਰ ਰਾਜ ਕੁਮਾਰਾਂ ਤਾਈਂ ਫਿਰ ਪਕੜਾਏ,
ਜਿੰਨਾਂ ਵਿੱਚ ਅਨੋਖੇ ਗੁਣ ਸਨ ਦਿੱਤੇ ਸਭ ਸਮਝਾਏ।

ਰਲ ਮਿਲ ਕੇ ਸਭ ਨਾਲ ਦੂਜਿਆਂ ਯਗ ਅਰੰਭ ਕਰਾਇਆ,
ਦੋਵਾਂ ਭਾਈਆਂ ਯਗ ਰਾਖੀ ਦਾ ਬੀੜਾ ਆਪ ਉਠਾਇਆ।
ਤਾੜਕਾ ਪੁੱਤਰ ਮਰੀਚ ਨੇ ਆਪਣੀ ਮਾਂ ਦਾ ਸੁਣਿਆ ਮਰਨਾਂ,
ਮੌਤ ਦਾ ਬਦਲਾ ਲੈਣਾਂ ਚਾਹਿਆ ਆਖੇ ਮੈਂ ਨਹੀਂ ਟਲਣਾਂ।

ਯਗ ਵੀ ਮੈਂ ਕਰਨ ਨਹੀਂ ਦੇਣਾਂ ਕੁਝ ਭਾਵੇਂ ਹੋ ਜਾਵੇ,
ਰਾਖ਼ਸ਼ਾਂ ਦਾ ਦਲ ਲੈ ਕੇ ਪੂਰਾ ਆਸ਼ਰਮ ਦੇ ਵਲ ਆਵੇ।
ਰਾਖ਼ਸ਼ ਦਲ ਸਾਰਾ ਹੀ ਉੱਥੇ ਧੂੜ ਉਡਾਂਦਾ ਆਇਆ,
ਵੇਖ ਆਉਂਦਿਆਂ ਸ੍ਰੀ ਰਾਮਕੇ ਤੀਰ ਕਮਾਨ ਉਠਾਇਆ।

ਪਹਿਲਾਂ ਤੀਰ ਮਾਰਿਆ ਐਸਾ ਦੂਰ ਮਰੀਚ ਜਾ ਡਿਗਾ,
ਫੇਰ ਮਾਰਿਆ ਤੀਰ ਦੂਸਰਾਂ ਅੱਗ ਵਰਸਾਵਨ ਲੱਗਾ।
ਲਛਮਣ ਦੇ ਵੀ ਤੀਰ ਸੀ ਐਸੇ ਜ਼ਹਿਰ ਜਿੰਨਾਂ ਨੂੰ ਲਾਇਆ,
ਜਿਸ ਨੂੰ ਵੀ ਉਹ ਤੀਰ ਸੀ ਲਗਦੇ ਅੰਤ ਸੀ ਉਸਦਾ ਆਇਆ।

ਰਾਖ਼ਸ਼ ਦਲ ਘਬਰਾ ਕੇ ਪੁੱਠੇ ਪੈਰੀਂ ਉੱਥੋਂ ਨੱਸਿਆ,
ਜੈ ਜੈ ਕਾਰ ਹੋਈ ਦੋਹਾਂ ਦੀ ਚਾਰ ਚੁਫੇਰਾ ਹੱਸਿਆ।
ਦੇਵਤਿਆਂ ਨੇ ਖ਼ੁਸ਼ੀ ਮਨਾਈ ਯਗ ਸੰਪੂਰਨ ਹੋਇਆ,
ਸਭ ਨੇ ਰਲ ਕੇ ਫੁਲ ਬਰਸਾਏ ਚੌਗਿਰਦਾ ਅਤੀ ਸੋਹਿਆ।

## ਅਹੱਲਿਆ ਦੀ ਕਥਾ

ਵਿਸ਼ਵਾ ਮਿਤਰ ਜੀ ਰਾਜ ਕੁਮਾਰਾਂ ਨਾਲ ਬਨਾਂ ਨੂੰ ਆਏ,
ਰਿਸ਼ੀਆਂ ਦੇ ਆਸ਼ਰਮ ਦੇ ਨੇੜੇ ਆਕੇ ਡੇਰੇ ਲਾਏ।
ਤਪ ਅਸਥਾਨ ਵਖਾਇਆ ਮੁੜਕੇ ਦੋਹਾਂ ਰਾਜ ਕੁਮਾਰਾਂ,
ਜੋ ਸਨ ਇਕ ਸਵਰਗ ਨਮੂਨਾਂ ਚਾਰ ਚੁਫੇਰ ਬਹਾਰਾਂ।

ਇਕ ਦਿਨ ਇਕ ਬਨ ਦੇਖਣ ਚਲੇ ਜੋ ਸੀ ਬੜਾ ਹੀ ਸੋਹਣਾਂ,
ਪਰ ਉੱਥੇ ਕੋਈ ਬੰਦਾ ਨਹੀਂ ਸੀ, ਵੈਸੇ ਸੀ ਮਨ ਮੋਹਣਾਂ।
ਆਦਮ ਕਦ ਪੱਥਰ ਦੀ ਇਕ ਸਿਲ ਬਨ ਦੇ ਵਿਚ ਪਈ ਸੀ,
ਚਿਹਨ ਚੱਕਰ ਸਨ ਇਸਤਰੀਆਂ ਵਰਗੇ ਉਸ ਵਲ ਨਜ਼ਰ ਗਈ ਸੀ।

ਇੰਜ ਲਗਦਾ ਸੀ ਏਸ ਬੁੱਤ ਨੂੰ ਘੜਿਆ ਕਿਸੇ ਸਿਆਣੇ,
ਘੜ ਪੱਥਰ ਦਾ ਬੁੱਤ ਇਹ ਸੋਹਣਾ ਸੁਟਿਆ ਵਿਚ ਵੀਰਾਨੇ।
ਰਾਜ ਕੁਮਾਰੋ ਇਹ ਸਿਲ ਨਾਹੀਂ ਨਾਲ ਧਿਆਨ ਦੇ ਜਾਣੋ,
ਬ੍ਰਹਮ ਪੁੱਤਰੀ ਹੈ ਗੌਤਮ ਨਾਰ ਅਹੱਲਿਆ ਜ਼ਰਾ ਪਛਾਣੋ।

ਵਿਸ਼ਵਾ ਮਿਤਰ ਜੀ ਉਸ ਅਹੱਲਿਆ ਦੀ ਫਿਰ ਕਥਾ ਸੁਨਾਈ,
ਬੜੇ ਧਿਆਨ ਦੇ ਪੈ ਸੁਣਦੇ ਸਨ ਮਗਨ ਹੋ ਦੋਵੇਂ ਭਾਈ।
ਰਾਜ ਕੁਮਾਰੋ! ਬ੍ਰਹਮਾਂ ਜੀ ਦੀ ਇਹ ਸੀ ਸੁੰਦਰ ਪੁੱਤਰੀ,
ਉਸ ਜਹੀ ਕੋਈ ਸੁੰਦਰ ਨਹੀ ਸੀ ਜਿਵੇਂ ਸੀ ਅਰਸ਼ੋਂ ਉੱਤਰੀ।

ਉਸ ਦੀ ਸੁੰਦਰਤਾ ਦੀ ਸੋਭਾ ਦੇਵ ਲੋਕ ਵਿਚ ਪੁੱਜੀ,
ਇੰਦਰ ਉਸ ਨੂੰ ਵੇਖਣ ਆਇਆ ਤੱਕ ਸੱਟ ਵੱਜੀ ਗੁੱਝੀ।
ਰੂਪ ਵੇਖ ਕੇ ਅੰਦਰੋਂ ਹਿੱਲਿਆ ਇੰਦਰ ਦੇਵਤਾ ਐਸਾ,
ਮਾਤ ਲੋਕ ਤੋਂ ਜਾਣਾਂ ਭੁਲਿਆ ਆਮ ਮਨੁੱਖਾਂ ਜੈਸਾ।

ਬਰਹਮਾਂ ਜੀ ਨੇ ਨਾਰ ਅਹੱਲਿਆ ਗੌਤਮ ਨਾਲ ਵਿਆਹੀ,
ਨਦੀ ਕਿਨਾਰੇ ਜੋ ਰਹਿੰਦੇ ਸਨ, ਗ੍ਰਹਿਸਥੀ ਪਦਵੀ ਪਾਈ।
ਗੌਤਮ ਰਿਸ਼ੀ ਨਹਾਵਨ ਖਾਤਰ ਰੋਜ਼ ਨਦੀ ਤੇ ਜਾਂਦੇ,
ਨਾਮ ਜਪਦਿਆਂ ਵਾਪਸ ਮੁੜਦੇ ਦੇਰ ਨਹੀਂ ਸੀ ਲਾਂਦੇ।

ਕੁਕੜ ਬਨ ਇੰਦਰ ਨੇ ਦਿੱਤੀ ਬਹੁਤ ਹੀ ਬਾਂਗ ਸਵੇਰੇ,
ਉਸ ਦਿਨ ਗੌਤਮ ਰਿਸ਼ੀ ਨਹਾਵਨ ਗਏ ਸੀ ਬਹੁਤ ਅਵੇਰੇ।
ਗੌਤਮ ਰੂਪ ਧਾਰ ਕੇ ਇੰਦਰ ਘਰ ਇੰਦਰ ਦੇ ਆਇਆ,
ਭੋਗ ਅਹੱਲਿਆ ਦੇ ਸੰਗ ਕੀਤਾ ਮੰਦਾ ਕਰਮ ਕਮਾਇਆ।

ਮੂੰਹ ਕਾਲਾ ਕਰ ਉਥੇ ਹੀ ਸੀ ਬੈਠਾ ਇੰਦਰ ਹਾਲੇ,
ਗੌਤਮ ਰਿਸ਼ੀ ਵੀ ਆ ਗਏ ਉਤੋਂ ਤਕਿਆ ਸਾਰਾ ਹਾਲੇ।
ਵੇਖ ਇੰਦਰ ਨੂੰ ਗੌਤਮ ਰਿਸ਼ੀ ਨੂੰ ਬਹੁਤ ਹੀ ਗੁੱਸਾ ਆਇਆ,
ਦਿੱਤਾ ਫੇਰ ਸਰਾਪ ਰਿਸ਼ੀ ਨੇ ਦੋਹਾਂ ਆਖ ਸੁਨਾਇਆ।

ਜਿਸ ਇੰਦਰੀ ਵਸ ਵਿਆਕੁਲ ਹੋ ਕੇ ਘੋਰ ਪਾਪ ਤੂੰ ਕੀਤਾ,
ਐਸੇ ਦਾਗ ਪੈਣਗੇ ਤਨ ਤੇ ਤੋੜੀ ਤੂੰ ਕਿਓਂ ਰੀਤਾ।
ਫੇਰ ਸਰਾਪ ਅੱਹਲਿਆ ਨੂੰ ਦੇ ਕਿਹਾ ਕੇ ਜਾ ਸਿਲ ਤੂੰ ਹੋਵੇ,
ਗੌਤਮ ਰਿਸ਼ੀ ਨੇ ਏਸ ਕੰਮ ਵਿਚ ਦੋਸ਼ੀ ਸਮਝੇ ਦੋਵੇਂ।

ਕਿਹਾ ਅਹੱਲਿਆ ਸੁਣੋ ਸੁਆਮੀ ਮੇਰਾ ਦੋਸ਼ ਨ ਕੋਈ,
ਧੋਖਾ ਤਾਂ ਇੰਦਰ ਨੇ ਕੀਤੈ ਮੈਂ ਬੇ ਦੋਸ਼ੀ ਮੋਈ।
ਤੁਸਾਂ ਦਾ ਰੂਪ ਸਮਝ ਕੇ ਮੈਂ ਤਾਂ ਸੰਗ ਇੰਦਰ ਸੰਗ ਕੀਤਾ,
ਅਰਜ਼ ਅਹੱਲਿਆ ਕਰੇ ਵਿਚਾਰੀ ਬਖ਼ਸ਼ੋ ਪਤਿਤ ਪੁਨੀਤਾ।

ਇਤਨਾਂ ਕਰੜਾ ਦਿੱਤਾ ਮੈਨੂੰ ਤੁਸਾਂ ਸਰਾਪ ਹੇ ਸੁਆਮੀ,
ਕਦੋਂ ਉਧਾਰ ਹੋਏਗਾ ਮੇਰਾ ਲੱਥੇਗੀ ਬਦ ਨਾਮੀ।
ਇਹ ਸੁਣ ਗੌਤਮ ਰਿਸ਼ੀ ਕਿਹਾ ਕਿ ਸੁਣੇ ਹੇ ਗੌਤਮ ਨਾਰੀ,
ਵਿਸ਼ਨੂੰ ਦਾ ਅਵਤਾਰ ਧਾਰ ਕੇ ਆਉਣਗੇ ਰਾਮ ਬਲਕਾਰੀ।

ਏਸ ਜੰਗਲ ਵਿਚ ਜਦੋਂ ਆਉਣਗੇ ਸ੍ਰੀ ਰਾਮ ਜੀ ਪਿਆਰੇ,
ਚਰਨ ਛੁਹਾਣਗੇ ਪੱਥਰ ਸਿਲ ਨੂੰ ਫਿਰ ਹੋਵਨ ਨਿਸਤਾਰੇ।
ਪਰ ਚਰਨਾਂ ਦੀ ਛੋਹ ਪਾਵਨ ਲਈ ਜੁਗ ਜੁਗ ਕਰੀਂ ਉਡੀਕਾਂ,
ਸੁਣ ਕੇ ਫਿਰ ਬੇ-ਦੋਸ਼ ਅਹੱਲਿਆ ਮਾਰੀਆਂ ਰੋ ਰੋ ਚੀਕਾਂ।

ਵਿਸ਼ਵਾ ਮਿੱਤਰ ਨੇ ਸ੍ਰੀ ਰਾਮ ਨੂੰ ਕਿਹਾ ਕਿ ਚਰਨ ਛੁਹਾਓ,
ਪੱਥਰ ਦੀ ਸਿਲ ਬਣੀ ਅਹੱਲਿਆ ਹੁਣ ਉਡੀਕ ਮੁਕਾਓ।
ਕਥਾ ਇਹ ਸੁਣ ਕੇ ਸ੍ਰੀ ਰਾਮ ਤੇ ਲਛਮਣ ਚਕ੍ਰਿਤ ਹੋਏ,
ਸਿਲ ਪੱਥਰ ਨੂੰ ਚਰਨ ਛੋਹ ਦਿੱਤੀ ਨੇੜੇ ਬਹੁਤ ਖਲੋਏ।

ਚਰਨ ਛੋਹ ਪਾ ਕੇ ਪੱਥਰ ਦਾ ਬੁੱਤ ਬਨ ਗਈ ਫੇਰ ਅਹੱਲਿਆ,
ਸੁੰਦਰ ਨਾਰੀ ਮੁੜ ਕੇ ਬਣ ਗਈ ਚਰਨ ਸ੍ਰੀ ਰਾਮ ਦਾ ਮੱਲਿਆ।
ਉਠ ਖਲੋਤੀ ਹੱਥ ਜੋੜ ਕੇ ਖਿਮਾਂ ਪਾਪ ਦੀ ਮੰਗੀ,
ਸ੍ਰੀ ਰਾਮ ਜੀ ਮਿਹਰ ਜਾਂ ਕੀਤੀ ਫੇਰ ਹੋ ਗਈ ਸੀ ਚੰਗੀ।

ਦੇਵ ਲੋਕ ਨੂੰ ਚਲੀ ਗਈ ਫਿਰ ਮੁਕਤੀ ਉਸ ਦੀ ਹੋਈ,
ਸ੍ਰੀ ਰਾਮ ਜੀ ਨੇ ਜਨਮਾਂ ਦੀ ਮੈਲ ਓਸ ਦੀ ਧੋਈ।
ਵਿਸ਼ਵਾ ਮਿੱਤਰ ਨੇ ਵਰ ਦਿੱਤਾ ਕਿ ਜੋ ਵੀ ਪੁਰਸ਼ ਤੇ ਨਾਰੀ,
ਕਥਾ ਸੁਣਨਗੇ ਮੁਕਤ ਹੋਣਗੇ ਕਰੇ ਨ ਕਾਮ ਖੁਆਰੀ।

## ਗੰਗਾ ਦੀ ਕਥਾ

ਵਿਸ਼ਵਾ ਮਿੱਤਰ ਨੇ ਸ੍ਰੀ ਰਾਮ ਤੇ ਲਛਮਣ ਦੋਵੇ ਭਾਈ,
ਫਿਰਦੇ ਫਿਰਦੇ ਪਤਿਤ ਪਾਵਨੀ ਪਹੁੰਚੇ ਗੰਗਾ ਮਾਈ।
ਗੰਗਾ ਦਾ ਦਰਸ਼ਨ ਕਰ ਸਭ ਨੇ ਕੀਤੇ ਫਿਰ ਇਸ਼ਨਾਨੇ,
ਸੂਰਜ ਨੂੰ ਜਲ ਅਰਗ ਚੜ੍ਹਾਇਆ ਸਮਝੇ ਭਾਗ ਮਹਾਨੇ।

ਸ੍ਰੀ ਰਾਮ ਜੀ ਵਿਸ਼ਵਾ ਮਿੱਤਰ ਨੂੰ ਪੁਛਿੱਆ ਨਾਲ ਠਰੰਮੇ,
ਇਹ ਕਿਹੜੀ ਹੈ ਗੰਗਾ ਮਾਈ ਜਗਿਆਸਾ ਹੈ ਮਨ ਮੇਂ।
ਵਿਸ਼ਵਾ ਮਿੱਤਰ ਨੇ ਗੰਗਾ ਦੀ ਫਿਰ ਕਥਾ ਸ਼ੁਰੂ ਇੰਜ ਕੀਤੀ,
ਰਾਜ ਕੁਮਾਰੇ, ਤੁਸਾਂ ਦੇ ਵਡਿਆਂ ਦੀ ਹੈ ਆਪ ਇਹ ਬੀਤੀ।

ਤੁਸਾਂ ਦੇ ਵਿਚੋਂ ਹੀ ਇਕ ਰਾਜਾ 'ਸਾਗਰ' ਨਾਮ ਦਾ ਹੋਇਆ,
ਉਸ ਦੀਆਂ ਦੋ ਰਾਣੀਆਂ ਜਿੰਨਾਂ ਆਪਸੀ ਪਿਆਰ ਸਮੋਇਆ।
ਇਕ ਦਾ ਇੱਕ ਪੁਤਰ ਸੀ ਪਰ ਦੂਜੀਓਂ ਸਠ ਹਜ਼ਾਰਾਂ,
ਸਮਾਂ ਆਇਆ ਤਾਂ ਜਵਾਨ ਜੀ ਹੋਏ ਵਧਿਆ ਬਹੁ ਪ੍ਰਵਾਰਾ।

ਫਿਰ ਰਾਜੇ ਸਾਗਰ ਨੇ ਛੇੜੀ ਜਗ ਅਸੁਮੇਧ ਅਰੰਭਿਆ,
ਘੋੜਾ ਛਡਿਆ ਤਾਂ ਫਿਰ ਇੰਦਰ ਰਾਜਾ ਸੁਣ ਕੇ ਕੰਬਿਆ।
ਇੰਦਰ ਨੇ ਘੋੜਾ ਫੜ ਲੀਤਾ ਚਾਹਿਆ ਓਸ ਛੁਪਾਣਾਂ,
ਕਪਲ ਮੁਨੀ ਦੇ ਆਸ਼ਰਮ ਅੰਦਰ ਲਭਿਆ ਓਸ ਟਿਕਾਣਾਂ।

ਘੋੜਾ ਰਾਜੇ ਸਾਗਰ ਦਾ ਉਸ ਆਸ਼ਰਮ ਦੇ ਵਿਚ ਬੰਨ੍ਹਿਆ,
ਵਾਪਸ ਜਦੋਂ ਨ ਮੁੜਿਆ ਘੋੜਾ ਰਾਜੇ ਦਾ ਮਨ ਸੁੰਨ੍ਹਿਆ।
ਰਾਜੇ ਸਾਗਰ ਨੇ ਘੋੜਾ ਲੱਭਣ ਦਾ ਫਿਰ ਸੀ ਜਤਨ ਅਰੰਭਿਆ,
ਸਠ ਹਜ਼ਾਰ ਪੁਤਰਾਂ ਨੂੰ ਘੱਲਿਆ ਲੱਭ ਲੱਭ ਲਸ਼ਕਰ ਹੰਭਿਆ।

ਕਪਲ ਮੁਨੀ ਦਾ ਆਸ਼ਰਮ ਜਿਹੜਾ ਉੱਥੋਂ ਦੂਰ ਬੜਾ ਸੀ,
ਇਹ ਕਹਿੰਦੇ ਨੇ ਕਪਲ ਆਸ਼ਰਮ ਜਗ ਮਸ਼ਹੂਰ ਬੜਾ ਸੀ।
ਰਾਜ ਪੁੱਤਰ ਗੁੱਸੇ ਵਿਚ ਆਕੇ ਕਪਲ ਨੂੰ ਕੌੜਾ ਬੋਲੇ,
ਕ੍ਰੋਧ ਵਾਨ ਹੋ ਕਪਿਲ ਮੁਨੀ ਨੇ ਭਸਮ ਕਰੇ ਸਭ ਟੋਲੇ।

ਰਾਜੇ ਸਾਗਰ ਜਦੋਂ ਵੇਖਿਆ ਘੋੜਾ ਪਿਛਾਂ ਨਹੀਂ ਮੁੜਿਆ,
ਸਠ ਹਜਾਰ ਪੁੱਤਰ ਵੀ ਘਲੇ ਮੁੜੇ ਨ ਅੰਦਰੋਂ ਕੁੜਿਆ।
ਉਸ ਨੇ ਪੁਤ ਅਸਮੰਜਸ ਘਲਿਆ ਛੇਤੀ ਲਿਆਓ ਘੋੜਾ,
ਸਠ ਹਜ਼ਾਰ ਭਰਾਵਾਂ ਨੂੰ ਮਰਿਆ ਤਕ ਅੰਦਰੋ ਬੁਝਿਆ।

ਦੁਖੀ ਹੋਇਆ ਤਾਂ ਕਪਲ ਮੁਨੀ ਨੇ ਧੀਰਜ਼ ਬਹੁਤ ਬਨ੍ਹਾਈ,
ਕਿਹਾ ਕਿ ਗੰਗਾ ਜਲ ਜੇ ਆਵੇ ਜੀਣਗੇ ਤੇਰੇ ਭਾਈ।
ਪਰ ਸਵਰਗਾਂ 'ਚੋਂ ਨਾਲ ਤਪੱਸਿਆ ਆਵੇ ਮਾਈ ਗੰਗਾ,
ਕਠਨ ਤਪੱਸਿਆ ਕਰਨੀ ਪੈਣੀ ਵੈਸੇ ਕੰਮ ਹੈ ਚੰਗਾ।

ਕਪਲ ਮੁਨੀ ਦੀ ਇਹ ਗਲ ਸੁਣਕੇ ਰਾਜ ਕੁਮਾਰ ਪਰਤਿਆ,
ਘੋੜਾ ਲੈ ਕੇ ਘਰਾਂ ਨੂੰ ਆਇਆ ਦਸਿਆ ਜੋ ਸੀ ਵਰਤਿਆ।
ਰਾਜਾ ਸਾਗਰ ਸੁਣ ਮਰਿਆ ਪੁੱਤ ਦੁੱਖ ਨ ਗਿਆ ਸੁ ਜਰਿਆ,
ਫੇਰ ਅਸਮੰਜਸ਼ ਇਸ ਲਈ ਬੜਾ ਹੀ ਤਪ ਹੈ ਕਰਿਆ।

ਉਸ ਦਾ ਪੁੱਤਰ ਅੰਸਮਾਨ ਤੇ ਨਾਲ ਦਲੀਪ ਵੀ ਲਗਾ,
ਬਹੁਤ ਤਪੱਸਿਆ ਕੀਤੀ ਐ ਪਰ ਨਹੀਂ ਸੌਰਿਆ ਅੱਗਾ।
ਵਿਸ਼ਵਾ ਮਿੱਤਰ ਜੀ ਏਸੇ ਤਰਾਂ ਹੀ ਕਥਾ ਸੁਨਾਵਨ ਸਾਰੀ,
ਸਮਾਂ ਬੀਤਿਆ ਫੇਰ ਦਲੀਪ ਦਾ ਪੁਤਰ ਭਗੀਰਥ ਹੋਇਆ।

ਘੋਰ ਤਪੱਸਿਆ ਕੀਤੀ ਉਸਨੇ ਭਗਵਨ ਤੋ ਵਰ ਮੰਗਿਆ,
ਵਰ ਮਿਲਿਆ ਧਰਤੀ ਤੇ ਗੰਗਾ ਸਭ ਦਾ ਮਨਚਿੱਤ ਰੰਗਿਆ।
ਗੰਗਾ ਨੂੰ ਲੈ ਭਾਗੀਰਥ ਜਦ ਉਸ ਅਸਥਾਂਨ ਤੇ ਪੁੱਜਾ,
ਸਾਗਰ ਦੇ ਪੁੱਤ ਸਾਰੇ ਉਠੇ ਹੋਇਆ ਕੌਤਕ ਗੁੱਝਾ।

ਉਹਨਾਂ ਨੂੰ ਜਾਂ ਪਾਣੀ ਮਿਲਿਆ ਸਭ ਦੀ ਮੁਕਤੀ ਹੋਈ,
ਭਗਵਨ ਕਿਰਪਾ ਕਰਨ ਤਾਂ ਮਿਲਦੀ ਹਰ ਬੰਦੇ ਨੂੰ ਢੋਈ।
ਓਸ ਥਾਂ ਅਜ ਗੰਗਾ ਸਾਗਰ ਤੱਕ ਕੇ ਕਹਿੰਦੇ ਰਹਿੰਦੇ,
ਭਾਗੀਰਥ ਕਿ ਜਿਸ ਨੂੰ ਸਾਰੇ ਪਰ ਉਪਕਾਰੀ ਕਹਿੰਦੇ।

ਮਿਹਨਤ ਕਰ ਕੇ ਸੁਵਰਗਾਂ ਵਿਚੋਂ ਗੰਗਾ ਉਸ ਲਿਆਂਦੀ,
ਜਿਸ ਵਿਚ ਕਰ ਇਸ਼ਨਾਨ ਬੰਦੇ ਦੀ ਦੇਹ ਸਫਲੀ ਹੋ ਜਾਂਦੀ।
ਰਾਜ ਕੁਮਾਰਾਂ ਕਿਹਾ ਮੁਨੀ ਜੀ ਰਿਸ਼ੀ ਮੁਨੀ ਤਾਂ ਸਾਰੇ,
ਰਹਿੰਦੇ ਹੋਣਗੇ ਇੰਜ ਲਗਦਾ ਏ ਗੰਗਾ ਨਦੀ ਕਿਨਾਰੇ।

ਵਿਸ਼ਵਾ ਮਿਤਰ ਮਹਾ ਰਿਸ਼ੀ ਜੀ ਕਹਿਣ ਹਾਂ ਰਾਜ ਕੁਮਾਰੋ,
ਗੰਗਾ ਕੰਢੇ ਰਹਿੰਦੇ ਨੇ ਸਭ ਸਚੇ ਬਚਨ ਤੁਹਾਰੋ।
ਹਰੇ ਭਰੇ ਖੇਤਾਂ ਦੇ ਵਿੱਚੋਂ ਇਹ ਗੰਗਾ ਹੈ ਲੰਘਦੀ,
ਪਤਿਤ ਪਾਵਨੀ ਜੀਵਨ ਬਖਸ਼ਨ ਵਾਲੀ ਸੁਖ ਹੈ ਮੰਗਦੀ।

## ਸ੍ਰੀ ਰਾਮ ਚੰਦਰ ਜੀ ਤੇ ਲਛਮਣ ਨੇ ਜਨਕਪੁਰੀ ਜਾਣਾ

ਗੰਗਾ ਨਿਰਮਲ ਜਲ ਦੀ ਜਦ ਸ਼ੋਭਾ ਵਰਨਣ ਹੋਈ,
ਗੰਗਾ ਜੀ ਦੀ ਕਥਾ ਕਰਨ ਵਿੱਚ ਕਸਰ ਰਹੀ ਨ ਕੋਈ।
ਵਿਸ਼ਵਾ ਮਿਤਰ ਜੀ ਨੇ ਦੋਹਾਂ, ਬੀਰਾਂ ਨੂੰ ਫਰਮਾਇਆ,
ਜਨਕ ਪੁਰੀ ਵਲ ਚੱਲੀਏ ਚੱਲੋ ਮੁੜ ਕੇ ਇੰਜ ਸਮਝਾਇਆ।

ਬੜੀ ਅਨੋਖੀ ਅਤੇ ਅਨੁਪਮ ਜਨਕ ਪੁਰੀ ਹੈ ਜਾਣੋ,
ਉਸ ਨਗਰੀ ਨੂੰ ਵੇਖਣ ਚੱਲੀਏ ਬਾਤ ਮੇਰੀ ਪਰਵਾਨੋ।
ਲਛਮਣ ਪੁਛਿਆ ਮਹਾ ਮੁਨੀ ਜੀ ਕੇਵਲ ਤਕਣੀ ਨਗਰੀ,
ਜਾਂ ਕੋਈ ਕੰਮ ਹੋਰ ਹੈ ਓਥੇ ਹੈ ਜਗਿਆਸਾ ਤਗੜੀ।

ਰਾਜੇ ਜਨਕ ਦੀ ਸੁੰਦਰ ਪੁਤਰੀ ਯੋਗ ਵਿਆਹ ਦੇ ਹੋਈ,
ਰਖਿਆ ਰਾਜੇ ਜਨਕ ਸੁਅੰਬਰ ਜਾ ਸਕਦੇ ਹਰ ਕੋਈ।
ਵਿੱਚ ਸੁਅੰਬਰ ਰਿਸ਼ੀ ਮੁਨੀ ਤੇ ਦੇਵ ਤੇ ਆਉਣਗੇ ਸਾਰੇ,
ਬੜੇ ਬਹਾਦਰ ਰਾਜ ਕੁਮਾਰ ਵੀ ਓਥੇ ਹੋਨ ਪਧਾਰੇ।

ਤੁਸੀਂ ਵੀ ਚੱਲੋ ਵਿੱਚ ਸੁਅੰਬਰ ਤੁਸਾਂ ਵੀ ਹਿੱਸਾ ਲੈਣਾ,
ਤਿੰਨੇ ਤੁਰ ਪੈਂ ਜਨਕ ਪੁਰੀ ਨੂੰ ਮੰਨ ਰਿਸ਼ੀ ਦਾ ਕਹਿਣਾ।
ਮਾਰ ਮਨਜ਼ਲਾਂ ਜਨਕ ਪੁਰੀ ਵਿੱਚ ਆਖਰ ਪੁੱਜੇ ਤਿੰਨੇ,
ਜਨਕ ਪੁਰੀ ਤਾਂ ਦੁਲਹਨ ਵਾਂਗੂ ਸਜੀ ਸੀ ਇੰਨੇ ਬਿਨੇ।

ਹਰ ਪਾਸੇ ਹੀ ਸ਼ਹਿਰ ਦੇ ਅੰਦਰ ਐਸੀ ਰੌਣਕ ਲਗੀ,
ਅਤਪ੍ਰਸੰਗ ਸਨ ਸਾਰੇ ਲੋਕੀ ਹਵਾ ਖੁਸ਼ੀ ਦੀ ਵਗਦੀ।
ਰਾਜਾ ਜਨਕ ਸੀ ਧਰਮੀ ਰਾਜਾ, ਦਇਆ ਧਰਮ ਹਰ ਪਾਸੇ,
ਸਾਰੀ ਜੰਤਾ ਸੁਖੀ ਬੜੀ ਸੀ ਸਭ ਦੇ ਨਿਰਜਨ ਰਾਜੇ।

ਰਾਜੇ ਸੁਣਿਆ ਵਿਸ਼ਵਾ ਮਿੱਤਰ ਸ਼ਹਿਰ ਦੇ ਵਿੱਚ ਹਨ ਆਏ,
ਅਤੀ ਸੁੰਦਰ ਦੋ ਰਾਜ ਕੁਮਾਰ ਵੀ ਅਪਣੇ ਨਾਲ ਲਿਆਏ।
ਰਾਜ ਸਿੰਘਾਸਨ ਤੋਂ ਉਠ ਰਾਜਾ ਕਰਨ ਸੁਆਗਤ ਆਇਆ,
ਸੁਆਗਤ ਵਿੱਚ ਉਤਾਰ ਆਰਤੀ, ਨਰਸਿੰਘ ਨਾਦ ਵਜਾਇਆ।

ਵਿਸ਼ਵਾ ਮਿੱਤਰ ਤੇ ਰਾਜ ਕੁਮਾਰਾਂ ਨੂੰ ਰਾਜ ਭਵਨ 'ਚ ਲਿਆਂਦੇ,
ਸਿੰਘਾਸਨ ਤੇ ਤਿੰਨਾਂ ਤਾਈਂ ਰਾਜਾ ਜਨਕ ਬਿਠਾਂਦੇ।
ਪੁੱਛਿਆ ਜਨਕ ਮੁਨੀ ਜੀ ਰਾਜ ਕੁਮਾਰ ਨੇ ਕਿਹੜੇ,
ਸੁੰਦਰਤਾ ਤੇ ਸੁਹਲ ਜਵਾਨੀ ਵਿੱਚ ਬੇਮਿਸਲ ਨੇ ਜਿਹੜੇ।

ਇਹਨਾਂ ਰਾਜ ਕੁਮਾਰਾਂ ਦੀ ਹੁਣ ਜਾਣ ਪਛਾਣ ਕਰਾਓ,
ਵਡ ਭਾਗੇ ਕਿਸ ਦੇ ਹਨ ਪੁੱਤਰ ਖੋਲ ਜ਼ਰਾ ਸਮਝਾਓ।
ਰਾਜਾ ਜਨਕ ਦੀ ਜਾਣਕੇ ਇੱਛਾ ਵਿਸ਼ਵਾ ਮਿੱਤਰ ਬੋਲੇ,
ਇਹ ਰਾਜੇ ਦਸਰਥ ਦੇ ਪੁੱਤ ਹਨ ਭੇਤ ਸੀ ਦਿਲ ਦੇ ਖੋਲੇ।

ਰਾਜੇ ਦਸਰਥ ਨੇ ਇਕ ਵੇਰਾਂ ਅਸ਼ਵਮੇਧ ਯਗ ਕੀਤਾ,
ਚਾਰ ਪੁੱਤਰ ਸਨ ਦਿੱਤੇ ਭਗਵਨ, ਜੋ ਹੈ ਪਤਿਤ ਪੁਨੀਤਾ।
ਇਹ ਵੱਡਾ ਹੈ ਸ੍ਰੀ ਰਾਮ ਜੀ ਦੂਜਾ ਲਛਮਣ ਭਰਾਤਾ.
ਮਹਾ ਬਲੀ ,ਹਨ ਦੋਵੇਂ ਭਾਈ ਸਾਰਾ ਹਾਲ ਸੁਨਾਤਾ।

ਵਿਸ਼ਨੂੰ ਦਾ ਅਵਤਾਰ ਨੇ ਦੋਵੇਂ ਦੁਸ਼ਟ ਦਮਨ ਹਨ ਜਾਣੋ.
ਤਾੜਕਾ ਮਾਰ ਮਰੀਚ ਹਰਾਇਆ ਬਲੀ ਬੜੇ ਪਰਵਾਨੋ।
ਸ੍ਰੀ ਰਾਮ ਤੇ ਲਛਮਣ ਜੀ ਦਾ ਹਾਲ ਜਾਣਿਆ ਸਾਰਾ,
ਰਾਜਾ ਜਨਕ ਬੜਾ ਖੁਸ਼ ਹੋਇਆ ਸ਼ੁਕਰ ਮਨਾਇਆ ਭਾਰਾ।

3

ਰਾਜੇ ਕਿਹਾ ਕਿ ਦਸਰਥ ਪੁਤਰਾਂ ਚਰਨ ਪਾਏ ਇਸ ਨਗਰੀ,
ਹੋਈ ਪਵਿਤਰ ਨਗਰੀ ਸਾਰੀ ਮਿਹਰ ਹੋਈ ਏ ਤਗੜੀ।
ਰਾਜ ਕੁਮਾਰੀ ਸੀਤਾ ਦਾ ਹੈ ਰਚਿਆ ਗਿਆ ਸੁਅੰਬਰ,
ਬੈਠੋ ਵਿਚ ਸੁਅੰਬਰ ਮੰਡਪ ਫੁਲ ਬਾਗਾਂ ਦੇ ਅੰਬਰ।

ਵਿਸ਼ਵ ਮਿੱਤਰ ਤੇ ਰਾਜ ਕੁਮਾਰਾਂ ਨੂੰ ਮਹਿਲੀਂ ਠਹਿਰਾਇਆ,
ਸ਼ਹਿਰ ਵੇਖਣ ਦੀ ਇਛਾ ਹੋਈ ਸ਼ਹਿਰ ਗਿਆ ਦਿਖਲਾਇਆ।
ਸ਼੍ਰੀ ਰਾਮ ਤੇ ਲਛਮਣ ਦੋਹਾਂ ਸੈਰ ਸ਼ਹਿਰ ਦੀ ਕੀਤੀ,
ਜਨਕ ਪੁਰੀ ਦੇ ਸੋਹਣੇ-ਬਾਗੀਂ ਫਿਰੇ ਸੀ ਚੁਪ ਚੁਪੀਤੀ।

ਇਕ ਬਾਗ ਵਿਚ ਰਾਜ ਕੁਮਾਰੀ ਸੀਤਾ ਨਜ਼ਰੀ ਆਈ,
ਸਖੀਆਂ ਨਾਲ ਉਹ ਸੈਰ ਕਰਨ ਹਿੱਤ ਸੀ ਬਾਗਾਂ ਵਿਚ ਧਾਈ।
ਕਰਕੇ ਸੈਰ ਸ਼ਹਿਰ ਦੀ ਦੋਵੇਂ ਮੁੜ ਮਹਿਲਾਂ ਨੂੰ ਆਏ,
ਲੋਕਾਂ ਦੋਹਾਂ ਰਾਜ ਕੁਮਾਰਾਂ ਦੇ ਰੱਜ ਦਰਸ਼ਨ ਪਾਏ।

# ਸ੍ਰੀ ਰਾਮ ਨੇ ਸ਼ਿਵ ਜੀ ਦਾ ਧਨੁਸ਼ ਤੋੜਿਆ

ਅਗਲੇ ਦਿਨ ਸੁਅੰਬਰ ਸੀ ਜਦ ਰੌਣਕ ਬਹੁਤੀ ਹੋਈ,
ਦੂਰ-ਦੂਰ ਤਕ ਅਪੜੀ ਏਸ ਸੁਅੰਬਰ ਦੀ ਕਨਸੋਈ।
ਸ਼ਰਤ ਸੁਅੰਬਰ ਦੀ ਸੀ ਜਿਹੜੀ ਰਾਜੇ ਜਨਕ ਸੁਨਾਈ,
ਭਾਰਾ ਧਨੁਸ਼ ਜੋ ਹੈ ਸ਼ਿਵ ਜੀ ਦਾ ਸਭ ਨੂੰ ਦਵੇ ਦਿਖਾਈ।

ਜੋ ਵੀ ਏਸ ਧਨੁਸ਼ ਦਾ ਚਿੱਲਾ ਖਿਚ ਕੇ ਖੂਬ ਚੜਾਵੇ,
ਉਸ ਬਹਾਦਰ ਨਾਲ ਹੀ ਸੀਤਾ ਅਜ ਵਿਆਹੀ ਜਾਵੇ।
ਲੋਹੇ ਦੇ ਸੰਦੂਕ 'ਚ ਰੱਖਿਆ ਗਿਆ ਸੀ ਧਨੁਸ਼ ਇਹ ਭਾਰਾ,
ਅੱਠ ਪਹੀਏ ਸਨ ਲੱਗੇ ਜਿਸ ਨੂੰ ਕੌਣ ਹੈ ਚੁੱਕਣ ਹਾਰਾ।

ਵਿਸ਼ਵਾ ਮਿੱਤਰ ਵੀ ਰਾਜ ਕੁਮਾਰਾਂ ਨਾਲ ਮੰਡਪ ਵਿਚ ਆਇਆ,
ਉੱਚੇ ਥਾਂ ਦੋਹਾਂ ਨੂੰ ਰਾਜੇ ਜਨਕ ਨੇ ਆਪ ਬਿਠਾਇਆ।
ਰਾਜਾ ਜਨਕ ਫੇਰ ਮੰਡਪ ਵਿਚ ਧਨੁਸ਼ ਨੂੰ ਰੇੜ੍ਹ ਲਿਆਵੇ,
ਦੱਸਿਆ ਗਿਆ ਕਿ ਏਸ ਧਨੁਸ਼ ਦਾ ਚਿੱਲਾ ਕੋਈ ਚੜ੍ਹਾਵੇ।

ਇਸ ਧਨੁਸ਼ ਦੀ ਰਾਜੇ ਜਨਕ ਨੇ ਇੰਜ ਸੀ ਕਥਾ ਸੁਨਾਈ,
ਸੁਣ ਹੈਰਾਨ ਹੋਏ ਸਨ ਸਾਰੇ ਮੂੰਹ ਵਿਚ ਉਂਗਲੀ ਪਾਈ।
ਇਕ ਰਾਜਾ "ਨਾਮੀ" ਹੋਇਆ ਏ ਲਿਖਿਆ ਵਿਚ ਇਤਿਹਾਸਾਂ,
ਉਸ ਦੇ ਪੁੱਤਰ "ਦੇਵ ਰਾਤ" ਨੂੰ ਧਨੁਸ਼ ਦੀਆਂ ਸਨ ਆਸਾਂ।

ਪਹਿਲਾਂ ਧਨੁਸ਼ ਇਹ ਸ਼ਿਵ ਸ਼ੰਕਰ ਭਗਵਾਨ ਕੋਲ ਸੀ ਹੁੰਦਾ,
ਏਸ ਧਨੁਸ਼ ਸੰਗ ਯਗ ਦਕਸ਼ੇ ਦਾ ਕਰ ਦਿੱਤਾ ਸੀ ਊਂਧਾ।
ਇਕ ਵਾਰ ਸ਼ੰਕਰ ਨੇ ਦੇਵਾਂ ਤਾਈਂ ਬੜਾ ਡਰਾਇਆ,
ਦੇਵਤਿਆਂ ਸ਼ੰਕਰ ਨੂੰ ਖੁਸ਼ਕਰ ਧਨੁਸ਼ ਫੇਰ ਇਹ ਪਾਇਆ।

ਏਸ ਧਨੁਸ਼ ਨੂੰ ਬੇਟੀ ਸੀਤਾ ਚੁਕ ਪਰਾਂ ਸੀ ਕੀਤਾ,
ਤਾਂ ਹੀ ਏਸ ਧਨੁਸ਼ ਨੂੰ ਅਜ ਮੈਂ ਵਿਚ ਸੁਅੰਬਰ ਲੀਤਾ।
ਇਸ ਤੋਂ ਅੱਗੇ ਜਨਕ ਰਾਜੇ ਨੇ ਵਿਚ ਸੁਅੰਬਰ ਸਾਰੇ,
ਉੱਚੀ-ਉੱਚੀ ਕਥਾ ਸੁਨਾਈ, ਸੀਤਾ ਜੀ ਦੇ ਬਾਰੇ।

ਯਗਾਂ ਸਮੇਂ ਸੋਨੇ ਦਾ ਹਲ ਲੈ ਧਰਤੀ ਤੇ ਜਦ ਵਾਹਿਆ,
ਧਰਤੀ ਚੋਂ ਇਹ ਕੰਨਿਆ ਨਿਕਲੀ ਉਸ ਨੂੰ ਘਰ ਲੈ ਆਇਆ।
ਇਹ ਧਰਤੀ ਦੀ ਪੁਤਰੀ ਜਾਣੋ ਘਰ ਮੇਰੇ ਜੋ ਆਈ,
ਸੁਖ ਸੁਮਰਿਧੀਆਂ ਰਾਜ ਮੇਰੇ 'ਚ ਇਹ ਸੀ ਨਾਲ ਲਿਆਈ।

ਯਗ ਸੰਪੂਰਨ ਹੋਇਆ ਤਾਂ ਫਿਰ ਦੇਵ ਬੜੇ ਖੁਸ਼ ਹੋਏ,
ਅਕਾਸ਼ਾਂ ਤੋਂ ਫੁਲ ਬਰਸਾਏ, ਸਾਰੇ ਦੁਖੜੇ ਧੋਏ।
ਸੀਤਾ ਅਜ ਵਿਆਹ ਦੇ ਲਾਇਕ ਵੇਖ ਲੌ ਅਜ ਹੈ ਹੋਈ,
ਧਨੁਸ਼ ਨੂੰ ਚੁਕ ਚੜਾਵੇ ਚਿੱਲਾ, ਰਾਜ ਕੁਮਾਰ ਜੋ ਕੋਈ।

ਉਸ ਦੇ ਨਾਲ ਵਿਆਹਾਂ ਸੀਤਾ ਇਹ ਹੀ ਸ਼ਰਤ ਹੈ ਮੇਰੀ,
ਹਰ ਇਕ ਸੂਰਬੀਰ ਕਰ ਸਕਦੈ, ਕੋਸ਼ਸ਼ ਲਾਵੇ ਨ ਦੇਰੀ।
ਸੁਣ ਐਲਾਨ ਜਨਕ ਰਾਜੇ ਦਾ ਕਈਆਂ ਦੇ ਦਿਲ ਮਚਲੇ,
ਸੁੰਦਰ ਸੀਤਾ ਨੂੰ ਤਕ ਕਹਿੰਦੇ ਕੀਕਰ ਹੋਈਏ ਸਫਲੇ।

ਰਾਜ ਕੁਮਾਰ ਤੇ ਦੇਵਤੇ ਉੱਠੇ ਸਭ ਨੇ ਜ਼ੋਰ ਅਜ਼ਮਾਇਆ,
ਧਨੁਸ਼ ਨ ਚੁਕਿਆ ਗਿਆ ਕਿਸੇ ਤੋਂ, ਹਰ ਇਕ ਹੀ ਸ਼ਰਮਾਇਆ।
ਕਈ ਤਾਂ ਏਸ ਧਨੁਸ਼ ਦੇ ਤਾਈਂ ਨਹੀਂ ਹਿਲਾ ਵੀ ਸਕੇ,
ਭਾਰ ਧਨੁਸ਼ ਦਾ ਵੇਖ ਕੇ ਸਾਰੇ ਰਹਿ ਗਏ ਹੱਕੇ ਬੱਕੇ।

ਸ਼ਰਮਿੰਦੇ ਹੋ ਅਪਣੀ ਅਪਣੀ ਥਾਂ ਤੇ ਬਹਿੰਦੇ ਜਾਂਦੇ,
ਚੁਪ ਹੋਈ ਦਰਬਾਰ ਦੇ ਅੰਦਰ ਸਾਰੇ ਹੋਏ ਮਾਂਦੇ।
ਰਾਜਾ ਜਨਕ ਉਦਾਸ ਹੋ ਗਿਆ ਮਨ ਵਿਚ ਸੋਚ ਇਹ ਆਈ,
ਕਿਸੇ ਵੀ ਧਨੁਸ਼ ਨ ਚੁਕਿਆ ਸੀਤਾ ਕੀਕਰ ਜਾਊ ਵਿਆਹੀ।

ਮੰਡਪ ਵਿਚ ਜਾਂ ਛਾਈ ਉਦਾਸੀ ਵੇਖੀ ਚਾਰ ਚੁਫੇਰੇ,
ਵਿਸ਼ਵਾ ਮਿੱਤਰ ਸ੍ਰੀ ਰਾਮ ਵੱਲ ਆਪਣਾ ਮੁਖੜਾ ਫੇਰੇ।
ਉਠੋ ਰਾਜ ਕੁਮਾਰ ਰਾਮ ਜੀ ਬਲ ਅਪਣਾ ਪ੍ਰਗਟਾਓ.
ਜਨਕ ਦੇ ਚਿਹਰੇ ਉਤੋਂ ਛੇਤੀ ਛਾਈ ਉਦਾਸੀ ਲਾਹੋ।

ਵੇਖੋ ਮੰਡਪ ਦੇ ਵਿਚ ਅਜ ਇਹ ਵਰਤੀ ਦਸ਼ਾ ਹੈ ਕੈਸੀ,
ਸੀਤਾ ਹੈ ਕੁਮਲਾਈ ਤਕ ਕੇ ਲਾਜਵੰਤੀ ਦੇ ਜੈਸੀ।
ਵਿਸ਼ਵਾ ਮਿੱਤਰ ਨੂੰ ਟੇਕ ਕੇ ਮਥਾ ਉੱਠੇ ਰਾਮ ਰਘੁਰਾਈ,
ਸਾਰੀ ਸਭਾ ਤੇ ਸੀਤਾ ਵਲ ਵੀ ਉਹਨਾਂ ਨਜ਼ਰ ਦੁੜਾਈ।

ਉੱਚੀ ਥਾਂ ਬੈਠੀ ਸੀਤਾ ਵਲ ਸ਼੍ਰੀ ਰਾਮ ਜੀ ਤਕਿਆ,
ਕਮਲ ਨੈਣ ਸੀਤਾ ਦੇ ਮੁੰਦੇ ਤਕਿਆ ਨਾ ਜਾ ਸਕਿਆ।
ਵਾਂਗ ਗੁਲਾਬ ਦੇ ਖਿੜਿਆ ਚਿਹਰਾ ਨਿਰਮਲ ਬੁਲ ਮੁਸਕਾਏ,
ਜਿਓਂ ਸੂਰਜ ਦੀਆਂ ਪਹਲੀਆਂ ਕਿਰਨਾਂ ਤਕ ਕੇ ਫੁਲ ਖਿੜ ਜਾਏ।

ਸ਼੍ਰੀ ਰਾਮ ਚੰਦ ਜੀ ਵਿਸ਼ਨੂੰ ਅਵਤਾਰ ਨੇ ਮੰਨੇ ਜਾਂਦੇ,
ਬਲੀਆਂ 'ਚੋਂ ਸਨ ਮਹਾਬਲੀ ਜੋ ਹਾਰ ਕਦੇ ਨ ਖਾਂਦੇ।
ਹੌਲੀ-ਹੌਲੀ ਵਧੇ ਧਨੁਸ਼ ਵਲ ਵੇਖਣ ਲੋਕੀ ਸਾਰੇ,
ਪਕੜ ਹਿਲਾਇਆ ਧਨੁਸ਼ ਜਾਂ ਹਿਲਿਆ ਕਾਗਜ਼ ਲਵੇ ਹੁਲਾਰੇ।

ਚੁਕਿਆ ਤਾਂ ਆਕਾਸ਼ਾਂ ਵਿਚੋਂ ਬਹੁਤ ਅਵਾਜ਼ਾਂ ਆਈਆਂ,
ਸਭਾ ਦੀ ਜਾਨ 'ਚ ਜਾਨ ਆ ਗਈ, ਖੁਸ਼ੀਆਂ ਦੂਨ ਸਵਾਈਆਂ।
ਚਿੱਲਾ ਜਦੋਂ ਚੜ੍ਹਾਵਨ ਲੱਗੇ ਧਨੁਸ਼ ਦੇ ਟੋਟੇ ਹੋਏ,
ਟੁੱਟਣ ਦੀ ਆਵਾਜ਼ ਭਿਆਨਕ ਅਪੜੀ ਦੂਰ ਸੀ ਸੋਇ।

ਮੰਡਪ ਵਿਚ ਸਨ ਬੈਠੇ ਜਿਹੜੇ ਡਰ ਕੇ ਅੰਦਰੋਂ ਡੋਲੇ,
ਜਿਓ ਬਿਜਲੀ ਹੈ ਡਿੱਗੀ ਕਿਧਰੇ ਧਰਤ ਖਾਵੇ ਹਿਚਕੋਲੇ।
ਸ਼੍ਰੀ ਰਾਮ ਚੰਦਰ ਦੀ ਵੇਖੀ ਜਦੋਂ ਅਦੁਤੀ ਸ਼ਕਤੀ,
ਜੁੜ ਗਏ ਦੰਦ ਸਭ ਦੇ ਓਥੇ ਧੰਨ ਧੰਨ ਸਭ ਨੇ ਕਰਤੀ।

ਰਾਜ ਕੰਨਿਆ ਸੀਤਾ ਨਾਲੇ ਸਖੀਆਂ ਸਾਰੀਆਂ ਆਈਆਂ,
ਫੁੱਲਾਂ ਦਾ ਫਿਰ ਮੀਂਹ ਬਰਸਾਇਆ ਗਾ ਗਾ ਝੜੀਆਂ ਲਾਈਆਂ।
ਰਾਜੇ ਜਨਕ ਦਾ ਚਿਹਰਾ ਵੇਖੋ ਖਿੜਿਆ ਵਾਂਗ ਗੁਲਾਬਾਂ,
ਗੂੜ੍ਹਾ ਲਾਲ ਰੰਗ ਓਸ ਦਾ ਹੋਇਆ ਵੇਖੋ ਵਾਂਗ ਉਨਾਬਾਂ।

ਵਿਸ਼ਵਾ ਮਿੱਤਰ ਦੇ ਕੋਲ ਜਾਂ ਆਇਆ ਹੋਇਆ ਗਦ ਗਦ ਪੂਰਾ,
ਖੁਸ਼ੀ ਦੇ ਵਿਚ ਕੁਝ ਬੋਲ ਨ ਸਕਿਆ ਰਹਿ ਗਿਆ ਬੋਲ ਅਧੂਰਾ।
"ਸ਼੍ਰੀ ਰਾਮ ਲੜ ਲਾਈ ਸੀਤਾ" ਇਤਨਾਂ ਹੀ ਕਹਿ ਪਾਇਆ,
ਕਰੋ ਤਿਆਰੀ ਵਿਆਹ ਦੀ ਛੇਤੀ ਰਿਸ਼ੀ ਨੂੰ ਆਖ ਸੁਨਾਇਆ।

## ਖਬਰ ਮਿਲਣੀ ਰਾਜੇ ਦਸਰਥ ਨੂੰ ਅਯੁਧਿਆ ਪੁਰੀ ਤੋਂ ਜੰਞ ਆਉਣੀ

ਕਹਿੰਦੇ ਨੇ ਪ੍ਰਸੰਨਤਾ ਪੁਰਸ਼ ਨੂੰ ਕਰ ਦੇਂਦੀ ਏ ਕਮਲਾ,
ਰਾਜਾ ਜਨਕ ਹੋਇਆ ਖੁਸ਼ ਇਤਨਾ ਹੋਇਆ ਫਿਰਦਾ ਯਮਲਾ।
ਸਾਰੇ ਕੰਮ ਹੀ ਕਾਹਲੀ ਕਾਹਲੀ ਰਾਜਾ ਕਰਨਾਂ ਚਾਹੇ,
ਵਿਆਹ ਦੀ ਕਰੋ ਤਿਆਰੀ ਆਖੇ, ਮੰਤਰੀ ਸਦ ਬੁਲਾਏ।

ਧੰਨ ਭਾਗ ਸ਼੍ਰੀ ਰਾਮ ਚੰਦਰ ਜੋ ਰਾਜ ਭਵਨ ਵਿਚ ਆਏ,
ਅਜ ਭਗਵਾਨ ਦਾ ਰੂਪ ਧਾਰ ਕੇ ਭਾਗ ਮੇਰੇ ਘਰ ਲਾਏ।
ਉਸ ਨੇ ਅਜੇ ਅਯੁਧਿਆ ਨਗਰੀ ਨਹੀਂ ਸੁਨੇਹਾ ਘੱਲਿਆ,
ਜਾਪੇ ਜਿਵੇਂ ਖੁਸ਼ੀ ਅੱਤ ਦੀ ਨੇ ਹੋਸ਼ ਹਵਾਸ ਹੈ ਛੱਲਿਆ।

ਅਜੇ ਤਾਂ ਰਾਜੇ ਦਸਰਥ ਤਾਈਂ ਪਤਾ ਨਹੀਂ ਸੀ ਕੋਈ,
ਸ਼੍ਰੀ ਰਾਮ ਜੋ ਧਨੁਸ਼ ਤੋੜਿਐ ਸੀਤਾ ਉਸਦੀ ਹੋਈ।
ਚਤੁਰ ਮੰਤਰੀ ਇਕ ਆਪਣਾ ਵੱਲ ਅਯੁਧਿਆ ਘੱਲਿਆ,
ਰਾਜੇ ਦਸਰਥ ਨੂੰ ਸੰਦੇਸਾ ਦੇਣ ਅਯੁਧਿਆ ਚੱਲਿਆ।

ਜੰਞ ਲਿਆਓ ਬੇਣਤੀ ਕੀਤੀ, ਰਾਜੇ ਦਸਰਥ ਤਾਈਂ,
ਮੰਤਰੀ ਲੈ ਸੰਦੇਸਾ ਤੁਰਿਆ ਭਰਿਆ ਨਾਲ ਹੈ ਚਾਈਂ।
ਹਵਾ ਨਾਲ ਜੋ ਗੱਲਾਂ ਕਰਦੇ ਉਹ ਮੰਗਵਾਏ ਘੋੜੇ,
ਪੁੱਜਣ ਲਈ ਅਯੁਧਿਆ ਛੇਤੀ ਰਥ ਅੱਗੇ ਉਹ ਜੋੜੇ।

ਜਨਕ-ਮੰਤਰੀ ਰਾਜੇ ਦਸਰਥ ਦੇ ਦਰਬਾਰ 'ਚ ਆਇਆ,
ਖੁਸ਼ੀਆਂ ਭਰਿਆ ਦੇ ਸੰਦੇਸ਼ਾ, ਮਾਨ ਬੜਾ ਹੀ ਪਾਇਆ।
ਹੇ ਰਾਜਨ! ਅਜ ਜਨਕ ਰਾਜੇ ਨੇ ਇਹ ਸੰਦੇਸ਼ਾ ਘੱਲਿਆ,
ਤੁਸਾਂ ਦੇ ਪੁਤਰ ਸ਼੍ਰੀ ਰਾਮ ਚੰਦਰ ਨੇ ਹੈ ਸੁਅੰਬਰ ਠੱਲਿਆ।

ਮਹਾਬਲੀ ਹੈ ਪੁਤਰ ਤੁਸਾਂ ਦਾ ਵਿਸ਼ਨੂੰ ਦਾ ਅਵਤਾਰਾ,
ਵਿਸ਼ਨੂੰ ਧਨੁਸ਼ ਤੋੜ ਕੇ ਲੀਤਾ ਜਿਤ ਸੁਅੰਬਰ ਸਾਰਾ।
ਰਾਜ ਕੁਮਾਰੀ ਸੀਤਾ ਦੇ ਨੇ ਬਣੇ ਉਹ ਪਤੀ ਇਹ ਜਾਣੋ,
ਤੁਸੀਂ ਧੰਨ ਹੋ ਮਹਾਬਲੀ ਪੁਤ ਮਿਲਿਆ ਹੈ ਭਗਵਾਨੋ।

ਦਇਆ ਦੇ ਸਾਗਰ ਧਰਮੀ ਰਾਜੇ ਹੁਣ ਇਹ ਕਿਰਪਾ ਕੀਜੇ,
ਜੰਞ ਲੈ ਆਓ ਜਨਕ ਪੁਰੀ ਵਿਚ ਪਾਵਨ ਦਰਸ਼ਨ ਦੀਜੇ।
ਸ਼੍ਰੀ ਰਾਮ ਚੰਦ ਤੇ ਸੀਤਾ ਦਾ ਆਣ ਕੇ ਵਿਆਹ ਰਚਾਓ,
ਕਰੋ ਪਵਿਤਰ ਜਨਕ ਪੁਰੀ ਨੂੰ ਖੁਸ਼ੀਆਂ ਖੂਬ ਮਨਾਓ।

ਮਹਾਰਾਜੇ ਦਸਰਥ ਨੇ ਜਦ ਇਹ ਖੁਸ਼ੀ ਸੰਦੇਸਾ ਪਾਇਆ,
ਉੱਛਲ ਸੰਘਾਸਣੋ ਥੱਲੇ ਆਇਆ ਜਾਮੇ ਨਹੀਂ ਸਮਾਇਆ।
ਰਾਜ ਗੁਰੂ ਤੇ ਮੰਤਰੀਆਂ ਨੂੰ ਛੇਤੀ ਫੇਰ ਬੁਲਾਇਆ,
ਕਰੋ ਤਿਆਰੀ ਜੰਞ ਦੀ ਛੇਤੀ ਸਭ ਨੂੰ ਆਖ ਸੁਨਾਇਆ।

ਸ਼ੁਭ ਮਹੂਰਤ ਸ਼ੁਭ ਦਿਨ ਦਾ, ਹੁਣ ਛੇਤੀ ਹੀ ਕਢਵਾਓ,
ਜਿੰਨੀ ਛੇਤੀ ਹੋ ਸਕਦਾ ਹੈ ਜੰਞ ਤਿਆਰ ਕਰਾਓ।
ਵਿਚ ਅਯੁਧਿਆ ਪੁਰੀ ਦੇ ਹੋਈਆਂ ਖੁਸ਼ੀਆਂ ਦੂਨ ਸਵਾਈਆਂ,
ਮੰਗਲਾ ਚਾਰ ਚੁਫੇਰੇ ਹੋਵਨ ਨਾਰੀਆਂ ਘੋੜੀਆਂ ਗਾਈਆਂ।

ਸੁੰਦਰ ਇਕ ਜਲੂਸ ਵਾਂਗ ਜੰਞ, ਜਨਕਪੁਰੀ ਨੂੰ ਚੱਲੀ,
ਲਾੜੇ ਰਾਮ ਚੰਦਰ ਨੇ ਪਹਿਲਾਂ ਜਨਕਪੁਰੀ ਸੀ ਮੱਲੀ।
ਜਨਕ ਪੁਰੀ ਪੁਜ ਦਸਰਥ ਮਿਲਿਆ ਰਾਮ ਤੇ ਲਛਮਣ ਤਾਈਂ,
ਭਰਤ ਤੇ ਸ਼ਤਰੂਘਣ ਵੀ ਮਿਲ ਪੈ ਸਭ ਨੇ ਖੁਸ਼ੀ ਮਨਾਈ।

## ਮਹਾਰਾਜੇ ਦਸਰਥ ਤੇ ਰਾਜਾ ਜਨਕ ਦੀ ਬੰਸਾਵਲੀ

ਰਾਜੇ ਜਨਕ ਨੇ ਸੀਤਾ ਵਿਆਹ ਦੀ ਪੂਰੀ ਕਰੀ ਤਿਆਰੀ,
ਆਪਣੇ ਭਾਈ 'ਕੁਸ਼ਣ-ਧਵਣ' ਨੂੰ ਸਦਿਆ ਸਨ ਪਰਵਾਰੀ।
ਦਾਜ ਦੇਣ ਲਈ ਗਊਆਂ, ਹਾਥੀ, ਘੋੜੇ, ਰਥ ਮੰਗਵਾਏ,
ਸੋਨੇ ਚਾਂਦੀ ਦੇ ਗਹਿਣੇ ਵੀ ਆਪ ਤਿਆਰ ਕਰਾਏ।

ਮਿਥੇ ਸਮੇਂ ਸਿਰ ਰਾਜਾ ਦਸਰਥ ਵੱਲ ਪਰੋਹਤ ਘਲਾਏ,
ਸਾਰੇ ਜਾਂਞੀ ਸਦ ਮਹਿਲਾਂ ਵਿਚ ਇੰਜ ਢੁਕਾ ਕਰਾਏ।
ਜਨਕ ਭਵਨ ਵਿਚ ਜੰਞ ਜਾਂ ਪੁੱਜੀ ਸਭ ਨੇ ਖੁਸ਼ੀ ਮਨਾਈ,
ਗੁਰੂ ਵਿਸ਼ਸ਼ਟ ਨੇ ਰਾਜੇ ਦੀ ਬੰਸਾਵਲੀ ਆਖ ਸੁਨਾਈ।

ਉਦੇਕਤ ਬ੍ਰਹਮੋ ਭਗਵਨ ਬ੍ਰਹਮਾਂ ਆਪ ਸੀ ਪੈਦਾ ਹੋਏ,
ਬ੍ਰਹਮਾਂ ਤੋਂ ਅਗੀਚੀ ਕੁਸ਼ੇਪ ਤੋਂ ਸੂਰੀਆ ਮਨੂੰ ਜੀ ਕੋਏ।
ਇਹ ਉਹ ਮਨੂੰ ਜੀ ਸਨ ਜੋ ਪਹਿਲਾਂ ਪਰਜਾਪਤੀ ਅਖਵਾਦਿਆ,
ਮਨੂੰ ਤੋਂ ਹੋਏ ਅਕਸ਼ਵਾਨੂੰ ਜਿਸ, ਅਯੁਧਿਆ ਨਗਰ ਵਸਾਇਆ।

ਵਾਨੂੰ ਦੇ ਪੁਤ ਕੁਕਸ਼ੀ ਤੋਂ ਵਿਕੁਕਸ਼ੀ ਸੀ ਫਿਰ ਹੋਏ,
ਵਿਕੁਕਸ਼ੀ ਤੋਂ ਬਾਨ, ਬਾਨ ਦੇ ਪੰਜ ਪੁਤਰ ਸਨ ਸੋਹੇ।
ਅਨਰਨੀਆ ਪਿਥੂ ਤਿਸੰਕੋ ਧੁੰਦ ਮਰ ਯੁਰਵ ਨਾਧੂ,
ਹੋਇਆ ਇਹਨਾਂ ਤੋਂ ਮਿਦਾਤਾਂ ਸੁਸੰਧੀ ਸੂਰਾ ਵਾਧੂ।

ਫੇਰ ਸੁਸੰਧੀ ਦੇ ਦੋ ਪੁੱਤਰ ਸਨ ਜੋ ਵਡ ਬਲਕਾਰੀ,
ਪ੍ਰਸੈਨ ਜਤ, ਪ੍ਰਸੈਨ ਜਰਤ ਤੋਂ ਭਰਤ ਕਰੇ ਸਰਦਾਰੀ।
ਭਰਤੋਂ "ਇਸਤ" ਤੇ ਇਸ਼ਤ ਦੇ ਤਿੰਨ ਵੈਰੀ ਸਨ ਭਾਰੀ,
ਰਾਜ ਖੋਹ ਲਿਆ ਵੈਰੀਆਂ ਉਸਤੋਂ ਕੀਤੀ ਬਹੁਤ ਖੁਆਰੀ।

ਇਸਤੇ ਰਾਣੀਆਂ ਸਣੇ ਵਿਚਾਰਾ ਜੰਗਲ ਵਲ ਨੂੰ ਧਾਇਆ,
ਗਰਭਵਤੀ ਸਨ ਰਾਣੀਆਂ ਦੋਵੇਂ ਵੇਖੋ, ਪ੍ਰਭੂ ਦੀ ਮਾਇਆ।
ਕੁਦਰਤ ਨੇ ਵੱਡਿਆਂ ਵੱਡਿਆਂ ਸੰਗ ਬੜਾ ਹੈ ਕਹਿਰ ਕਮਾਇਆ,
ਹਮਵਾਦਾ ਪਰਬਤ ਤੇ ਕਹਿੰਦਾ ਰਾਜਾ ਸਵਰਗ ਸਿਧਾਇਆ।

ਨਾਲੰਦੀ ਘਰ ਸਿਗਰ ਜਨਮਿਆ ਮੜਾ ਸੀ ਜੋ ਪ੍ਰਤਾਪੀ,
ਸਿਗਰ ਦੇ ਘਰ ਅਸਮੰਜਸ ਆਇਆ ਟਲੀ ਮੁਸੀਬਤ ਜਾਪੀ।
ਅਸਮੰਜਸ ਦਾ ਅਨਸੂਮਾਨ ਸੀ ਉਸਦਾ ਪੁਤਰ ਦਲੀਪਾ,
ਫੇਰ ਦਲੀਪ ਦਾ ਪੁਤਰ ਸੀ ਭਾਗੀਰਥ ਬਹੁਤ ਸਮੀਪਾ।

ਭਾਗੀਰਥ ਦਾ ਪੁਤ ਕੁਕੁਤਸਥ ਸੀ ਰਘੂ ਉਸਦਾ ਬੇਟਾ,
ਰਘੂ ਸੀ ਇਕ ਪਰਤਾਪੀ ਰਾਜਾ ਰਘੁਕੁਲ ਨਾਲ ਸੀ ਹੇਤਾ।
ਰਘੂ ਦਾ ਪੁਤ ਪਰੇਸ਼ਾ ਜਾਣੋ ਉਸਦਾ ਪੁਤਰ ਸੰਖਨ,
ਸੰਖਲ ਘਰੇ ਸੁਦਰਸ਼ਨ ਹੋਇਆ ਕਰਕੇ ਪੂਰਾ ਮੰਥਨ।

ਅਗਨੀ ਵੇਰਨ ਸੁਦਰਸ਼ਨ ਦਾ ਪੁਤ ਸੈਘਰਗੁਸਦਾ ਜਾਇਆ,
ਸ਼ੈਘਰਗ ਦਾ ਮਰੂ ਸੀ ਬੇਟਾ, ਪਰੂਰਵਸ ਫਿਰ ਆਇਆ।
ਫੇਰ ਅੰਬਰੇਸ਼ ਦਾ ਦਾਨਹੂਸ ਤੇ ਉਸ ਘਰ ਯਮਤੀ ਜੰਮਿਆ,
ਯਮਤੀ ਘਰ ਨਾਕਾਰਾ ਆਣ ਕੇ ਕੁਲ ਜਾਂਦੀ ਨੂੰ ਥੰਮਿਆ।

ਘਰ ਨਾਕਾਰਾ ਦੇ 'ਅਜ' ਰਾਜੇ ਦਾ ਜਨਮ ਸੁਭਾਗੀ ਹੋਇਆ,
ਅਜ ਦਾ ਪੁੱਤਰ ਹੈ ਦਸਰਥ ਰਾਜਾ ਜੋ ਹੈ ਅੱਗੇ ਖਲੋਇਆ।
ਸ਼੍ਰੀ ਰਾਮ, ਲਛਮਣ, ਸ਼ਤਰੂਘਣ, ਭਰਤ ਇਹਨਾ ਦੇ ਚਾਰੇ,
ਵਿਸ਼ਨੂੰ ਦਾ ਅਵਤਾਰ ਰਾਮ ਨੇ ਸੁਣੋ ਸਬੰਧੀ ਸਾਰੇ।

ਗੁਰੂ ਵਸ਼ਿਸ਼ਿਟ ਨੇ ਦਸਰਥ ਦੀ ਬੰਸਾਵਲੀ ਇੰਜ ਸੁਨਾਈ,
ਰਾਜੇ ਜਨਕ ਦੇ ਰਾਜ ਪ੍ਰੋਹਤਾਂ ਦੀ ਫਿਰ ਵਾਰੀ ਆਈ।
ਸਤਿਆਵਤੀ ਹੋਇਆ ਇਕ ਰਾਜਾ ਉਸਦਾ ਨਾਮ ਸੀ 'ਨਾਮੀ',
ਪੁਤਰ ਮਥੀ ਤੇ ਜਨਕ ਮਥੀਦਾ ਸਨ ਪਰਜਾ ਦੇ ਹਾਮੀ।

ਫੇਰ ਉਵਾਸੂ ਜਨਕ ਦਾ ਹੋਇਆ ਨੰਦੀ ਬਰੂਨ ਵੀ ਆਇਆ,
ਬਰੂਨ ਦਾ ਪੁਤਰ ਸੰਕੇਤੂ ਸੀ ਦੇਵ ਰਾਤ ਫਿਰ ਜਾਇਆ।
ਦੇਵ ਰਾਤ ਦਾ ਪੁਤਰ ਸੀ ਬਹਿ ਕਰਨ ਤੇ ਫਿਰ ਮਹਾਬੀਰਾ,
ਸੁਧਰਿਤੀ ਤੇ ਧੁਸ਼ਤ ਕੇਤੂ ਸਨ ਮਹਾਬੀਰ ਦੇ ਬੀਰਾ।

ਧੁਸ਼ਤ ਕੇਤੂ ਚੋਂ ਮਰੂ, ਮਰੂ ਤੋਂ ਬ੍ਰਬਤੀ ਨੰਦਨ ਹੋਏ,
ਕੀਰਤੀ ਰਥ ਅਤੇ ਦੇਵ ਮੀਨਰ ਏਸੇ ਕੁਲ ਨੂੰ ਸੋਹੇ।
ਬਿਭੂਪ ਅਤੇ ਮਹੇ ਧਰਨ ਕੀਰਤੀ ਰਾਤ ਅਤੇ ਮਹਾਂਰੂਮ,
ਪੁਤਰ ਉਸਦਾ ਸਵਰਨ ਰੂਮਾ ਤੇ ਹਰਸੂ ਰੂਪਾ ਜਨਮਾ।

ਹਰਸੂ ਰੂਪਾ ਦਾ ਪੁਤਰ ਹੈ ਰਾਜਾ ਜਨਕ ਮਹਾਨਾ,
ਇਸ ਦਾ ਭਾਈ ਕੁਸ਼ ਧਵਨ ਰਾਜਾ ਬਹਿਪੁਰ ਰਾਜ ਕਰਾਨਾ।
ਮਰਯਾਦਾਵਾਂ ਸਭ ਪੂਰੀਆਂ ਹੋਈਆਂ ਦਿਤਾ ਦਾਨ ਬਥੇਰਾ,
ਸੋਨਾ ਤੇ ਗਊਆਂ ਵੀ ਦਿਤੀਆਂ, ਹੋਇਆ ਮਾਨ ਵਧੇਰਾ।

ਸ਼ਾਹੀ ਜੰਵ ਦਾ ਬੜੇ ਠਾਠ ਸੰਗ ਇੰਜ ਢੁਕਾ ਸੀ ਹੋਇਆ,
ਚਾਰੋਂ ਪਾਸੇ ਖੁਸ਼ੀਆਂ ਹੋਈਆਂ ਚਾਰ ਚੁਫੇਰਾ ਸੋਹਿਆ।
ਰਾਜੇ ਜਨਕ ਦੀਆਂ ਦੋ ਧੀਆਂ ਉਰਮਿਲਾ ਅਤੇ ਸੀ ਸੀਤਾ,
ਸ਼੍ਰੀ ਰਾਮ ਦਾ ਸੀਤਾ ਨਾਲ ਸੁਅੰਬਰ ਕਰ ਵਿਆਹ ਕੀਤਾ।

ਉਰਮਿਲਾ ਦਾ ਫਿਰ ਲਛਮਣ ਜੀ ਸੰਗ ਪੱਕਾ ਰਿਸ਼ਤਾ ਹੋਇਆ,
ਗੁਰੂ ਵਿਸ਼ਸ਼ਟ ਇਕ ਇੱਛਾ ਲੈ ਕੇ ਅੱਗੇ ਆਣ ਖਲੋਇਆ।
ਸਾਰੇ ਰਾਜ ਕੁਮਾਰਾਂ ਦਾ ਹੁਣ ਕੱਠਾ ਹੀ ਵਿਆਹ ਕਰੀਏ,
ਜਨਕ ਦੇ ਭਾਈ ਕੁਸ਼ ਧਵਜ ਦੇ ਅੱਗੇ ਗੱਲ ਇਹ ਧਰੀਏ।

ਸ਼ਤਰੂਘਣ ਤੇ ਭਰਤ ਲਈ ਵੀ ਉਸ ਤੋਂ ਰਿਸ਼ਤਾ ਮੰਗੀਏ,
ਉਸ ਦੀਆਂ ਦੋਵੇਂ ਲੜਕੀਆਂ ਇਹਨਾਂ ਲਈ ਨ ਮੰਗਣੋਂ ਸੰਗੀਏ।
ਰਾਜਾ ਜਨਕ ਨੇ ਖੁਸ਼ੀ ਨਾਲ ਇਹ ਇੱਛਾ ਵੀ ਪਰਵਾਨੀ,
ਖ਼ੁਸ਼ੀ ਖ਼ੁਸ਼ੀ ਹੀ ਰਾਜ ਪੁਤਰੀਆਂ ਦੀ ਗੱਲ ਸਭ ਨੇ ਮਾਨੀ।

ਭਰਤ ਦਾ ਮਾਮਾ ਵੀ ਆ ਪੁੱਜਾ ਸਨਬੰਧੀ ਸਭ ਆਏ,
ਰਾਜ ਪ੍ਰੋਹਤਾਂ ਵਿਆਹ ਮੰਡਪ ਵਿਚ ਆਣ ਕੇ ਡੇਰੇ ਲਾਏ।
ਵੇਦੀ ਗੱਡੀ, ਹਵਨ ਵੀ ਕੀਤਾ ਪੂਰੀਆਂ ਰਸਮਾਂ ਹੋਈਆਂ,
ਰਿਸ਼ੀ ਵਿਸ਼ਸ਼ਟ ਅਪਣੇ ਹਥੀਂ ਕੀਤੀਆਂ ਨੇ ਦਿਲਜੋਈਆਂ।

ਰਾਜੇ ਜਨਕ ਦੇ ਨਾਲ ਸੀ ਸੀਤਾ ਮੰਡਪ ਦੇ ਵਿਚ ਆਈ,
ਰਾਮ ਚੰਦਰ ਜੀ ਨਾਲ ਬੜੇ ਹੀ ਆਦਰ ਨਾਲ ਬਿਠਾਈ।
ਉਰਮਿਲਾ ਲਛਮਣ ਜੀ ਸੰਗ ਬੈਠੀ ਮੰਡਪ ਦੇ ਵਿਚ ਸੋਹੇ,
ਕੁਸ਼ ਧਵਜ ਦੀਆਂ ਕੁਮਾਰੀਆਂ ਦਾ ਵੀ ਰੂਪ ਮਨਾਂ ਨੂੰ ਮੋਹੇ।

ਸ਼ਤਰੂਘਨ ਤੇ ਭਰਤ ਨਾਲ ਫਿਰ ਬੈਠੀਆਂ ਦੋਵੇਂ ਭੈਣਾਂ,
ਚੌਹਾਂ ਜੋੜੀਆਂ ਇਕ ਦੂਜੇ ਦੇ ਹੱਥਾਂ ਨੂੰ ਫੜ ਲੈਣਾ।
ਰਾਜੇ ਜਨਕ ਦੇ ਆਖੇ ਚਾਵਾਂ ਵੇਦੀ ਦੇ ਚੌਗਿਰਦੇ,
ਫੇਰੇ ਲਏ ਤੇ ਖੁਸ਼ੀਆਂ ਹੋਈਆਂ ਸਾਰੇ ਗਦਗਦ ਫਿਰਦੇ।

ਫੁਲ ਬਰਸਾਏ ਗਏ ਤੇ ਸਭ ਨੇ ਖੁਸ਼ੀ ਦੇ ਸ਼ੰਖ ਵਜਾਏ,
ਨਰ ਸਿੰਘਿਆਂ ਦੀਆਂ ਧੁਨਾਂ ਵਜਾਈਆਂ ਦਬਦਬ ਨਾਦ ਵਜਾਏ।
ਮੰਗਲਾ ਚਾਰ ਹੋਇਆ ਹਰ ਪਾਸੇ ਵਿਆਹ ਸੰਪੂਰਨ ਹੋਏ,
ਦੇਵਤਿਆਂ ਨੇ ਖੁਸ਼ੀ ਮਨਾਈ, ਖੁਸ਼ੀ ਦੇ ਦਿੱਤੇ ਢੋਏ।

## ਸ੍ਰੀ ਰਾਮ ਤੇ ਪਰਸ ਰਾਮ ਦਾ ਮਿਲਾਪ

ਪਰਸ਼ ਰਾਮ ਨੂੰ ਵਿਸ਼ਨੂੰ ਦੇ ਅਵਤਾਰ ਨੇ ਚੌਵੀ ਜਿਹੜੇ,
ਉਹਨਾਂ 'ਚੋਂ ਇਕ ਮੰਨਿਆ ਜਾਂਦਾ ਬਲੀ ਨੇ ਜੋਵੀ ਜਿਹੜੇ।

ਮਹਾਰਿਸ਼ੀ ਜਗਮਣੀ ਦਾ ਪੁੱਤ ਸੀ ਰੇਨੁਕਾ ਦਾ ਸੀ ਜਾਇਆ,
ਜਾਤ ਬ੍ਰਾਹਮਣ ਸੂਰਬੀਰ ਸੀ ਬੜਾ ਹੀ ਸੀ ਅਖਵਾਇਆ।
ਸਹਿਸ ਬਾਹੂ ਨੇ ਪਿਤਾ ਓਸਦਾ ਮਾਰਿਆ ਜੋ ਸੀ ਖਤਰੀ,
ਮਾਰਿਆ ਸਹਿਸ ਬਾਹੂ ਨੂੰ ਤਾਂ ਹੀ ਬਦਲੇ ਦੀ ਅੱਗ ਉਤਰੀ।

ਤਪ ਬਲ ਦੁਆਰਾ ਵਿਸ਼ਨੂੰ ਜੀ ਨੂੰ ਉਸ ਪ੍ਰਸੰਨ ਸੀ ਕੀਤਾ,
ਰੱਖ ਕੁਹਾੜਾ ਮੋਢੇ ਤੁਰਿਆ ਇਹ ਪ੍ਰਣ-ਮਨ ਵਿਚ ਲੀਤਾ।
ਮਾਰ ਮੁਕਾਵਾਂਗਾ ਸਭ ਖਤਰੀ ਜੋ ਵੀ ਮੂਹਰੇ ਆਏ,
ਸ਼੍ਰੀ ਰਾਮ ਦਾ ਵਿਆਹ ਜਦ ਹੋਇਆ ਖਤਰੀ ਮਾਰ ਮੁਕਾਏ।

ਰਾਜਾ ਜਨਕ ਵਿਆਹ ਪੁੱਤ ਚਾਰੇ ਨਾਲੇ ਚਾਰੇ ਨੂਹਾਂ,
ਵਲ ਅਯੁਧਿਆ ਤੁਰਨ ਸੀ ਵਾਲਾ ਸ਼ਹਿਰ 'ਚ ਆਈਆਂ ਸੂਹਾਂ।
ਮੋਢੇ ਉਤੇ ਰੱਖ ਕੁਹਾੜਾ ਪਰਸ਼ ਰਾਮ ਹੈ ਆਉਂਦਾ,
ਸੁਣ ਕੇ ਸਭ ਨੂੰ ਪਰਸ ਰਾਮ ਦਾ ਡਰ ਹੈ ਬਹੁਤ ਸਤਾਉਂਦਾ।

ਬੜੇ ਗੁੱਸੇ ਵਿਚ ਪਰਸ ਰਾਮ ਸੀ ਆਇਆ ਵੇਖਣ ਲੋਕੀ,
ਹੁਲੀਆ ਤਾਂ ਸੀ ਰਿਸ਼ੀਆਂ ਵਾਲਾ, ਪਰ ਇਹ ਦੱਖ ਸੀ ਢੋਕੀ।
ਤਨ ਤੇ ਉਸ ਭਬੂਤੀ ਲਾਈ, ਵਾਂਗ ਸਾਧੂਆਂ ਸਾਰੀ,
ਮੱਥੇ ਤੇ ਤਰਸ਼ੂਲ ਨਿਸ਼ਾਨੀ, ਜਟਾਂ ਸੀ ਸਿਰ ਤੇ ਭਾਰੀ।

ਮਿਰਗ ਛਾਲਾ ਲਟ ਕਾਈ ਮੋਢੇ ਚੁਕੀ ਫਿਰੇ ਕੁਹਾੜਾ,
ਨੇਤਰ ਲਾਲ ਗੁੱਸੇ ਵਿਚ ਫਿਰਦਾ ਰੂਪ ਧਾਰਿਆ ਮਾੜਾ।
ਅੱਗੇ ਆਇਆ ਤਾਂ ਸਭਨਾਂ ਨੇ ਕੀਤਾ ਵੱਡ ਸਤਕਾਰਾ,
ਡਰੇ ਹੋਏ ਸਭ ਕੰਬ ਰਹੇ ਸਨ ਪਤਾ ਕੀ ਕਰਦੇ ਕਾਰਾ।

ਜਨਕ ਰਾਜਿਆ ਦੱਸ ਵਿਸ਼ਨੂੰ ਦਾ ਧਨੁਸ਼ ਤੋੜਿਆ ਜਿਸ ਨੇ,
ਟੁੱਟਣ ਦੀ ਆਵਾਜ਼ ਸੁਣੀ ਮੈਂ ਦਸਿਓ ਮਰਨਾ ਕਿਸਨੇ।
ਥਰ ਥਰ ਕੰਬਦਿਆਂ ਰਾਜੇ ਝੁਕ ਕੇ ਹੱਥ ਬਨ੍ਹ ਅਰਜ਼ਗੁਜ਼ਾਰੀ,
ਆਓ ਬੈਠੋ ਮਹਾ ਰਿਸ਼ੀ ਜੀ ਦੱਸਾਂ ਵਿਥਿਆ ਸਾਰੀ।

ਮੇਰੀਆਂ ਰਾਜ ਪੁਤਰੀਆਂ ਦੋਵੇਂ ਸੀਤਾ, ਉਰਮਿਲਾ ਰਾਣੀ,
ਸ੍ਰੀ ਰਾਮ ਤੇ ਲਛਮਣ ਦੋਵੇਂ ਜੋ ਨੇ ਬੜੇ ਮਹਾਨੀ।
ਰਾਜੇ ਦਸਰਥ ਦੇ ਪੁੱਤਰ ਨੇ ਉਹਨਾਂ ਨਾਲ ਵਿਆਹੀਆਂ,
ਸਾਰੇ ਰਾਜ ਦੇ ਲੋਕੀਂ ਰਜ ਕੇ ਖੁਸ਼ੀਆਂ ਖ਼ੂਬ ਮਨਾਈਆਂ।

ਪਰਸ਼ ਰਾਮ ਨੇ ਗੁੱਸੇ ਦੇ ਵਿਚ ਪੁਛਿਆ ਰਾਜੇ ਤਾਈਂ,
ਧਨੁਸ਼ ਤੋੜਿਆ ਕਿਸ ਨੇ ਦੱਸੋ ਉਸ ਨੂੰ ਦਿਆਂ ਸਜਾਈਂ।
ਜਨਕ ਪੁਰੀ ਕਰਾਂ ਤਬਾਹ ਮੈਂ ਖਤਰੀ ਇਕ ਨਹੀਂ ਛੱਡਣਾ,
ਜਿੰਨਾਂ ਮੇਰਾ ਬਾਪ ਮਾਰਿਆ ਨਾਲ ਕੁਹਾੜੇ ਵੱਢਣਾ।



ਪਰਸ਼ ਰਾਮ ਦੇ ਕਰੜੇ ਬੋਲਾਂ ਨੂੰ ਸੁਣ ਕੇ ਸੀਤਾ ਕੰਬੀ,
ਸੁਣਿਆ ਸੀ ਉਸ ਪਰਸ਼ ਰਾਮ ਹੈ ਬੜਾ ਹੀ ਜ਼ਾਲਮ ਦੰਭੀ।
ਪਤਾ ਹੈ ਇਸ ਜ਼ਾਲਮ ਨੇ ਬੜੇ ਹੀ ਹਨ ਕਸ਼ਤਰੀ ਮਾਰੇ,
ਉਸ ਦੀਆਂ ਅੱਖਾਂ ਵਿਚੋਂ ਨਿਕਲੇ ਗੁੱਸੇ ਦੇ ਚਿੰਗਾਰੇ।

ਪਰਸ ਰਾਮ ਦਾ ਗੁੱਸਾ ਵੇਖ ਕੇ ਸਾਰੇ ਡਰ ਦੇ ਮਾਰੇ,
ਸ੍ਰੀ ਰਾਮ ਦਾ ਨਾਮ ਨਾ ਲੈਂਦੇ ਸਾਹਵੇਂ ਉਸ ਹਤਿਆਰੇ।
ਐਪਰ ਨਿਰਭੈ ਤੇ ਸੰਪੂਰਨ ਸ੍ਰੀ ਰਾਮ ਅਵਤਾਰਾ,
ਹੱਸੇ ਤੇ ਫਿਰ ਅੱਗੇ ਹੋਕੇ ਕੀਤਾ ਇੰਜ ਗੁਜਾਰਾ।

"ਮੈਂ ਹੀ ਧਨੁਸ਼ ਤੋੜਿਐ ਦੱਸੋ" ਨਿੰਮ੍ਰਤਾ ਸੰਗ ਬੋਲੇ,
ਦੱਸੋ ਕੀ ਹੈ, ਹੁਕਮ ਤੁੱਸਾਂ ਦਾ, ਖੜਾ ਹਾਂ ਆਪ ਦੇ ਕੋਲੇ।
ਤੂੰ ਹੀ ਵਿਸ਼ਨੂੰ ਧਨੁਸ਼ ਤੋੜਿਆ ਕਿਸੇ ਨ ਦਸਿਆ ਮੈਨੂੰ,
ਯੁੱਧ ਮੇਰੇ ਸੰਗ ਕਰਨਾ ਪੈਣਾ ਆਖ ਰਿਹਾ ਹਾਂ ਤੈਨੂੰ।

ਪਰਸ਼ ਰਾਮ ਦੇ ਸ਼ਬਦ ਡਰਾਉਣੇ ਲੋਕਾਂ ਨੂੰ ਸਨ ਲੱਗੇ,
ਐਪਰ ਸ੍ਰੀ ਰਾਮ ਤੇ ਲਛਮਣ ਦੋਵੇਂ ਬੋਲਣ ਅੱਗੇ।
ਤੁਸਾਂ ਅਨੋਖਾ ਬਚਨ ਹੈ ਕੀਤਾ ਸੁਣੋ ਰਿਸ਼ੀ ਜੀ ਪਿਆਰੇ,
ਐਹੋ ਜਹੇ ਪੁਰਾਣੇ ਧਨੁਸ਼ ਦੀ ਕਰੀ ਕਿਉਂ ਤੁਸਾਂ ਵਿਚਾਰੇ।

ਧਨੁਸ਼ ਪੁਰਾਣੇ ਟੁੱਟਦੇ ਰਹਿੰਦੇ ਕੀ ਸਾਨੂੰ ਪਰਵਾਹ ਏ,
ਟੁੱਟਣ ਐਸੇ ਧਨੁਸ਼ ਪੁਰਾਣੇ ਸਾਡੀ ਇਹੀ ਸਲਾਹ ਏ।
ਪਰਸ਼ ਰਾਮ ਦੇ ਗੁੱਸੇ ਦੀ ਪਰਵਾਹ ਨ ਕਿਸੇ ਨੂੰ ਹੋਈ,
ਸਗੋਂ ਮਖੌਲ ਇਹ ਕੀਤਾ ਉਸਨੂੰ ਕੀਤੀ ਨ ਦਿਲ ਜੋਈ।

ਸ੍ਰੀ ਰਾਮ ਚੰਦਰ ਦੇ ਮੁਖ ਚੋਂ ਗੱਲ ਇਹ ਨਿਕਲ ਗਈ,
ਇਕ ਸਾਧਾਰਨ ਬ੍ਰਾਹਮਣ ਕਿਉਂ ਹੈ ਇਤਨੀ ਡੀਂਗ ਲਈ।
ਇਕ ਸਾਧਾਰਣ ਬ੍ਰਾਹਮਣ ਹੀ ਤੂੰ ਸਮਝਿਆ ਹੈ ਕਿਓਂ ਮੈਨੂੰ,
ਆਖੇ ਪਰਸ਼ ਰਾਮ ਗੁੱਸੇ ਵਿੱਚ ਗਲ ਸੁਨਾਵਾਂ ਤੈਨੂੰ।

ਮੇਰੇ ਧਨੁਸ਼ ਦਾ ਇਕ ਵਾਰ ਤੂੰ ਚਿੱਲਾ ਜ਼ਰਾ ਚੜਾ ਕੇ,
ਜੇ ਚਿੱਲਾ ਨ ਚੜ੍ਹਿਆ ਅਜ ਤੂੰ ਸਭ ਨੂੰ ਆਖ ਸੁਣਾ ਕੇ।
ਇਕ ਵੀ ਜਿੰਦਾ ਨਹੀਂ ਮੈਂ ਛੱਡਣਾ ਗਲ ਕਰਾਂ ਮੈਂ ਸੱਚੀ,
ਇਹ ਵਿਸ਼ਨੂੰ ਦਾ ਧਨੁਸ਼ ਹੈ ਜਿਸਦੀ ਕੋਈ ਵਸਤ ਨ ਕੱਚੀ।

ਸ੍ਰੀ ਰਾਮ ਨੇ ਸੁਣਦਿਆਂ ਸਾਰ ਹੀ ਐਸੀ ਸ਼ਕਤ ਵਖਾਈ,
ਆਪੇ ਧਨੁਸ਼ ਸੀ ਉੱਡ ਕੇ ਆਇਆ ਵੇਖੇ ਪਈ ਲੁਕਾਈ।
ਰਾਮ ਚੰਦਰ ਜੀ ਕੋਲ ਸੀ ਆਇਆ ਧਨੁਸ਼ ਜਦੋਂ ਇਹ ਭਾਰੀ,
ਪਰਸ਼ ਰਾਮ ਹੁਣ ਬਿਟ ਬਿਟ ਵੇਖੇ ਬਹੁਤੀ ਹੋਈ ਖੁਆਰੀ।

ਹੱਸੇ ਰਾਮ ਚੰਦਰ ਤੇ ਬੋਲੇ ਮੁਨੀ ਬ੍ਰਾਹਮਣ ਜੀਓ,
ਤੁਸਾਂ ਨੇ ਇਤਨੇ ਖਤਰੀ ਮਾਰੇ, ਦੁਖੀ ਹੈ ਕੀਤਾ ਜੀਓ।
ਤੁਸਾਂ ਦੇ ਬਾਪ ਨੂੰ ਮਾਰਨ ਵਾਲਾ ਸੀ ਇਕ ਸਹਸਰ ਬਾਹੂ,
ਹਤਿਆਵਾਂ ਤੁਸਾਂ ਬਹੁਤ ਕੀਤੀਆਂ ਕੌਣ ਪਾਪ ਇਹ ਲਾਹੂ।

ਸਮਾਂ ਆ ਗਿਆ ਹੈ ਹੁਣ ਤੁਹਾਨੂੰ ਸੁਟਣਾ ਪਊ ਕੁਹਾੜਾ,
ਖਤਰੀਆਂ ਨੂੰ ਮਾਰਨ ਵਾਲਾ ਛੱਡੋ ਹੈ ਕੰਮ ਮਾੜਾ।
ਏਨੀ ਕਹਿ ਸ਼੍ਰੀ ਰਾਮ ਚੰਦਰ ਨੇ ਚਿੱਲਾ ਜਦੋਂ ਚੜ੍ਹਾਇਆ,
ਪਰਸ਼ ਰਾਮ ਤਕ ਚਕ੍ਰਿਤ ਹੋਇਆ ਇਹ ਕੈਸੀ ਹੈ ਮਾਇਆ।

ਵਿਸ਼ਨੂੰ ਦੇ ਅਵਤਾਰ ਬਿਨਾ ਇਹ ਚਿੱਲਾ ਕੌਣ ਚੜ੍ਹਾਵੇ,
ਚਿੱਲਾ ਚੜ੍ਹੇ ਤਾਂ ਇਕ ਨ ਇਕ ਦੀ ਜਾਨ ਜ਼ਰੂਰੀ ਜਾਵੇ।
ਤੁਸਾਂ ਨੂੰ ਹੀ ਹੈ ਮਰਨਾ ਪੈਣਾਂ ਮਰਨ ਦੀ ਕਰੋ ਤਿਆਰੀ,
ਪਰਸ਼ ਰਾਮ ਜੀ ਕੰਬਣ ਲੱਗੇ ਸਭ ਨੂੰ ਜਾਨ ਪਿਆਰੀ।

ਕੰਬਦਿਆਂ ਕੰਬਦਿਆਂ ਮੋਢੇ ਉਤੋਂ ਡਿਗਾ ਜਦੋਂ ਕੁਹਾੜਾ,
ਦੋਵੇਂ ਹਥ ਜੋੜ ਲੈ ਉਸਨੇ ਆਇਆ ਸਮਾਂ ਹੈ ਮਾੜਾ।
ਸ਼੍ਰੀ ਰਾਮ ਜੀ ਪੁਛਿਆ 'ਦਸੀਂ', ਮਰਨਾਂ ਤੂੰ ਨਹੀਂ ਚਾਹੁੰਦਾ,
ਮੈਂ ਮਰਨਾ ਨਹੀਂ ਚਾਹੁੰਦਾ ਹਾਲੇ ਏਦਾਂ ਤਰਲਾ ਪਾਉਂਦਾ।

ਵੇਖਣ ਵਾਲੇ ਖੁਸ਼ੀਆਂ ਦੇ ਵਿਚ ਨੱਚਣ ਲਗੇ ਸਾਰੇ,
ਵਾਂਗ ਫੁੱਲਾਂ ਦੇ ਚਿਹਰੇ ਖਿੜ ਗਏ ਖੁਸ਼ ਹੋ ਮਾਰਨ ਨਾਰੇ।
ਜੇ ਮਰਨਾਂ ਨਹੀਂ ਚਾਹੁੰਦਾ ਤਾਂ ਫਿਰ ਇਕੋ ਸ਼ਰਤ ਹੈ ਮੇਰੀ,
ਸੌਗੰਧ ਖਾਓ ਕਿਸੇ ਕਸ਼ਤਰੀ ਦੀ ਨ ਕਰੋਗੇ ਵੈਰੀ।

ਪਰਸ਼ ਰਾਮ ਨੇ ਕਿਹਾ ਕਿ ਮੈਂ ਹੈ ਸ਼ਰਤ ਤੁਸਾਂ ਦੀ ਮੰਨੀ,
ਕਦੀ ਕਸ਼ੱਤਰੀ ਮਾਰਾਂਗਾ ਨਹੀਂ ਫੜੀ ਤੁਸਾਂ ਦੀ ਕੰਨੀ।
ਸ਼੍ਰੀ ਰਾਮ ਨੇ ਧਨੁਸ਼ ਦਾ ਚਿੱਲਾ ਢਿੱਲਾ ਅਸਲੋਂ ਕੀਤਾ।
ਪਰਸ਼ ਰਾਮ ਨੇ ਸਾਰੇ ਸ਼ਸਤਰ ਸੁੱਟ ਕੇ ਹੀ ਦਮ ਲੀਤਾ,

ਕਰਨ ਤਪੱਸਿਆ ਜੰਗਲਾਂ, ਨੂੰ ਫਿਰ ਪਰਸ਼ ਰਾਮ ਹੈ ਚੱਲਿਆ।
ਏਸ ਤਰਾਂ ਸ਼੍ਰੀ ਰਾਮ ਚੰਦਰ ਨੇ ਜ਼ੁਲਮ ਦਾ ਹੜ ਸੀ ਠੱਲਿਆ,
ਸਰਬ ਕਲਾ ਸੰਪੂਰਨ ਸਨ ਜੋ ਵਿਸ਼ਨੂੰ ਦੇ ਅਵਤਾਰਾ,
ਸ਼੍ਰੀ ਰਾਮ ਜੀ ਜਨਕ ਪੁਰੀ ਤੋਂ ਤੁਰਨ ਦਾ ਕਰਨ ਤਿਆਰਾ।

ਰਾਜੇ ਜਨਕ ਤੇ ਵਿਸ਼ਵਾ ਮਿੱਤਰ ਨੇ ਸਭ ਨੂੰ ਦਈ ਵਿਦਾਈ,
ਚਾਰੇ ਭਾਈ ਤੇ ਚਾਰ ਡੋਲੀਆਂ ਦੇ ਕੇ ਜੰਞ ਪਰਤਾਈ।
ਰਾਜਾ ਦਸਰਥ ਝੁਕ ਝੁਕ ਸਭ ਨੂੰ ਨਮਸਕਾਰ ਹੈ ਕਰਦਾ,
ਵਿਸ਼ਵਾ ਮਿੱਤਰ ਦਾ ਜੱਸ ਬਹੁਤਾ ਕਰ ਕੇ ਮਨ ਚਿਤ ਧਰਦਾ।

ਵਿਚ ਅਯੁਧਿਆ ਪੁਰੀ ਸੁਆਗਤ ਕਰਨ ਦੀ ਹੋਈ ਤਿਆਰੀ,
ਸਾਰੀ ਨਗਰੀ ਬਨ ਗਈ ਮਾਨੋ ਇਕ ਸੀ ਫੁਲ ਕਿਆਰੀ।
ਕੇਲੇ ਦੇ ਬੂਟੇ ਵੱਢ ਵੱਢ ਕੇ ਫੁਲ ਗੁਲਦਸਤੇ ਲਾਏ,
ਰੁਖਾਂ ਦੇ ਸੋਹਣੇ ਪੱਤੇ ਲਾਕੇ ਬੂਹੇ ਖੂਬ ਸਜਾਏ।

ਬਾਜ਼ਾਰਾਂ ਤੇ ਗਲੀਆਂ ਤਾਈਂ ਬਹੁਤ ਹੀ ਗਿਆ ਸਜਾਇਆ,
ਕਰੋ ਦੀਵਾਲੀ ਸ਼ਹਿਰ ਦੇ ਅੰਦਰ ਗਿਆ ਇਹ ਹੁਕਮ ਸੁਨਾਇਆ।
ਮਿੱਟੀ ਦੇ ਦੀਪਾਂ ਵਿਚ ਖੁਸ਼ਬੂ ਵਾਲਾ ਤੇਲ ਹੀ ਪਾਓ,
ਕੋਠਿਆਂ ਦਿਆਂ ਬਨੇਰਿਆਂ ਉਤੇ ਖੂਬ ਕਤਾਰਾਂ ਲਾਓ।

ਗੌਣ ਵਾਲਿਆਂ ਅਤੇ ਨਚਾਰਾਂ ਸੋਹਣੇ ਕੱਪੜੇ ਪਾਏ,
ਸੋਹਣੇ ਗਹਿਣੇ ਪਾਕੇ ਸਾਰੇ ਰੰਗ ਮੰਚਾਂ ਤੇ ਆਏ।
ਸ਼ਹਿਰ ਵਾਸੀਆਂ ਸਭ ਨੇ ਉਸ ਦਿਨ ਅਪਣਾ ਆਪ ਸਜਾਇਆ,
ਕੋਈ ਨ ਦਿੱਸੇ ਜਿਸ ਨੇ ਅਪਣੀ ਨਹੀਂ ਸਵਾਰੀ ਕਾਇਆ।

ਆਪਣਾ ਆਪ ਸਜਾ ਕੇ ਸਾਰੇ ਛੱਤਾਂ ਬੈਠੇ ਮੱਲੀ,
ਆਉਂਦੀ ਜੰਞ ਦੀਆਂ ਕਰਨ ਉਡੀਕਾਂ ਖੁਸ਼ੀ ਨ ਜਾਏ ਠੱਲੀ।
ਨਾਟਕ ਅਤੇ ਕਾਵਿ ਮੰਡਲੀਆਂ ਥਾਂ ਥਾਂ ਮੰਚ ਬਨਾਏ,
ਸ਼ਹਿਰ ਦੀ ਹਰ ਨਰ ਨਾਰੀ ਤੋਂ ਨਾਂ ਹਾਸਾ ਠੱਲਿਆ ਜਾਏ।

ਫੁੱਲਾਂ ਅਤੇ ਅਤਰ ਦੀ ਵਰਖਾ ਕਰਨ ਦੀ ਕਰੀ ਤਿਆਰੀ,
ਵਿਚ ਉਡੀਕ ਬੈਠਾ ਸੀ ਸਾਰਾ ਸ਼ਹਿਰ ਜਿਓ ਫੁਲ ਕਿਆਰੀ।
ਕੋਹਾਂ ਲੰਮੀ ਜੰਞ ਅਯੁਧਿਆ ਨਗਰੀ ਵਿਚ ਜਾਂ ਪੁੱਜੀ,
ਸੰਖ ਅਤੇ ਨਰ ਸਿੰਘਾ ਵੱਜੇ, ਸ਼ਹਿਨਾਈ ਧੁੰਨ ਵੱਜੀ।

ਰੰਗ ਤਮਾਸ਼ੇ ਰਸਤੇ ਦੇ ਵਿਚ ਥਾਂ ਥਾਂ ਹੁੰਦੇ ਆਏ,
ਸ਼ਹਿਰ 'ਚ ਜੰਞ ਜਾਂ ਅਪੜੀ ਲੋਕਾਂ ਖੂਬ ਨੇ ਰੰਗ ਜਮਾਏ।
ਨਰ ਨਾਰੀ ਨੇ ਮੰਗਲ ਗਾਏ ਨਾਚੀਆਂ ਨੱਚ ਨੱਚ ਥੱਕੀਆਂ,
ਜਾਪੇ ਸ਼ਹਿਰ ਦੀਆਂ ਸਭ ਕੰਧਾਂ ਖੁਸ਼ੀ ਸੰਭਾਲ ਨ ਸਕੀਆਂ।

ਮੰਦਰਾਂ ਦੇ ਵਿਚ ਸ਼ੁਰੂ ਹੋ ਗਈ ਦੇਵਤਿਆਂ ਦੀ ਪੂਜਾ,
ਭਰਿਆ ਨਾਲ ਸੁਗੰਧ ਅਯੁਧਿਆ ਸ਼ਹਿਰ ਦਾ ਖੂੰਜਾ ਖੂੰਜਾ।
ਸ਼ਹਿਰ ਦੇ ਵਿਚ ਬਰਾਤ ਜਾ ਪੁੱਜੀ ਸਭੇ ਰਾਣੀਆਂ ਆਈਆਂ,
ਆਰਤੀ ਆਪ ਉਤਾਰੀ ਸਭ ਨੇ ਨਾਲੇ ਘੋੜੀਆਂ ਗਾਈਆਂ।

ਪਾਣੀ ਵਾਰ ਨੂੰਹਾਂ ਤੋਂ ਕੀਤੀ ਹਰ ਮਰਯਾਦਾ ਪੂਰੀ,
ਨੂੰਹਾਂ ਨੂੰ ਲੈ ਰਾਜ ਮਹਿਲ ਵਿਚ ਰਹੀ ਨ ਖੁਸ਼ੀ ਅਧੂਰੀ।
ਗਈ ਰਾਤ ਤਕ ਸਾਰੀਆਂ ਰੀਤਾਂ ਪੂਰੀਆਂ ਹੁੰਦੀਆਂ ਰਹੀਆਂ,
ਦੋ ਦਿਨ ਬਾਦ ਪਰਾਹੁਣਿਆਂ ਸਭ ਨੇ ਅੰਤ ਵਦਾਈਆਂ ਲਈਆਂ।

ਮਹਾਰਾਜੇ ਦਸਰਥ ਦੀ ਨਗਰੀ ਜਿਓਂ ਤੀਰਥ ਤੇ ਮੇਲਾ,
ਸ਼੍ਰੀ ਰਾਮ ਦਾ ਦਰਸ਼ਨ ਕਰਕੇ ਕਰਦੇ ਜਨਮ ਸੁਹੇਲਾ।

## ਸ਼੍ਰੀ ਰਾਮ ਨੂੰ ਰਾਜ ਤਿਲਕ ਦਾ ਵਿਚਾਰ

ਖੁਸ਼ੀ ਦੇ ਮੰਗਲਾ ਚਾਰ ਬਾਦ ਵਿਚ ਕਈ ਮਹੀਨੇਂ ਹੋਏ,
ਸ਼੍ਰੀ ਰਾਮ ਦੀ ਸ਼ੋਭਾ ਖਿਲਰੀ ਜਿਓ ਫੁਲ ਦੀ ਖੁਸ਼ਬੋਏ।
ਸੂਰਮਿਆਂ ਚੋਂ ਸੂਰਮੇ ਵੱਡੇ ਬੜੇ ਜਵਾਨ ਸੀ ਸੋਹਣੇ,
ਵਿਸ਼ਨੂੰ ਦੇ ਅਵਤਾਰਾਂ ਚੋਂ ਅਵਤਾਰ ਬੜੇ ਮਨਮੋਹਣੇ।

ਮਹਾਰਾਜਾ ਤੇ ਸਭੀ ਮੰਤਰੀ ਰਾਜ ਗੁਰੂ ਵੀ ਨਾਲੇ,
ਬੜੇ ਹੀ ਖੁਸ਼ ਸਨ ਰਾਮ ਜੀ ਉੱਤੇ ਰਹਿੰਦੇ ਸਦਾ ਦੁਆਲੇ।
ਸ਼੍ਰੀ ਰਾਮ ਨੂੰ ਰਾਜ ਤਿਲਕ ਦੀਆਂ ਕਰਦੇ ਰੋਜ਼ ਵਿਚਾਰਾਂ,
ਇਕ ਦਿਨ ਰਾਜੇ ਗੁਰੂ ਵਸ਼ਿਸ਼ਟ ਨੂੰ ਸਦਿਆ ਵਿਚ ਦਰਬਾਰਾਂ।

ਆਖੇ ਰਾਜ ਮੁਨੀ ਜੀ ਪਰਬਲ ਇੱਛਾ ਹੈ ਹੁਣ ਮੇਰੀ,
ਰਾਜ ਤਿਲਕ ਸ਼੍ਰੀ ਰਾਮ ਨੂੰ ਦੇਈਏ ਨਾਂ ਹੁਣ ਲਾਈਏ ਦੇਰੀ।
ਬ੍ਰਿਧ ਸਰੀਰ ਮੇਰਾ ਹੈ ਹੋਇਆ ਦੇਹ ਦਾ ਕੀ ਭਰਵਾਸਾ,
ਪਤਾ ਨਹੀਂ ਕਦ ਹੋ ਜਾਣਾ ਏ ਅਗਲੇ ਦੇਸ 'ਚ ਵਾਸਾ।

ਗੁਰੂ ਵਸ਼ਿਸ਼ਟ ਕਿਹਾ ਹੇ ਰਾਜਨ! ਇਹੋ ਮੇਰੀ ਸਲਾਹ ਏ,
ਸ਼ੁਭ ਕਰਮਾਂ ਨੂੰ ਦੇਰ ਨ ਲਾਈਏ ਅਗੋਂ ਰੱਬ ਰਜ਼ਾਏ।
ਇਸ ਧਰਤੀ ਤੇ ਕਈ ਤਾਂ ਸ਼ੁਭ ਕੰਮ ਚਿਤਵਦੇ ਹੀ ਤੁਰ ਜਾਂਦੇ,
ਸ਼ੁਭ ਕਰਮਾਂ ਨੂੰ ਕਰਨ ਦਾ ਵੇਲਾ ਹਥੀਂ ਆਪ ਗਵਾਂਦੇ।

ਸ਼੍ਰੀ ਰਾਮ ਜੀ ਸ਼੍ਰੇਸ਼ਟ ਪੁਰਸ਼ ਹਨ ਰਾਜ ਤਿਲਕ ਦੇ ਕਾਬਲ,
ਦੁਨੀਆ ਵਿਚ ਕੋਈ ਵੀ ਹੈ ਨਹੀਂ ਰਾਮ ਦੇ ਐਨ ਮੁਕਾਬਲ।
ਰਾਜਾ ਕਹੇ ਗੁਰੂ ਜੀ ਜੇਕਰ ਆਪ ਜੋ ਸਮਝੋ ਠੀਕ ਏ,
ਕਰੋ ਤਿਆਰੀ ਰਾਜ ਤਿਲਕ ਦੀ ਕਿਹੜੀ ਸ਼ੁਭ ਤਰੀਕ ਏ।

ਹਵਨ ਸਮੱਗਰੀ ਕਰੋ ਇਕੱਠੀ ਵੱਡ ਦਰਬਾਰ ਸਜਾਓ,
ਰਿਸ਼ੀਆਂ ਮੁਨੀਆਂ ਤਾਈਂ ਸੱਦੋ ਸਭ ਨੂੰ ਗਿਆਤ ਕਰਾਓ।
ਜਿੰਨੀ ਛੇਤੀ ਵੀ ਹੋ ਸਕਦੈ ਪੂਰੀ ਕਰੋ ਤਿਆਰੀ,
ਕੋਈ ਕਸਰ ਨ ਬਾਕੀ ਰਹਿ ਜੈ ਤੁਸਾਂ ਤੋਂ ਮੈਂ ਬਲਿਹਾਰੀ।

ਰਾਜ ਗੁਰੂ ਨੇ ਆਗਿਆ ਲੈ ਕੇ ਰਾਜ ਮੰਤਰੀ ਸੱਦੇ,
ਰਾਜੇ ਦੇ ਹੁਕਮਾਂ ਦਾ ਪਾਲਣ ਹੋਣਾ ਚਾਹੀਏ ਅੱਜੇ।
ਦੇਵੀ ਦੇਵਤਿਆਂ ਦੀ ਪੂਜਾ ਛੇਤੀ ਸ਼ੁਰੂ ਕਰਾਓ,
ਪਰਜਾ ਵਿਚ ਹਰ ਪਾਸੇ ਹੀ ਢੰਡੋਰਾ ਫਿਰਵਾਓ।

ਸ਼੍ਰੀ ਰਾਮ ਨੂੰ ਰਾਜ ਤਿਲਕ ਹੈ ਛੇਤੀ ਦਿੱਤਾ ਜਾਣਾ,
ਉਹ ਹੈ ਰਾਜ ਤਿਲਕ ਦੇ ਲਾਇਕ ਇਹ ਹੈ ਯੋਗ ਠਿਕਾਣਾ।
ਧਰਮ ਕਰਮ ਦੇ ਹੈ ਧਾਰਨੀ, ਮਹਾਬਲੀ ਅਖਵਾਂਦੇ,
ਜੰਤਾ ਨਾਲ ਪਿਆਰ ਬੜਾ ਏ ਸਭ ਦੇ ਮਨ ਨੂੰ ਭਾਂਦੇ।

ਮਰਯਾਦਾ ਪਰਸ਼ੋਤਮ ਪੂਰੇ ਕਸਰ ਨਹੀਂ ਹੈ ਕੋਈ,
ਰਾਜ ਤਿਲਕ ਦੇਵਨ ਦੀ ਤਾਂਹੀ ਹੁਣੇ ਵਿਚਾਰ ਹੈ ਹੋਈ।
ਬੰਦੇ ਭੇਜੇ ਸਭੀ ਤੀਰਥਾਂ ਦਾ ਜਲ ਲੈ ਕੇ ਆਵਨ,
ਸ਼੍ਰੀ ਰਾਮ ਦੇ ਸੁਖ ਤੇ ਭਲੇ ਦੀ ਖਾਤਰ ਜਾਪ ਕਰਾਵਨ।

ਵੇਦਾਂ ਦੀ ਹੈ ਜਿਵੇਂ ਆਗਿਆ ਤਿਵੇਂ ਤਿਆਰੀ ਕਰੀਏ,
ਰਾਜ ਤਿਲਕ ਸ਼੍ਰੀ ਰਾਮ ਦਾ ਹੋਣਾ ਕਿਸੇ ਨ ਗੱਲੋਂ ਡਰੀਏ।
ਖ਼ਬਰ ਇਹ ਸੁਣ ਕੇ ਬਾਹਰੋਂ ਦਾਸੀ ਭੱਜੀ ਭੱਜੀ ਆਈ,
ਰਾਜ ਤਿਲਕ ਦੀ ਮਾਤ ਕੁਸ਼ੱਲਿਆ ਤਾਈਂ ਦਵੇ ਵਧਾਈ।

ਸ਼੍ਰੀ ਰਾਮ ਜੀ ਤੁਸਾਂ ਦੇ ਪੁਤ ਨੂੰ ਰਾਜ ਤਿਲਕ ਹੈ ਹੋਣਾ,
ਰਾਜ ਮਾਤਾ ਜੀ ਭਾਗਾਂ ਵਾਲੇ ਤੁਸਾਂ ਨੇ ਹੈ ਅਖਵਾਉਣਾ।
ਮਿੱਠਾ ਮੂੰਹ ਕਰਾਓ ਛੇਤੀ ਦਿਨ ਹੈ ਭਾਗਾਂ ਵਾਲਾ,
ਸ਼੍ਰੀ ਰਾਮ ਜੀ ਬਣ ਜਾਣਾਂ ਏ ਰਾਜ ਦਾ ਹੁਣ ਰਖਵਾਲਾ।

ਮਾਤ ਕੁਸ਼ੱਲਿਆ ਦਾ ਇਹ ਸੁਣ ਕੇ ਵਾਲ ਵਾਲ ਖੁਸ਼ ਹੋਇਆ,
ਮਸਤੀ ਨਾਲ ਉਹ ਝੂਮਣ ਲੱਗੀ ਧੁਰੋਂ ਇਹ ਮਿਲਿਆ ਢੋਇਆ।
ਸੋਨ ਕੜੇ ਦੇ ਦਾਸੀ ਨੂੰ ਫਿਰ ਦਾਨ 'ਚ ਦੇਵੇ ਰਾਣੀ,
ਦੇਵਤਿਆਂ ਦੀ ਪੂਜਾ ਓਸੇ ਵੇਲੇ ਕੀਤੀ ਸ਼ੁਰੂ ਕਰਾਣੀ।

ਰਾਜ ਤਿਲਕ ਪੁਤਰ ਨੂੰ ਹੋਣੇ ਪਵੇ ਵਿਘਨ ਨ ਕੋਈ,
ਸ਼ੁਕਰ ਹੈ ਘੜੀ ਸੁਲੱਖਣੀ ਮੈਨੂੰ ਅਜ ਪਰਾਪਤ ਹੋਈ।
ਅਜੇ ਅਨੰਦ ਤੇ ਮੰਗਲਾਚਾਰ ਵੀ ਮਹਿਲੀਂ ਸ਼ੁਰੂ ਸੀ ਹੋਏ,
ਸ਼੍ਰੀ ਵਸ਼ਿਸ਼ਟ ਜੀ ਅਚਨ ਅਚੇਤੀ ਮਹਿਲੀਂ ਆਣ ਖਲੋਏ।

ਸ਼੍ਰੀ ਰਾਮ ਤੇ ਸੀਤਾ ਜੀ ਨੇ ਅਪਣਾ ਸੀਸ ਨਿਵਾਇਆ,
ਗੁਰ ਚਰਨਾਂ ਦੀ ਪੂਜਾ ਕੀਤਾ ਸੰਗ ਸਤਿਕਾਰ ਬਿਠਾਇਆ।
ਸ਼੍ਰੀ ਰਾਮ ਜੀ ਕਿਹਾ ਤੁਸਾਂ ਨੇ ਕਿਰਪਾ ਕੀਤੀ ਭਾਰੀ,
ਦਰਸ਼ਨ ਦੇ ਕਿਰਤਾਰਥ ਕੀਤਾ ਬੜੇ ਹੋ ਪਰਉਪਕਾਰੀ।

ਸੇਵਾ ਬਖਸ਼ੋ ਕੋਈ ਜੋ ਹੋਵੇ ਮੈਂ ਹਾਂ ਦਾਸ ਤੁਹਾਡਾ,
ਤੁਸਾਂ ਦੀ ਆਗਿਆ ਸਿਰ ਮੱਥੇ ਤੇ ਮੰਨਣੀ ਫਰਜ਼ ਅਸਾਡਾ।
ਬੋਲੇ ਗੁਰੂ ਵਿਸ਼ਸ਼ਟ ਜੀ ਅਗੋਂ ਸ਼੍ਰੀ ਰਾਮ ਰਘੂ ਰਾਇਆ,
ਆਗਿਆ ਨਾਲ ਮੈਂ ਮਹਾਰਾਜੇ ਦਾ ਦੇਣ ਸੰਦੇਸ਼ਾ ਆਇਆ।

ਤੁਸਾਂ ਨੂੰ ਰਾਜ ਤਿਲਕ ਹੈ ਹੋਣਾ, ਸੁਣਿਓ ਗੱਲ ਜ਼ਰੂਰੀ,
ਆਪ ਦਾ ਜੋ ਹੈ ਧਰਮ, ਸਮਝ ਕੇ ਪਾਲਨ ਕਰੋ ਹਜ਼ੂਰੀ।
ਮਹਾਰਾਜ ਹਨ ਤੁਸਾਂ ਤੇ ਅਜ ਤਾਂ ਅਤੀ ਪਰਸੰਨ ਨੇ ਹੋਏ,
ਸ਼੍ਰੀ ਰਾਮ ਜੀ ਕਿਹਾ ਗੁਰੂ ਜੀ ਕਰਾਂ ਗਾ ਕਹੋਗੇ ਜੋਏ।

ਮਾਤ ਪਿਤਾ ਤੇ ਰਿਸ਼ੀਆਂ ਮੁਨੀਆਂ ਜੋ ਵੀ ਮੈਨੂੰ ਕਹਿਣਾ,
ਆਗਿਆ ਪਾਲਨ ਕਰਨਾਂ ਮੇਰਾ ਧਰਮ ਹਮੇਸ਼ਾ ਰਹਿਣਾ।
ਸੇਵਕ ਬਣ ਕੇ ਰਹਾਂ ਸਦਾ ਹੀ ਧਰਮ ਹੈ ਸੇਵਾ ਕਰਨਾਂ,
ਤੁਸੀਂ ਹੋ ਮਾਲਕ ਮੈਂ ਸੇਵਕ ਹਾਂ ਆਗਿਆ ਤੇ ਹੀ ਚੱਲਣਾ।

ਰਾਜ ਤਿਲਕ ਦੀ ਮਰਯਾਦਾ ਦੱਸ ਗੁਰੂ ਵਿਸ਼ਸ਼ਟ ਨੇ ਜਾਂਦੇ,
ਮਾਤ ਕੁਸ਼ੱਲਿਆ ਸੀਤਾ ਜੀ ਸੰਗ ਦੇਵ ਪੂਜਾ ਕਰਵਾਂਦੇ।
ਪਰਜਾ ਮਾਤ ਕੁਸ਼ੱਲਿਆ ਨੂੰ ਫਿਰ ਆਈ ਦੇਣ ਵਧਾਈ,
ਰਾਜ ਤਿਲਕ ਦੀ ਘੜੀ ਸੁਲੱਖਣੀ ਮਸਾਂ ਮਸਾਂ ਹੈ ਆਈ।

ਇਕੋ ਰਾਤ ਵਿਚਾਲੇ ਰਹਿ ਗਈ ਜਾਗਦਿਆਂ ਹੀ ਬੀਤੇ,
ਸਾਰੀ ਨਗਰੀ ਵਿਚ ਲੋਕਾਂ ਨੇ ਨਾਚ ਤੇ ਨਾਟਕ ਕੀਤੇ।

## ਰੰਗ ਵਿਚ ਭੰਗ

ਭਗਤ ਜਨੋ ਮਾਲਕ ਲੀਲਾ ਦਾ ਭੇਤ ਕਿਸੇ ਨ ਪਾਇਆ,
ਸਾਰੇ ਜਗ ਨੂੰ ਕੀਲ ਰਖਿਆ ਵਰਤਦਾ ਆਪ ਵੀ ਆਇਆ।
ਗਿਆਨ ਅਗਿਆਨ ਤੇ ਝੂਠ ਸੱਚ ਦਾ ਉਸ ਨੇ ਘੋਲ ਰਚਾਇਆ,
ਪਾਪ ਤੇ ਧਰਮ ਤਿਆਗ ਤੇ ਲਾਲਚ ਦਾ ਸਰਬੰਧ ਬਨਾਇਆ।

ਏਸੇ ਚੱਕਰ ਵਿਚ ਸੰਸਾਰ ਇਹ ਭੌਂਦਾ ਫਿਰਦਾ ਜਾਪੇ,
ਏਸੇ ਗੇੜ ਨੇ ਸਾਰੇ ਜਗ ਵਿਚ ਪਾਏ ਬੜੇ ਸਿਆਪੇ।
ਐਸੇ ਜੀਵ ਨੇ ਜਿਨ੍ਹਾਂ ਦਾ ਕੰਮ ਹੈ, ਬੱਸ ਨਿੰਦਿਆ ਚੁਗਲੀ,
ਕੁਟਲਤਾ ਕਰਕੇ ਕੰਮ ਵਿਗਾੜਦੇ ਨਾਲ ਉਹ ਕੇਵਲ ਉਂਗਲੀ।

ਮਾੜਾ ਬੰਦਾ ਇਕ ਤੀਲੀ ਲਾ ਪੱਕੀ ਫ਼ਸਲ ਨੂੰ ਸਾੜੇ,
ਕਰੇ ਤਬਾਹ ਉਹ ਸਾਰੀਆਂ ਫ਼ਸਲਾਂ ਕਰਦਾ ਏ ਕੰਮ ਮਾੜੇ।
ਜਿਹੜੀ ਫ਼ਸਲ ਹਜ਼ਾਰਾਂ ਜੀਵਾਂ ਖਾ ਕੇ ਪੇਟ ਸੀ ਭਰਨਾਂ,
ਮਾੜੇ ਬੰਦੇ ਇਕ ਤੀਲੀ ਲਾ ਸਾੜ ਸੁਆਹ ਹੈ ਕਰਨਾਂ।

ਐਸੀ ਹੀ ਇਕ ਮੰਥਰਾ ਦਾਸੀ ਕੇਕਈ ਸੰਗ ਰਹਿੰਦੀ,
ਪੇਕੇ ਘਰੋਂ ਉਹ ਨਾਲ ਆਈ ਸੀ, ਨਾਲ ਸੀ ਉਠਦੀ ਬਹਿੰਦੀ।
ਪਾਪਣ ਮੰਥਰਾ ਦੁੱਧ ਦੇ ਭਾਂਡੇ ਕਾਂਜੀ ਆਪ ਹੈ ਪਾਈ,
ਖ਼ੁਸ਼ੀ ਅਨੰਦ ਦੀ ਸ਼ੁਭ ਘੜੀ ਸੀ ਗ਼ਮ ਦੀ ਰਾਤ ਬਨਾਈ।

ਮੰਗਲਾ ਚਾਰ ਨੂੰ ਠੱਪ ਕਰ ਉਸਨੇ ਰੋਣਾਂ ਪਿੱਟਣਾ ਪਾਇਆ,
ਬਣੀ ਅਯੁਧਿਆ ਸ਼ੋਕ ਦੀ ਨਗਰੀ ਘਰ ਘਰ ਰੋਣਾ ਲਾਇਆ।
ਪਾਪਣ ਮੰਥਰਾ ਪਾਪ ਜੋ ਕੀਤਾ ਕਥਾ ਸੁਣੋ ਚਿੱਤ ਲਾ ਕੇ,
ਮਨ ਕੰਬਦਾ ਏ ਆਖਣ ਲੱਗਿਆਂ ਰਖੀਏ ਜ਼ਰਾ ਦਬਾਕੇ।

ਰਾਜ ਭਵਨ ਵਿਚ ਜਦੋਂ ਸੀ ਸਾਰੇ ਖ਼ੁਸ਼ੀ ਮਨਾਵਨ ਲੱਗੇ,
ਪੂਜਾ ਪਾਠ ਵੀ ਹੋਣ ਲੱਗੇ ਸਨ ਸੁਣੋ ਕਥਾ ਹੁਣ ਅੱਗੇ।
ਮੰਥਰਾ ਦਾਸੀ ਵੇਖ ਕੇ ਸਭ ਕੁਝ ਕੋਲ ਕਕਈ ਦੇ ਪੁੱਜੀ,
ਸੂਰਜ ਅਸਤ ਹੋਣ ਸੀ ਵਾਲਾ ਛੋਤੀ ਗਲ ਇਹ ਸੁੱਝੀ।

ਰਾਣੀ ਜੀ ਇਕ ਜ਼ੁਲਮ ਹੋ ਗਿਆ ਵਿਚ ਅਜੁਧਿਆ ਭਾਰਾ,
ਕਿਹੜੇ ਪਾਪ ਦਾ ਅਜ ਇਹ ਤੁਹਾਨੂੰ ਮਿਲਨ ਲਗਾ ਵਰਤਾਰਾ।
ਇਹ ਮਹਾ ਰਿਸ਼ੀ ਕਿਸੇ ਨੇ ਦਿੱਤਾ ਬੜਾ ਸਰਾਪ ਤੁਹਾਨੂੰ,
ਮਿਲਨ ਲੱਗੀ ਏ ਸਜ਼ਾ ਤੁਹਾਨੂੰ ਜਿਸ ਤੋਂ ਹੋਵੇ ਜਾਣੂੰ।

ਕੈਕਈ ਹੈਰਾਨ ਹੋ ਪੁੱਛੇ ਵਰਤੀ ਏ ਕੀ ਹੋਣੀ,
ਮੇਰੇ ਪੇਕਿਆਂ ਤੋਂ ਕੋਈ ਭੈੜੀ ਖਬਰ ਹੈ ਆਈ ਹੋਣੀ।
ਰਾਜ ਭਵਨ ਵਿਚ ਸਾਰੇ ਪਾਸੇ ਮੰਗਲਾ ਚਾਰ ਹੈ ਹੋਣਾਂ,
ਵੱਡੇ ਰਾਜ ਕੁਮਾਰ ਰਾਮ ਨੂੰ ਰਾਜ ਤਿਲਕ ਹੈ ਸੋਹਨਾ।

ਹੇ ਮਹਾਰਾਣੀ ਸ਼੍ਰੀ ਰਾਮ ਨੂੰ ਰਾਜ ਤਿਲਕ ਜੇ ਹੋਇਆ,
ਸੁਖ ਤੇ ਚੈਣ ਤੁਹਾਡੇ ਵਲੋਂ ਸਮਝੋ ਬੂਹਾ ਢੋਇਆ।
ਮਿਲੀ ਖ਼ਬਰ ਹੈ ਜਦ ਦੀ ਮੈਨੂੰ ਹਾਂ ਓਦੋਂ ਦੀ ਰੋਂਦੀ,
ਦਿਲ ਮੇਰਾ ਹੈ ਬੈਠਦਾ ਜਾਂਦਾ ਕੋਈ ਸ਼ੈ ਨਹੀਂ ਸੋਂਹਦੀ।

ਕਹੇ ਕੈਕਈ ਏਸ ਗੱਲ ਤੋਂ ਕਿਉਂ ਹੈ ਰੋਣਾਂ ਧੋਣਾਂ,
ਸ਼੍ਰੀ ਰਾਮ ਹੈ ਆਗਿਆ ਕਾਰੀ ਪੁੱਤ ਨਾ ਐਸਾ ਹੋਣਾਂ।
ਉਹ ਮੈਨੂੰ ਤਾਂ ਸੱਕੀਆਂ ਮਾਵਾਂ ਤੋਂ ਵੀ ਵੱਧ ਹੀ ਜਾਣੇ,
ਕੀ ਕਹਿਣਾ ਚਾਹੁੰਦੀ ਹੈਂ ਦੱਸ ਤੂੰ ਰੋਵੇਂ ਕਿਉਂ ਅਣਜਾਣੇ।

ਕਹੇ ਮੰਥਰਾ ਸੁਣ ਮਹਾਰਾਣੀ ਚਾਹੁੰਦੀ ਹਾਂ ਮੈਂ ਕਹਿਣਾ,
ਆਖਰ ਸੌਕਣ ਦਾ ਹੀ ਪੁੱਤ ਹੈ ਜਿਸ ਰਾਜਾ ਬਣ ਰਹਿਣਾ।
ਮਹਾਰਾਜਾ ਹੁਣ ਬਿਰਧ ਹੋ ਗਏ ਜਦ ਮੀਟਣਗੇ ਅੱਖਾਂ,
ਤੁਸਾਂ ਦੇ ਪੁੱਤ ਨੂੰ ਬਾਦ ਇਹਨਾਂ ਦੇ ਦੁੱਖ ਆਉਣਗੇ ਲੱਖਾਂ।

ਧੱਕੇ ਮਾਰ ਮਹੱਲਾਂ ਵਿਚੋਂ ਭਰਤ ਨੂੰ ਕੱਢਿਆ ਜਾਣਾ,
ਭਰਤ ਦਾਸ ਬਣ ਰਹੇਗਾ ਏਥੇ ਇਹ ਵਰਤੇਗਾ ਭਾਣਾਂ।
ਕਹੇ ਕੈਕਈ ਦੁਸ਼ਟ ਦਾਸੀਏ ਮੌਤ ਹੈ ਤੇਰੀ ਆਈ,
ਤੇਰੀ ਮੌਤ ਜ਼ਬਾਨ ਤੇਰੀ ਤੇ ਚੰਦਰੀ ਬਾਤ ਲਿਆਈ।

ਦੂਰ ਹੋ ਮੇਰੀਆਂ ਅੱਖਾਂ ਤੋਂ ਹੁਣ ਗੱਲ ਨਹੀ ਸੁਣਨੀ ਤੇਰੀ,
ਰਾਮ ਮੇਰਾ ਹੈ ਪੁੱਤਰ ਕਰਦਾ ਬੜੀ ਕਦਰ ਹੈ ਮੇਰੀ।
ਰਾਮ ਨੂੰ ਰਾਜ ਤਿਲਕ ਜੇ ਮਿਲ ਜੈ ਕੀ ਇਤਰਾਜ ਹੈ ਮੈਨੂੰ,
ਸੰਧਿਆ ਸਮੇਂ ਤੂੰ ਕੀ ਗਲ ਕੀਤੀ ਕੀ ਆਖਾਂ ਹੁਣ ਤੈਨੂੰ।

ਮੰਥਰਾ ਪੇਕਿਓਂ ਆਈ ਦਾਸੀ ਪਰ ਸੀ ਵਾਂਗ ਸਹੇਲੀ,
ਨਿਰਭੈ ਹੋ ਕੇ ਆਖਣ ਲੱਗੀ ਤੂੰ ਹੈ ਭੋਲੀ ਵਿਹਲੀ।
ਅਜ ਖ਼ੁਸ਼ ਹੈਂ ਕਲ ਰੋਵੇਂਗੀ ਤੂੰ ਭਰਤ ਦਾਸ ਬਣ ਜਾਣਾ,
ਰਾਮ ਨੇ ਰਾਜਾ ਹੈ ਅਖਵਾਣਾਂ ਤੂੰ ਮੁੜ ਕੇ ਪਛਤਾਣਾਂ।

ਮਹਾਰਾਜ ਨੂੰ ਕਹਿ ਕੇ ਆਪਣੇ ਪੁੱਤ ਨੂੰ ਰਾਜ ਦਵਾਓ,
ਤੜਕੇ ਭਰਤ ਨੂੰ ਰਾਜੇ ਹੱਥੋਂ ਤਿਲਕ ਜ਼ਰੂਰ ਲਵਾਓ।
ਭਰਤ ਗਿਆ ਹੈ ਨਾਨਕੇ ਛੇਤੀ ਉਸ ਨੂੰ ਝਟ ਬੁਲਾਈਏ,
ਰਾਮ ਦੀ ਥਾਵੇਂ ਭਰਤ ਪੁੱਤਰ ਨੂੰ ਰਾਜ ਤਿਲਕ ਹੁਣ ਲਾਈਏ।

ਕਹਿਣ ਸਿਆਣੇ ਘੱਸਦੇ ਘੱਸਦੇ ਪੱਥਰ ਵੀ ਘੱਸ ਜਾਂਦਾ,
ਬੰਦੇ ਦਾ ਮਨ ਮੋੜਨਾਂ ਕੋਈ ਔਖਾ ਨਹੀਂ ਅਖਵਾਂਦਾ।
ਨੀਚ ਕੁਲਾਂ ਦੀ ਚੰਦਰੀ ਦਾਸੀ ਮੰਥਰਾ ਜ਼ੁਲਮ ਕਮਾਇਆ,
ਗੱਲਾਂ ਕਰ ਕਰ ਕੇਕਈ ਨੂੰ ਆਪਣੇ ਪਿੱਛੇ ਲਾਇਆ।

ਮਹਿਲ ਡੋਲਿਆ ਅਕਾਸ਼ਾਂ ਵਿਚ ਬਿਜਲੀ ਚਮਕ ਡਰਾਵੇ,
ਬਦਲ ਗੱਜਣ ਦਾ ਅਵਾਜ਼ਾ ਬਹੁਤ ਜ਼ੋਰ ਦੀ ਆਵੇ।
ਕੁੱਤੇ ਉੱਚੇ ਮੂੰਹ ਕਰ ਕਰਕੇ ਉੱਚੀ ਉੱਚੀ ਰੋਏ,
ਅਪ-ਸ਼ਗਨਾਂ ਦੀ ਹੱਦ ਰਹੀ ਨ ਮੰਦੀ ਆਈ ਸੋਏ।

ਰਾਣੀ ਮੰਥਰਾ ਪਿੱਛੇ ਲਗ ਕੇ ਦਾਸੀ ਨੂੰ ਹੈ ਪੁੱਛਦੀ,
ਮੈਂ ਰਾਜੇ ਨੂੰ ਕੀ ਆਖਾਂਗੀ ਅੰਦਰ ਅੰਦਰ ਖੁੱਸਦੀ।
ਰਾਜ ਭਵਨ ਵਿਚ ਖ਼ੁਸ਼ੀ ਖ਼ੁਸ਼ੀ ਜਾਂ ਮਹਾਰਾਜਾ ਨੇ ਆਉਣਾਂ,
ਮੈਂ ਉਹਨਾਂ ਨੂੰ ਆਪਣੇ ਦਿਲ ਦਾ ਕੀਕਰ ਹਾਲ ਸੁਨਾਉਣਾਂ।

ਮਨ ਦੀ ਕੋਹੜੀ ਮੰਥਰਾ ਬੋਲੀ ਸੁਣ ਹੇ ਰਾਣੀ ਭੋਲੀ,
ਗਲ ਕਰਨ ਦਾ ਰਾਹ ਦਸਦੀ ਹਾਂ ਕਿਓ ਹੈਂ ਮਨ ਤੋਂ ਡੋਲੀ।
ਯਾਦ ਹੋਵੇਗਾ ਯੁੱਧ ਵਿਚ ਰਾਜਾ ਜ਼ਖਮੀ ਕੇਰਾਂ ਹੋਏ,
ਸੇਵਾ ਕੀਤੀ ਤੁਸੀਂ ਬੜੀ ਸੀ ਵਚਨ ਲਏ ਸੀ ਦੋਏ।

ਕਹੇ ਕੇਕਈ ਕਿ ਬਚਨ ਇਹ ਮੰਗੀਂ ਰਾਜਾ ਜੀ ਦੇ ਕੋਲੋਂ,
ਉਹ ਦੋ ਬਚਨ ਤੂੰ ਦੱਸ ਮੰਥਰਾ ਛੇਤੀ ਕੱਢ ਕਪੋਲੋਂ।
ਚੌਦਾਂ ਬਰਸ ਰਾਮ ਚੰਦਰ ਨੂੰ ਮਿਲ ਜਾਏ ਬਨ ਬਾਸਾ,
ਭਰਤ ਨੂੰ ਰਾਜ ਤਿਲਕ ਹੋ ਜਾਏ ਪੂਰੀ ਹੋਵੇ ਆਸਾ।

ਜੇ ਮਹਾਰਾਜ ਨੇ ਵਚਨ ਨ ਦਿੱਤੇ ਬਨੂੰ ਕੀ ਤੇਰਾ ਮੇਰਾ,
ਰਾਜ ਮਹੱਲਾਂ ਵਿਚੋਂ ਸਾਡਾ ਚੁਕਿਆ ਜਾਣਾਂ ਡੇਰਾ।
ਕਹੇ ਮੰਥਰਾ ਰਘੁਕੁਲ ਵਿਚੋਂ ਹਨ ਇਹ ਦਸਰਥ ਰਾਜਾ,
ਰਘੂ ਕੁਲ ਬਚਨ ਹੈ ਪੂਰਾ ਕਰਦੀ ਵਿਗੜੇ ਕਿਤਨਾਂ ਕਾਜਾ।

ਤ੍ਰਿਆ ਚਰਿੱਤਰ ਕੇਕਈ ਖੇਡਿਆ ਚਿਹਰਿਓਂ ਖ਼ੁਸ਼ੀ ਉਡਾਈ,
ਗਹਿਣੇ ਗੱਟੇ ਸਭੀ ਉਤਾਰੇ ਭੈੜੀ ਸ਼ਕਲ ਬਨਾਈ।
ਖੁਲੇ ਵਾਲ ਗਲੇ ਵਿਚ ਪਾਏ ਸੋਗ ਫੈਲਾਇਆ ਸਾਰੇ,
ਮੰਥਰਾ ਬੈਠ ਜ਼ਬਾਨ ਦੇ ਉੱਤੇ ਹੋਣੀ ਤਾਈਂ ਪੁਕਾਰੇ।

ਛੂੰਘੀਆਂ ਜਦੋਂ ਤਕਾਲਾਂ ਪਈਆਂ ਉਠ ਦਰਬਾਰੋਂ ਰਾਜਾ,
ਖ਼ੁਸ਼ੀ ਖ਼ੁਸ਼ੀ ਕੇਕਈ ਵਾਲੇ ਮਹਿਲੀਂ ਦਵੇ ਆਵਾਜ਼ਾਂ।
ਕਿਉਂਕਿ ਭਰ ਜਵਾਨ ਸੀ ਰਾਣੀ ਦੂਜੀਆਂ ਰਾਣੀਆਂ ਨਾਲੋਂ,
ਰੂਪ ਮਤੀ ਤੇ ਅੱਤ ਨਖਰੇਲੋ ਪਰੀ ਜਿਉਂ ਆਈ ਪਤਾਲੋਂ।

ਤਾਂ ਹੀ ਇਸ ਦੇ ਮਹਿਲੀਂ ਖ਼ੁਸ਼ ਹੋ ਗੌਂਦਾ ਝੂਮਦਾ ਆਇਆ,
ਆਪਣੇ ਆਪ ਨੂੰ ਸਮਝੇ ਮੇਰੀ ਵਡ ਭਾਗੀ ਹੈ ਕਾਇਆ।
ਚਾਰ ਪੁੱਤਰ ਨੇ ਇਕ ਪੁਤਰ ਨੂੰ ਰਾਜ ਤਿਲਕ ਹੈ ਕਰਨਾਂ,
ਜਿਸ ਨੇ ਵਿਸ਼ਨੂ ਧਨੁਸ਼ ਤੋੜਿਆ ਸਭ ਦਾ ਦੁੱਖ ਉਸ ਹਰਨਾ।

ਰਾਜਾ ਖ਼ੁਸ਼ੀ ਦੇ ਵਿਚ ਨਸ਼ਿਆਈਆ ਮਹਿਲੀ ਦਾਖਲ ਹੋਇਆ,
ਆਉਂਦਾ ਵੇਖ ਕੇ ਰਾਣੀ ਅੰਦਰੋਂ ਆਪਣਾ ਬੂਹਾ ਢੋਇਆ।
ਕਰਨ ਸੁਆਗਤ ਉੱਠੀ ਨਾਹੀਂ ਨ ਬੋਲੀ ਨ ਚਾਲੀ,
ਰਾਜੇ ਪੁੱਛਿਆ ਦੱਸ ਮੰਥਰਾ ਕਿਉਂ ਹੋਈ ਮੰਦ ਹਾਲੀ।

ਕਿੱਥੇ ਹੈ ਰਾਣੀ ਕੇਕਈ ਮਿਲਣ ਨ ਅੱਗੋਂ ਆਈ.
ਤੂੰ ਵੀ ਮੰਥਰਾ ਅਜ ਅਜੇਹੀ ਕਿਉਂ ਹੈ ਸ਼ਕਲ ਬਨਾਈ।
ਆਪਣੇ ਮਹਿਲਾਂ ਵਿਚ ਹੈ ਰਾਣੀ ਮੈਂ ਕੁਝ ਹੋਰ ਨ ਜਾਣਾਂ.
ਇਤਨੀ ਕਹਿ ਕੇ ਪਾਸੇ ਹੋਈ ਕਹੇ ਮੈਂ ਕਿਧਰੇ ਜਾਣਾ।

ਮਹਾਰਾਜੇ ਦਾ ਠਨਕਿਆ ਮੱਥਾ ਦਿਲ ਵੀ ਜ਼ੋਰੀਂ ਕੰਬਿਆ.
ਸੁੱਖ ਹੋਵੇ ਲੱਛਣ ਨੇ ਮਾੜੇ ਹੈ ਚੌਗਿਰਦਾ ਹੰਭਿਆ।
ਕੋਲ ਰਾਣੀ ਦੇ ਬੈਠ ਕੇ ਪੁੱਛਿਆ ਕੀਹ ਹੋਇਆ ਏ ਰਾਣੀ.
ਕਿਉਂ ਇਤਨੀ ਹੈ ਬਣੀ ਉਦਾਸੀ ਗੱਲ ਜ਼ਰਾ ਸਮਝਾਣੀ।

ਅਜ ਦੀ ਰਾਤ ਤਾਂ ਹੈ ਖ਼ੁਸ਼ੀਆਂ ਦੀ ਖ਼ੁਸ਼ ਹੈ ਨਗਰੀ ਸਾਰੀ.
ਮੰਗਲਾਚਾਰ ਅੰਨਦ ਹੈ ਹੋਇਆ ਤੂੰ ਕਿਉਂ ਕਰੀ ਖੁਆਰੀ।
ਤੇਰੇ ਚੰਨ ਜੇਹੇ ਮੁਖੜੇ ਤੇ ਬੜੀ ਉਦਾਸੀ ਛਾਈ.
ਕਹੇ ਕੇਕਈ ਬੜਾ ਹੀ ਦੁੱਖ ਹੈ ਹੋਵੇ ਕੌਣ ਸਹਾਈ।

ਦਸਰਥ ਕਿਹਾ ਕਿ ਦੱਸ ਤਾਂ ਸਹੀ ਕੁੱਝ ਦੁੱਖ ਤੈਨੂੰ ਕੀ ਹੋਇਆ,
ਕੀ ਤਕਲੀਫ਼ ਹੈ ਐਸੀ ਜਿਸ ਨੇ ਮਨ ਤੇਰਾ ਹੈ ਕੋਹਿਆ।
ਭੁੱਲ ਗਏ ਹੋ ਇੰਦਰ ਦੇ ਯੁਧ ਵਾਲਾ ਮੌਕਾ ਸਾਰਾ,
ਬਚਨ ਦਿੱਤੇ ਸਨ ਤੁਸਾਂ ਨੇ ਮੈਨੂੰ ਸੰਕਟ ਸੀ ਜਦ ਭਾਰਾ।

ਉਹ ਪੂਰੇ ਨਹੀਂ ਹੋਏ ਹਾਲੇ, ਅਜੇ ਉਹ ਪਿਆ ਬਕਾਇਆ,
ਰਾਜ ਤਿਲਕ ਜਾਂ ਰਾਮ ਨੂੰ ਹੋਇਆ ਬਦਲ ਜਾਏਗੀ ਕਾਇਆ।
ਹੁਣ ਮੰਗ ਲੈ ਮੈਂ ਬਚਨ ਜੋ ਦਿੱਤੇ ਪੂਰੇ ਕਰਾਂ ਜ਼ਰੂਰੀ,
ਕਾਹਨੂੰ ਬੁਰਾ ਤੂੰ ਹਾਲ ਬਨਾਇਆ ਕੀ ਹੋਈ ਮਜਬੂਰੀ।

ਖੇਖਣ ਹਾਰੀ ਕਹੇ ਕੇਕਈ ਸੱਚ ਆਖਦੇ ਪੈ ਹੋ,
ਜਾਂ ਫਿਰ ਐਵੇ ਮਾਰ ਕੇ ਗੱਲਾਂ ਵਕਤ ਟਾਲਦੇ ਪੈ ਹੋ।
ਰਾਜਾ ਕਹੇ ਹੇ ਪਿਆਰੀ ਰਾਣੀ ਰਾਮ ਦੀ ਸੌਗੰਧ ਖਾਵਾਂ,
ਰਘੁਕੁਲ ਬਚਨ ਦੇ ਪੂਰੇ ਹੁੰਦੇ ਮੈਂ ਵੀ ਬਚਨ ਨਿਭਾਵਾਂ।

ਇਕ ਬਚਨ ਤਾਂ ਇਹ ਹੈ ਰਾਜਾ ਸੁਨਿਓ ਧਿਆਨ ਲਗਾ ਕੇ,
ਰਾਮ ਨੂੰ ਚੌਦਾਂ ਸਾਲ ਦਾ ਦੇਵੋਂ ਕਲ ਬਨਬਾਸ ਇਹ ਜਾ ਕੇ।
ਦੂਜਾ ਬਚਨ ਹੈ ਭਰਤ ਮੇਰੇ ਨੂੰ ਰਾਜ ਤਿਲਕ ਫਿਰ ਹੋਵੇ,
ਇਕੋ ਸਾਹੇ ਕਹਿ ਗਈ ਦੋਵੇਂ ਗੱਲਾਂ ਡਰੀ ਨ ਰੋਵੇ।

ਦੋਵੇਂ ਬਚਨ ਸੁਣੇ ਜਾਂ ਰਾਜੇ ਰਹਿ ਗਏ ਬੁਲ੍ਹ ਦੋ ਖੁਲੇ,
ਅੱਖਾਂ ਦੋਵੇਂ ਅੱਡੀਆਂ ਰਹੀਆਂ ਜਿਵੇਂ ਹਨੇਰੀ ਝੁੱਲੇ।
ਰਾਮ ਤੇ ਸੀਤਾ ਜੀ ਦਾ ਚਿਹਰਾਂ ਅੱਖਾਂ ਅੱਗੇ ਆਇਆ,
ਬੋਲ ਨ ਸਕਿਆ ਕੁਝ ਵੀ ਭਾਵੇਂ ਬੁਲ੍ਹਾਂ ਨੂੰ ਫਰਕਾਇਆ।

ਘਾਬਰ ਗਏ ਹੋ ਤੁਸੀਂ ਤੇ ਰਾਜਾ ਸੁਣ ਕੇ ਮੇਰੀਆਂ ਗੱਲਾਂ,
ਬਚਨ ਜੇ ਪੂਰੇ ਹੋਏ ਨ ਦੋਵੇਂ ਮੈਂ ਮਨ ਕੀਕਰ ਠੱਲਾਂ।
ਪੂਰੇ ਕਰ ਹੀਂ ਨਹੀਂ ਸਕਦੇ ਜੇਕਰ ਬਚਨ ਆਪਣੇ ਕੀਤੇ,
ਝੂਠਾ ਚਕਮਾ ਦਿੱਤਾ ਮੈਨੂੰ ਰਹੇ ਹੋ ਚੁਪ ਚੁਪੀਤੇ।

ਮੱਥੇ ਆਈ ਤਰੇਲੀ ਅੱਖਾਂ ਲਾਲ ਸੁਰਖ਼ ਨੇ ਹੋਈਆਂ,
ਐਸੀ ਹਾਲਤ ਵਿਚ ਰਾਜੇ ਨੇ ਕੰਬਦਿਆਂ ਗੱਲਾਂ ਛੋਹੀਆਂ।
ਚੰਗਾ ਹੁੰਦਾ ਏਸ ਗਲੋਂ ਤਾਂ ਮੌਤ ਮੇਰੀ ਮੰਗ ਲੈਂਦੀ,
ਦੂਜੀ ਅਪਣੀ ਬਰਬਾਦੀ ਮੰਗ ਦੁਨੀਆਂ ਤੇ ਨ ਰਹਿੰਦੀ।

ਰਾਮ ਨੂੰ ਦੇ ਬਨਬਾਸ ਕੇਕਈ ਜੀਂਦਾ ਕਿਵੇਂ ਰਹਾਂਗਾਂ,
ਕੀ ਪਰਜਾ ਨੂੰ ਦੱਸਾਂਗਾਂ ਮੈਂ ਕਿਹੜੀ ਗੱਲ ਕਹਾਂਗਾ।
ਕੀ ਆਖਣਗੇ ਦੇਵਤੇ ਸਾਰੇ ਨਿਕਲਾਂ ਕੀ ਮੂੰਹ ਲੈ ਕੇ,
ਅਜੇ ਸਮਾਂ ਹੈ ਤ੍ਰਿਆ ਹੱਠ ਛੱਡ ਦੇ ਮਰਾਂਗਾ ਇਹ ਦੁੱਖ ਸਹਿ ਕੇ।

ਹੋਰ ਤੂੰ ਜੋ ਕੁੱਝ ਮੰਗ ਲਵੇਂ ਗੀ ਦਿਆਂਗਾ ਤੈਨੂੰ ਰਾਣੀ,
ਇਹ ਦੋ ਬਚਨ ਤੂੰ ਵਾਪਸ ਲੈ ਲੈ ਕਰ ਨ ਉਲਟ ਕਹਾਣੀ।
ਮੰਥਰਾ ਜ਼ਾਲਮ ਨੇ ਕੀਤੀ ਸੀ ਐਸੀ ਰਾਣੀ ਪੱਕੀ,
ਆਪਣੇ ਹਠ ਤੇ ਅੜੀ ਰਹੀ ਉਹ ਟਲੀ ਜ਼ਰਾ ਨ ਅੱਕੀ।

ਅੱਗੋਂ ਸਗੋਂ ਉਹ ਆਖਣ ਲੱਗੀ ਕਹਿ ਦਿਓ ਬਚਨ ਮੈਂ ਹਾਰੇ,
ਕੀਤੇ ਬਚਨ ਨਹੀਂ ਪੂਰੇ ਕਰਨੇ ਮੈਨੂੰ ਕੀਹ ਇਤਬਾਰੇ।
ਝੂਠ ਬੋਲ ਕੇ ਸੁੱਤੇ ਸਿੱਧ ਹੀ ਸਭ ਝਗੜੇ ਮੁਕ ਜਾਂਦੇ,
ਸਮਝਦੀ ਸਾਂ ਕਿ ਰਘੁਕੁਲ ਵਾਲੇ ਬਚਨ ਨਹੀਂ ਹਰ ਪਾਂਦੇ।

ਕੇਕਈਏ ਕੀਹ ਹੋਇਆ ਤੈਨੂੰ ਸਮਝ ਨ ਆਵੇ ਕੋਈ,
ਚੰਗੀ ਭਲੀ ਨੂੰ ਕਿਸ ਕਲ ਜੋਗਣ ਮਤ ਤੇਰੀ ਹੈ ਖੋਈ।
ਕਿਸ ਦੁਸ਼ਮਣ ਨੇ ਸਾਰੇ ਦੁੱਧ ਵਿਚ ਇਹ ਕਾਂਜੀ ਹੈ ਘੋਲੀ,
ਕਿਸ ਨੇ ਮੇਰੀ ਸੁਖ ਨਗਰੀ ਵਿਚ ਫੁਟ ਦੀ ਖੇਡੀ ਹੋਲੀ।

ਘੇਰਨੀ ਖਾ ਕੇ ਪਲੰਘ ਤੇ ਡਿੱਗਾ, ਹੋਸ਼ ਨ ਆਈ ਰਾਤੀਂ,
ਹੋਸ਼ ਆਵੇ ਤਾਂ ਵੇਖ ਰਾਣੀ ਨੂੰ ਡਿੱਗ ਪਵੇ ਜਿਓ ਪਾਤੀ।
ਜਾਂ ਫਿਰ ਬੁਰਾ ਭਲਾ ਸੀ ਕਹਿੰਦਾ ਕੇਕਈ ਦੇ ਤਾਈਂ,
ਕੀ ਕੀਤਾ ਈ ਜੁਲਮ ਰਾਣੀਏ ਦਿੱਤਾ ਮਾਰ ਕੁਥਾਈ।

ਮੰਥਰਾ ਅਤੇ ਕੇਕਈ ਦੋਵਾਂ ਕਿਸੇ ਨੂੰ ਦੱਸਿਆ ਨਾਹੀਂ,
ਕੀਹ ਹਾਲਤ ਹੈ ਰਾਜੇ ਦੀ ਅਜ ਮਾਰ ਰਿਹਾ ਜੋ ਧਾਹੀਂ।

## ਸ਼੍ਰੀ ਰਾਮ ਚੰਦਰ ਨੂੰ ਪਤਾ ਲੱਗਣਾ

ਲੰਘੀ ਰਾਤ ਸੀ ਬਿਨਾਂ ਕੇਕਈ ਕਿਸੇ ਨੂੰ ਖ਼ਬਰ ਨ ਹੋਈ,
ਰਾਜੇ ਨਾਲ ਕੀਹ ਬੀਤੀ ਹੋਣੀ ਕੌਣ ਕਰੇ ਦਿਲਜੋਈ।
ਮਹਿਲਾਂ ਵਿਚ ਕੁਸ਼ੱਲਿਆ ਮਾਤਾ, ਖ਼ੁਸ਼ੀਆਂ ਖ਼ੂਬ ਮਨਾਂਦੀ,
ਵੱਜਣ ਸੰਖ ਖੜਕਦੇ ਟੱਲ ਨੇ ਵਾਜ ਸਭਸ ਨੂੰ ਭਾਂਦੀ।

ਸਭ ਲੋਕਾਂ ਵਿਚ ਚਰਚਾ ਇਹ ਸੀ ਰਾਮ ਨੂੰ ਤਿਲਕ ਹੈ ਲੱਗਣਾ,
ਏਸੇ ਵਕਤ "ਸੁਮਿੱਤਰ" ਨੇ ਸੀ ਵਿੱਚ ਮਹਲਾਂ ਪੁੱਜਣਾਂ।
ਉਸਨੇ ਪੁਛਿਆ ਤਾਂ ਕੇਕਈ ਨੇ ਗਲ ਸਾਰੀ ਦੱਸੀ,
ਰਾਜ ਤਿਲਕ ਨਹੀਂ ਰਾਮ ਨੂੰ ਹੋਣਾਂ ਮਨ ਮੇਰੇ ਵਿਚ ਵੱਸੀ।

ਰਾਜ ਤਿਲਕ ਹੈ ਭਰਤ ਨੂੰ ਹੋਣਾਂ ਰਾਮ ਜਾਨ ਬਨ ਬਾਸੀਂ,
ਸੁਣ ਮਹਾਰਾਜਾ ਸੁਰਤ ਨੀ ਕਰਦੇ ਸੋਗ ਹੈ ਚੌਹੀਂ ਪਾਸੀਂ।
ਜਾਓ ਸੁਮਿੱਤਰ ਰਾਜਾ ਜੀ ਨੂੰ ਗਲ ਜ਼ਰਾ ਸਮਝਾਓ,
ਪੂਰੇ ਆਪਣੇ ਬਚਨ ਕਰਨ ਹਿੱਤ ਜ਼ਰਾ ਹੋਸ਼ ਵਿਚ ਆਓ।

ਸੁਣ ਕੇ ਗੱਲ ਸੁਮਿਤਰ ਸਾਰੀ ਨਾਲ ਹੈਰਾਨੀ ਭਰਿਆ,
ਅੰਦਰ ਵੇਖਿਆ ਜਾਕੇ ਰਾਜਾ ਮੰਜੀਓਂ ਹੇਠ ਹੈ ਗਿਰਿਆ।
ਰਾਜਾ ਵਿਚ ਬੇਸੁਰਤੀ ਪੂਰੀ ਰਾਮ ਰਾਮ ਪਿਆ ਆਖੇ,
ਕੇਕਈ ਦੇ ਕੋਲ ਸੁਮਿੱਤਰ ਰਾਮ ਨੂੰ ਆਖੇ ਜਾਕੇ।

ਵੇਖ ਉਦਾਸ ਸੁਮਿੱਤਰ ਤਾਈਂ ਮੰਤਰੀਆਂ ਚੁਪ ਵੱਟੀ,
ਨ ਕੁਝ ਬੋਲਣ ਨ ਕੁਝ ਦੱਸਣ ਰੌਣਕ ਹੋਈ ਮੱਠੀ।
ਰਾਮ ਚੰਦਰ ਜਾਂ ਰਾਜ ਮਹੱਲ ਵਿਚ ਦਾਖਲ ਹੋਵਨ ਲੱਗੇ,
ਕੇਕਈ ਨੇ ਰੋਕਿਆ ਰਸਤਾ ਅਤੇ ਖਲੋਤੀ ਅੱਗੇ।

ਹੇ ਪੁੱਤਰ ਮਹਾਰਾਜ ਦੀ ਹਾਲਤ ਚਿੰਤਾ ਜਨਕ ਹੈ ਹੋਈ,
ਸਾਰੀ ਰਾਤ ਉਹ ਸੁੱਤੇ ਨਾਹੀ ਮਨ ਬੈਠਾ ਗੱਲ ਕੋਈ।
ਅੰਦਰ ਗਏ ਜਾਂ ਰਾਮ ਤਾਂ ਵੇਖੀ ਪਿਤਾ ਦੀ ਹਾਲਤ ਮਾੜੀ,
ਦੁਖੀ ਅਤੇ ਹੈਰਾਨ ਵੀ ਹੋਏ ਡਿੱਗੇ ਗ਼ਮ ਦੀ ਖਾੜੀ।

ਮਾਤਾ ਜੀ ਇਕ ਰਾਤ ਦੇ ਵਿਚ ਹੀ ਪਿਤਾ ਜੀਆਂ ਕੀਹ ਹੋਇਆ,
ਕਿਸ ਗਲ ਦਾ ਹੈ ਦੁੱਖ ਇਹਨਾਂ ਨੂੰ ਚੈਣ ਇਹਨਾਂ ਕਿਓਂ ਖੋਇਆ।
ਕੇਕਈ ਨੇ ਕਿਹਾ ਰਾਮ ਪੁੱਤ! ਇਨ੍ਹਾਂ ਨੂੰ ਚਿੰਤ ਤੁਹਾਡੀ,
ਗਲ ਕਰਨੋ ਘਬਰਾਂਦੇ ਨੇ ਪਏ ਗਲ ਫਿਕਰ ਦੀ ਡਾਢੀ।

ਐਸੀ ਕਿਹੜੀ ਗਲ ਹੈ ਮਾਤਾ ਮੈਨੂੰ ਖੋਲ ਕੇ ਦੱਸਿਓ,
ਮੇਰੇ ਨਾਲ ਵੀ ਬੋਲਣ ਤੋਂ ਘਬਰਾਵਣ ਗਲ ਨ ਰਖਿਓ।
ਸ਼੍ਰੀ ਰਾਮ ਨੇ ਕੇਕਈ ਦੇ ਚਰਨਾਂ ਨੂੰ ਹੱਥ ਲਾਇਆ,
ਤਰਲਾ ਕਰਕੇ ਪੁੱਛਣ ਮਾਤਾ ਕੀ ਵਰਤੀ ਏ ਮਾਇਆ।

ਕਹੇ ਕੇਕਈ ਮਹਾਰਾਜ ਨੇ ਬਚਨ ਦੋ ਦਿੱਤੇ ਮੈਨੂੰ,
ਅਜ ਉਹ ਬਚਨ ਮੈਂ ਮੰਗ ਲਏ ਨੇ ਖੋਲ ਕੇ ਦੱਸਾਂ ਤੈਨੂੰ।
ਇਕ ਬਚਨ ਹੈ ਤੁਸਾਂ ਨੂੰ ਹੋਣਾ ਚੌਦਾ ਸਾਲ ਬਨ ਬਾਸਾ,
ਰਾਜ ਤਿਲਕ ਅਜ ਭਰਤ ਨੂੰ ਹੋਵੇ, ਔਖਾ ਕੰਮ ਹੈ ਖਾਸਾ।

ਮਹਾਰਾਜ ਹੇ ਪੁੱਤਰ ਤੈਨੂੰ ਬਹੁਤਾ ਪਿਆਰ ਨੇ ਕਰਦੇ,
ਮਹਾਬਲੀ ਹੋ ਤੁਸਾਂ ਦੇ ਬਲ ਤੋਂ ਵੀ ਬਹੁਤਾ ਨੇ ਡਰਦੇ।
ਤੁਸਾਂ ਨੂੰ ਜੇਕਰ ਦੱਸਿਆ ਪਤਾ ਨਹੀਂ ਕਰੋਗੇ ਕਿਹੜਾ ਕਾਰਾ,
ਗੁੱਸੇ ਵਿਚ ਆ ਤੁਸੀਂ ਕੋਈ ਨੁਕਸਾਨ ਕਰੋ ਨ ਭਾਰਾ।

ਇਹ ਸੁਣ ਮਰਯਾਦਾ ਪਰਸ਼ੋਤਮ ਸ੍ਰੀ ਰਾਮ ਮੁਸਕਾਏ,
ਇਹ ਮੁਸਕਾਣ ਅਨੋਖੀ ਹੀ ਸੀ ਸਮਝ ਨ ਕੋਈ ਪਾਏ।
ਜਾਨੀ ਜਾਨ ਰਾਮ ਨੇ ਆਪੇ ਜਾਣ ਰਹੇ ਸਨ ਆਪੇ,
ਰਾਵਨ ਨੂੰ ਮਾਰਨ ਦਾ ਬਚਨ ਇਹ ਬਣੇ ਵਸੀਲਾ ਆਖੇ।

ਪਰ ਇਹ ਲੋਕ ਸਮਝਦੇ ਨਾਹੀਂ ਸੋਚ ਬੜੀ ਏ ਛੋਟੀ,
ਪੁੱਤਰ ਮੋਹ ਵਿਚ ਕਹਿਣ ਕੇਕਈ ਕੀਤੀ ਗ਼ਲਤੀ ਮੋਟੀ।
ਬਚਨ ਪਾਲਨ ਹਿਤ ਮਹਾਰਾਜ ਨੇ, ਦੁਖੀ ਸੀ ਕਾਹਨੂੰ ਹੋਣਾ,
ਮੈਂ ਬਨਬਾਸ ਚਲਾ ਜਾਵਾਂਗਾ ਛੱਡੋ ਰੋਣਾ ਧੋਣਾ।

ਮੇਰਾ ਵੀਰ ਭਰਤ ਹੁਣ-ਏਥੇ ਰਾਜ ਕਰੇਗਾ ਚੰਗਾ,
ਇਤਨੀ ਗਲ ਤੇ ਖ਼ੁਸ਼ ਜੇ ਹੋਵੇ ਖ਼ੁਸ਼ੀ ਦੀ ਵੱਗੇ ਗੰਗਾ।
ਮਾਤ ਪਿਤਾ ਨੂੰ ਖ਼ੁਸ਼ ਰਖਣਾ ਹੀ ਧਰਮ ਅਸਲ ਹੈ ਮੇਰਾ,
ਆਓ ਪਿਤਾ ਜੀ ਨੂੰ ਰਲ ਕਹੀਏ ਛੋਟਾ ਕਰੋ ਨ ਜੇਰਾ।

ਮੈਂ ਤਾਂ ਬਨ ਵਿਚ ਜਾ ਰਿਸ਼ੀਆਂ ਦੀ ਰਜਕੇ ਸੇਵ ਕਮਾਵਾਂ,
ਸਫਲ ਜਨਮ ਹੋਵੇਗਾ ਮੇਰਾ ਮੈਂ ਕੁਝ ਹੋਰ ਨ ਚਾਹਵਾਂ।
ਰਾਮ ਨੂੰ ਅਟਕਿਆ ਵੇਖ ਸੁਮਿੱਤਰ ਅੰਦਰ ਵਲ ਨੂੰ ਆਇਆ,
ਮਹਾਰਾਜ ਨੂੰ ਹੋਸ਼ ਲਿਆਵਨ ਖ਼ਾਤਰ ਚਾਰਾ ਲਾਇਆ।

ਕੰਬਦੇ ਬੁਲ੍ਹਾਂ ਵਿਚੋਂ ਕੇਵਲ ਰਾਮ ਰਾਮ ਹੀ ਬੋਲੇ,
ਸ੍ਰੀ ਰਾਮ ਅੱਗੇ ਜਾਂ ਹੋਏ ਰਾਜਾ ਉੱਠਦਾ ਡੋਲੇ।
ਬਾਹਾਂ ਦੇ ਵਿਚ ਘੁਟ ਰਾਮ ਨੂੰ ਸੀਨੇ ਦੇ ਸੰਗ ਲਾਇਆ,
ਰਾਮ! ਰਾਮ! ਕਿਹਾ ਮੈਂ ਤੇ ਮੁੜ ਕੇ ਹੋਸ਼ ਗਵਾਇਆ।

ਬੇਸੁਰਤੀ ਸੀ ਅੱਖਾਂ ਵਿੱਚ ਪਰ ਤ੍ਰਿਪ ਤ੍ਰਿਪ ਹੰਝੂ ਵਹਿੰਦੇ,
ਦੁਖ ਨਹੀਂ ਸੀ ਵੇਖਿਆ ਜਾਂਦਾ ਕੋਲ ਖੜੇ ਜੋ ਵਿਹੰਦੇ।
ਰਾਮ ਚੰਦਰ ਜੀ ਬੋਲੇ ਪਿਤਾ ਜੀ ਧੀਰਜ ਧਰੋ ਪਿਆਰੇ,
ਮਾਤਾ ਜੀ ਨੇ ਸਭ ਗਲ ਦੱਸੀ ਹੋਣੇ ਜੋ ਵਰਤਾਰੇ।

ਬਚਨ ਪਾਲਾਂਗਾ ਰਘੂ ਕੁਲ ਨੂੰ ਦਾਗ਼ ਨ ਲੱਗਣ ਦੇਣਾ,
ਰਘੂ ਕੁਲ ਬਚਨ ਪਾਲਦੀ ਆਈ ਮੈਂ ਵੀ ਤਿਵੇਂ ਕਰੇਣਾਂ।
ਸ਼੍ਰੀ ਰਾਮ ਦੇ ਮਨ ਦੇ ਜਜ਼ਬੇ ਬਹੁਤੇ ਪਰਬਲ ਹੋਏ,
ਬੁਲ੍ਹਾਂ ਤੇ ਮੁਸਕਾਨ ਰਹੀ ਪਰ ਜੋ ਸਭ ਦਾ ਮਨ ਮੋਹੇ।

ਦਿਓ ਅਸੀਸਾਂ ਰੱਲ ਕੇ ਮੈਨੂੰ ਫੇਰ ਰਾਮ ਜੀ ਬੋਲੇ,
ਪੂਰਾਂ ਕਰਾਂ ਮੈਂ ਬਚਨ ਤੁਹਾਡਾ ਮਨ ਮੇਰਾ ਨ ਡੋਲੇ।
ਹੁਣੇ ਹੀ ਮੈਂ ਬਨਬਾਸ ਦੇ ਬਸਤਰ ਪਹਿਣ ਕੇ ਕਰਾਂ ਤਿਆਰੀ,
ਲਵਾਂ ਆਗਿਆ ਮਾਤਾ ਜੀ ਤੋਂ ਦੱਸਾਂ ਵਿਥਿਆ ਸਾਰੀ।

ਸੀਤਾ ਨੂੰ ਵੀ ਦੱਸ ਆਵਾਂ ਕਿ ਮੈਂ ਬਨਬਾਸ ਹਾਂ ਚੱਲਿਆ,
ਸੇਵਾ ਕਰੀਂ ਤੂੰ ਪਿਤਾ ਸ਼੍ਰੀ ਦੀ ਨਾਲੇ ਮਾਤ ਕੁਸ਼ੱਲਿਆ।
ਪਿਤਾ ਜੀ ਤਕੜੇ ਹੋਵੋ ਛੋਟੀ ਭਰਤ ਨੂੰ ਆਪ ਸੰਭਾਲੋ,
ਨਹੀਂ ਓਪਰਾ ਵੀਰ ਹੈ ਮੇਰਾ ਮਨ ਆਪਣੇ ਨੂੰ ਢਾਲੋ।

ਮਹਾਰਾਜਾ ਦੇ ਚਰਨਾਂ ਤੇ ਸਿਰ ਰੱਖ ਕੇ ਸੀਸ ਨਿਵਾਇਆ,
ਉਠਣ ਲੱਗੇ ਤਾਂ ਨੇਤਰ ਖੁਲ੍ਹੇ ਰਾਜੇ ਰਾਮ ਅਲਾਇਆ।
ਨੇਤਰ ਬੰਦ ਹੋ ਗਏ ਨੇ ਮੁੜ ਕੇ ਬੇਸੁਰਤੀ ਫਿਰ ਹੋਈ,
ਰਾਮ ਮਹੱਲੋਂ ਬਾਹਰ ਹੋ ਗਏ ਫਰਕ ਰਿਹਾ ਨ ਕੋਈ।

ਰਾਜ ਮਹੱਲ ਦੇ ਅੱਗੇ ਬਹੁਤੇ ਲੋਕੀ ਕੱਠੇ ਹੋਏ,
ਸੰਬੋਧਨ ਕਰ ਕਹੇ ਸੁਮਿੱਤਰ ਸੁਨੋ ਮੇਰੀ ਅਰਜੋਈ।
ਸ੍ਰੀ ਰਾਮ ਬਨਬਾਸ ਲਈ ਹੁਣ ਚੌਦਾਂ ਸਾਲ ਹੈ ਜਾਣਾ,
ਭਰਤ ਨੂੰ ਲਗਣੈ ਰਾਜ ਤਿਲਕ ਮੈਂ ਸਭ ਨੂੰ ਆਖ ਸੁਨਾਣਾਂ।

ਖ਼ੁਸ਼ੀਆਂ ਸਭੇ ਠੰਢੀਆਂ ਹੋਈਆਂ ਮਨ ਦੀਆਂ ਮਨ ਵਿਚ ਰਹੀਆਂ,
ਜਾਣ ਗਏ ਸਭ ਲੋਕੀ ਰਾਜੇ ਰਾਣੀ ਦੀਆਂ ਮੰਨ ਲਈਆਂ।
ਕੈਕਈ ਨੇ ਚਾਲ ਹੈ ਖੇਡੀ ਤ੍ਰਿਆ ਜਾਲ ਵਛਾਇਆ,
ਜਿਸ ਵਿਚ ਰਾਜੇ ਦਸਰਥ ਤਾਈਂ ਉਸ ਨੇ ਖ਼ੂਬ ਫਸਾਇਆ।

ਕੋਸਨ ਲੱਗੇ ਸਾਰੀ ਜੰਤਾ ਕੈਕਈ ਨੂੰ ਰਲ ਕੇ,
ਰਾਗ ਰੰਗ ਸਭ ਬੰਦ ਹੋ ਗਏ, ਨੈਣੀ ਅਥਰੂ ਛਲਕੇ।
ਚੁਲ੍ਹਿਆਂ ਵਿਚੋਂ ਅੱਗ ਬੁਝਾਈ, ਵਾਜ ਨ ਅੰਦਰੋਂ ਆਵੇ,
ਨਗਰੀ ਦੇ ਵਿਚ ਸੋਗ ਪੈ ਗਿਆ ਨਿਕਲਣ ਹੌਕੇ ਹਾਵੇ।

ਸ੍ਰੀ ਰਾਮ ਜੀ ਚੌਦਾਂ ਸਾਲਾਂ ਤਕ ਬਨਬਾਸ ਨੂੰ ਚੱਲੇ,
ਹਾ ਹਾ ਕਾਰ ਅਜੁਧਿਆ ਅੰਦਰ ਪੈ ਗਈ ਕਿਹੜਾ ਠੱਲੇ।
ਸਿਆਣੇ ਪੁਰਸ਼ ਤੇ ਇਸਤਰੀਆਂ ਵੀ ਕੱਠੇ ਹੋ ਕੇ ਸਾਰੇ,
ਗੁਰੂ ਵਸ਼ਿਸਟ ਤੇ ਰਿਸ਼ੀ ਮੁਨੀ ਵੀ ਮਹਿਲਾਂ ਵਿਚ ਪਧਾਰੇ।

ਕੈਕਈ ਨੂੰ ਸਮਝਾਵਨ ਦਾ ਜਤਨ ਸਭ ਨੇ ਕੀਤਾ,
ਤੂੰ ਇਹ ਕੀ ਤੂਫ਼ਾਨ ਭੈੜੀਏ ਕਾਹਨੂੰ ਹੈ ਚੁਕ ਲੀਤਾ।
ਗੁਰੂ ਵਸ਼ਿਸਟ ਨੇ ਕਿਹਾ ਰਾਣੀਏ ਤੂੰ ਨਹੀਂ ਕੀਤਾ ਚੰਗਾ,
ਵੱਸਦੇ ਰਸਦੇ ਰਾਜ ਦੇ ਅੰਦਰ ਨਵਾਂ ਛੇੜਿਆ ਪੰਗਾ।

ਜਨਮ ਜਨਮ ਲਈ ਅਪਣੇ ਮੱਥੇ ਦਾਗ਼ ਕਸੂਤਾ ਲਾਇਆ,
ਸ਼੍ਰੀ ਰਾਮ ਤਾਂ ਵਿਸ਼ਨੂੰ ਦੇ ਅਵਤਾਰ ਧੁਰੋਂ ਜੋ ਆਇਆ।
ਜੋ ਕੁੱਝ ਤੁਸਾਂ ਹੈ ਕੀਤਾ ਉਸ ਨੂੰ ਲਗਣਾਂ ਹੈ ਫਲ ਕੌੜਾ,
ਭਰਤ ਨੇ ਰਾਜਾ ਬਣ ਜਾਣਾਂ ਹੈ ਸੋਚ ਦਾ ਘੇਰੇ ਸੌੜਾ।

ਮਹਾਰਾਜੇ ਦੀ ਦਸ਼ਾ ਨਹੀਂ ਚੰਗੀ ਪਤਾ ਨਹੀ ਕੀਹ ਹੋਣਾਂ,
ਤੇਰੇ ਮਥਿਓਂ ਦਾਗ਼ ਇਹ ਕਾਲਾ ਨਹੀਓਂ ਕਿਸੇ ਨੇ ਧੋਣਾਂ।
ਚੰਗਾ ਕਰੋ ਤੇ ਸਾਡੀ ਮੰਨੋ, ਬਚਨ ਇਹ ਲੈ ਲੋ ਪੁੱਠੇ,
ਅਪਜਸ ਹੁੰਦਾ ਪਿਆ ਏ ਬਹੁਤਾ ਲੋਕ ਗਏ ਨੇ ਕੁੱਠੇ।

ਨ ਮੰਨਣਾਂ ਸੀ ਨਾਹੀਂ ਮੰਨੀ ਹੱਠ ਤੇ ਅੜੀ ਕੇਕਈ,
ਵਿਚ ਅਜੁਧਿਆ ਛਾਈ ਉਦਾਸੀ ਗ਼ਮ ਦੀ ਧਾੜ ਪਈ।

## ਸ੍ਰੀ ਰਾਮ, ਲਛਮਣ ਤੇ ਸੀਤਾ ਬਨਬਾਸ ਨੂੰ ਚੱਲੇ

ਕੇਕਈ ਨੇ ਹੁਕਮ ਇਹ ਦਿੱਤਾ ਸੱਦ ਸੁਮਿਤਰ ਤਾਈਂ,
ਰਾਮ ਲਈ ਬਨ ਜਾਵਨ ਖਾਤਰ ਰਥ ਤਈਆਰ ਕਰਾਈਂ।
ਕੇਕਈ ਦਾ ਹੁਕਮ ਸੁਮਿੱਤਰ ਨੂੰ ਸੀ ਮੰਨਣਾ ਪੈਣਾਂ,
ਉਹ ਰੱਥ ਰਾਮ ਨੂੰ ਰਾਜ ਦੀ ਹੱਦ ਤਕ ਛੱਡਕੇ ਏਥੇ ਰਹਿਣਾਂ।

ਗਿਆ ਸੁਮਿਤਰ ਮਾਤ ਕੁਸ਼ੱਲਿਆ ਪਾਸ ਤੇ ਸਭ ਕੁਝ ਦੱਸਿਆ,
ਰਾਮ ਚੱਲੇ ਬਨਬਾਸ ਨੇ ਅੱਜ ਤੋਂ ਭਾਗਾਂ ਬੜਾ ਗਰੱਸਿਆ।
ਭਰਤ ਨੂੰ ਰਾਜ ਦਾ ਤਿਲਕ ਹੋਵੇਗਾ ਹੁਕਮ ਹੋਇਆ ਸਰਕਾਰੀ,
ਸੁਣ ਕੇ ਮਾਤ ਕੁਸ਼ੱਲਿਆ ਡਿੱਗੀ, ਚੀਕ ਉਚੇਰੀ ਮਾਰੀ।

ਏਸ ਖ਼ੁਸ਼ੀ ਦੇ ਮੌਕੇ ਤੂੰ ਇਹ ਭੈੜੀ ਖ਼ਬਰ ਸੁਨਾਈ,
ਲਾਗੇ ਖੜੇ ਰਾਮ ਪੁੱਤਰ ਨੂੰ ਘੁੱਟ ਕੇ ਜੱਫੀ ਪਾਈ।
ਕਹੇ ਕੁਸ਼ੱਲਿਆ ਦੇਵਤਿਓ! ਤੁਸਾਂ ਕੀਹ ਵਰਤਾਈ ਲੀਲਾ,
ਕੀ ਕੀਤਾ ਸੀ ਪਾਪ ਮੈਂ ਲੱਭੜੀ ਕਿਓਂ ਹੋਇਆ ਇਹ ਹੀਲਾ।

ਪਤੀ ਦਾ ਹੁਕਮ ਮੈਂ ਮੰਨਾਂ ਜਾਂ ਫਿਰ ਪੁੱਤ ਬਨਬਾਸੀਂ ਤੋਰਾਂ,
ਮਿਹਰ ਕਰੋ ਭਗਵਾਨ ਮੇਰੇ ਤੇ ਹੁਕਮ ਇਹ ਕੀਕਰ ਮੋੜਾਂ।
ਸ੍ਰੀ ਰਾਮ ਜੀ ਮਾਤ ਕੁਸ਼ੱਲਿਆ ਤਾਈਂ ਧੀਰਜ ਦਿੱਤੀ,
ਗਿਆਨ ਦੇ ਰਾਹੀਂ ਪੁੱਤ ਦੇ ਦੁਖ ਦੀ ਬਦਲਣੀ ਚਾਹੀ ਸਥਿਤੀ।

ਮਾਤਾ ਜੀ ਇਹ ਚੌਦਾਂ ਸਾਲ ਤਾਂ ਝੱਟ ਬੀਤ ਨੇ ਜਾਣੇ,
ਧੰਨ ਭਾਗ ਜੋ ਮਾਤ ਕੇਕਈ ਦਿੱਤਾ ਮਾਨ ਨਿਮਾਣੇ।
ਸੋਚਾਂ ਦੇ ਵਿਚ ਪਈ ਕੁਸ਼ੱਲਿਆ ਮੱਲੇ ਕਿਹੜਾ ਪਾਸਾ,
ਪਤੀ ਦੀ ਆਗਿਆ ਮੰਨਣੀ ਪੈਣੀ ਦਿਲ ਨੂੰ ਦਵੇ ਦਿਲਾਸਾ।

ਅੱਖਾਂ ਦੇ ਵਿਚ ਅਥਰੂ ਭਰ ਕੇ ਰਾਮ ਨੂੰ ਤੋਰਨ ਲੱਗੀ,
ਹਰ ਮਰਯਾਦਾ ਪੂਰੀ ਕਰਦੀ ਅੰਦਰੋ ਅੰਦਰ ਮੱਘੀ।
ਜਨਕ ਪੁੱਤਰੀ ਸੀਤਾ ਜੀ ਨੂੰ ਜਦੋਂ ਖ਼ਬਰ ਇਹ ਹੋਈ,
ਪਤੀ ਦੇਵ ਬਨਬਾਸੀਂ ਚੱਲੇ ਗ਼ਮ ਦੀ ਚੱਕੀ ਝੋਈ।

ਕਮਲ ਜਹੇ ਨੈਣਾਂ ਦੇ ਵਿਚੋਂ ਝੱਟ ਹੀ ਜਲ ਭਰ ਆਇਆ,
ਨਰਮ ਕਾਲਜਾ ਧੜਕਣ ਲੱਗਾ ਕਹੇ ਕੀ ਵਰਤੀ ਮਾਇਆ।
ਬੜੀ ਸਿਆਣੀ ਇਸਤਰੀ ਸੀ ਉਹ ਧੀਰਜ ਦੇ ਵਿਚ ਰਹਿੰਦੀ,
ਬਰੇ ਭਰੋਸਾ ਵਿਧ ਮਾਤਾ ਤੇ ਮਾਂ ਪੁੱਤਰਾਂ ਨੂੰ ਕਹਿੰਦੀ।

ਮਾਤ ਕੁਸ਼ੱਲਿਆ ਅਤੇ ਰਾਮ ਦੇ ਚਰਨੀਂ ਸੀਸ ਨਿਵਾਇਆ,
ਨਿੰਮ੍ਰਤਾ ਸੰਗ ਕਰੇ ਬੇਨਤੀ, ਸੁਣੋ ਬਾਤ ਰਘੁਰਾਇਆ।

## ਸੀਤਾ ਦਾ ਨਾਲ ਜਾਣ ਲਈ ਹਠ ਕਰਨਾ

ਤੁਸਾਂ ਦੇ ਚਰਨਾਂ ਦੀ ਦਾਸੀ ਹਾਂ ਧਰਮ ਹੈ ਨਾਲ ਹੀ ਰਹਿਣਾਂ,
ਮੈਨੂੰ ਏਥੇ ਰਹਿਣ ਲਈ ਨ ਤੁਸਾਂ ਨੇ ਬਿਲਕੁਲ ਕਹਿਣਾ।
ਹੇ ਸੀਤਾ ਤੇਰਾ ਬਨ ਵਿੱਚ ਜਾਣਾਂ ਠੀਕ ਨਹੀਂ ਹੈ ਹੋਣਾਂ।
ਏਥੇ ਰਹਿ ਕੇ ਸੱਸ ਸਹੁਰੇ ਦੀ ਸੇਵਾ ਕਰ ਮਨ ਮੋਹਣਾਂ,

ਜਦੋਂ ਅਧੀਰ ਹੋਣਗੇ ਦੋਵੇਂ ਧੀਰਜ ਆਪ ਬੰਨ੍ਹਾਣਾਂ।
ਤੈਨੂੰ ਮੇਰੇ ਨਾਲ ਹੇ ਸੀਤਾ ਨਹੀਂ ਚਾਹੀਦਾ ਜਾਣਾਂ,
ਹੇ ਸੁਆਮੀ ਹੇ ਪ੍ਰਭੂ ਜੀ ਮੇਰੇ ਹੇ ਮੇਰੇ ਭਗਵਾਨਾਂ।
ਮਾਤਾ ਜੀ ਦੇ ਕੋਲ ਬੜੇ ਹਨ ਦਾਸ ਦਾਸੀਆਂ ਖ਼ਾਨਾਂ,

ਤੁਸਾਂ ਦੀ ਸੇਵਾ ਕੌਣ ਕਰੇਗਾ ਜੰਗਲਾਂ ਦੇ ਵਿਚ ਦੱਸੋ।
ਮੈਂ ਦਾਸੀ ਬਣ ਨਾਲ ਰਹਾਂਗੀ ਨ ਬਹੁਤਾ ਹੁਣ ਗੁਸੋ
ਇਸਤਰੀ ਧਰਮ ਵੀ ਇਹ ਕਹਿੰਦਾ ਹੈ ਪਤੀ ਦੇ ਨਾਲ ਹੀ ਰਹਿਣਾਂ,
ਤੁਸਾਂ ਦਾ ਦੁੱਖ ਸੁਖ ਨਾਲ ਤੁਹਾਡੇ ਨਾਲ ਹੀ ਰਹਿ ਕੇ ਸਹਿਣਾਂ।

ਸ਼੍ਰੀ ਰਾਮ ਨੇ ਸੀਤਾ ਜੀ ਨੂੰ ਵੱਧ ਤੋਂ ਵੱਧ ਡਰਾਇਆ,
ਸੱਪਾਂ ਸ਼ੇਰਾਂ ਜੰਗਲੀ ਜੀਵਾਂ ਦਾ ਹੈ ਸੀਨ ਵਖਾਇਆ।
ਬਨ ਦੇ ਕੰਡੇ ਭੁੱਖ ਤ੍ਰੇਹ ਵੀ ਬਹੁਤ ਹੈ ਝੱਲਣੀ ਪੈਣੀ,
ਜਨਕ ਦੀ ਲਾਡਲੀ ਪੁਤਰੀ ਹੈਂ ਤੂੰ ਨਹੀਂ ਮੁਸੀਬਤ ਸਹਿਣੀ।

ਰਾਜ ਭਵਨ ਵਿਚ ਰਹੋ ਪਿਆਰੀ ਵਾਰ-ਵਾਰ ਹਾਂ ਕਹਿੰਦਾ,
ਬਨ ਵਿਚ ਜਾਣਦਾ ਹੁਕਮ ਹੈ ਮੈਨੂੰ ਕਿਓਂ ਤੇਰਾ ਮਨ ਬਹਿੰਦਾ।
ਸੀਤਾ ਸਤੀ ਨੇ ਕੋਈ ਵੀ ਗੱਲ ਨਹੀਂ ਪਤੀ ਦੀ ਮੰਨੀ,
ਗਹਿਣੇ ਲਾਹ ਕੇ ਬਣ ਸੰਨਿਆਸੀ ਪੀਲੀ ਸਾੜੀ ਬੰਨ੍ਹੀ।

ਸੀਤਾ ਨੂੰ ਰੋਕਣ ਹਿਤ ਫੇਰ ਵੀ ਜ਼ੋਰ ਬਥੇਰਾ ਲਾਇਆ,
ਸ਼੍ਰੀ ਰਾਮ ਦੇ ਕਥਾ ਸੁਣਾਈਆਂ ਨਾਲ ਹੀ ਵਾਸਤਾ ਪਾਇਆ।
ਮਹਾਂ ਰਿਸ਼ੀ ਇਕ 'ਗਾਲੋ' ਹੋਇਆ ਕਥਾ ਸੁਣੀਓ ਹੇ ਸੀਤਾ,
ਵਿਸ਼ਵਾ ਮਿੱਤਰ ਤੋਂ ਉਸ ਨੇ ਸੀ ਗਿਆਨ ਪ੍ਰਾਪਤ ਕੀਤਾ।

ਗਰੀਬ ਜਾਣ ਕੇ ਗਾਲੋ ਪਾਸੋਂ ਦੱਛਣਾਂ ਨ ਉਸ ਮੰਗੀ,
ਗਾਲੋ ਕਹੇ ਮੈਂ ਦੱਛਣਾਂ ਦੇਣੀ ਬਹੁਤ ਪੁਚਾਈ ਤੰਗੀ।
ਹੱਠ ਨ ਛੱਡਿਆ ਗਾਲੋ ਨੇ ਤਾਂ ਰਿਸ਼ੀ ਗੁੱਸੇ ਵਿਚ ਆਵੇ,
ਨਹੀਂ ਮੁੜਦਾ ਤਾਂ ਅੱਠ ਸੌ ਘੋੜੇ ਮੁਸ਼ਕੀ ਕਿਤੋਂ ਲਿਆਵੇ।

ਹੱਠ ਕੀਤਾ ਤਾਂ ਰਿਸ਼ੀ ਨੇ ਉਸ ਤੋਂ ਐਸੀ ਮੰਗੀ ਦੱਛਣਾ,
ਕਿਵੇਂ ਪ੍ਰਾਪਤ ਕਰਦਾ ਘੋੜੇ ਪੂਰੀ ਕਰ ਨ ਸਕਣਾਂ।
ਗਾਲੋ ਜੰਗਲਾਂ ਵੱਲ ਨੂੰ ਤੁਰਿਆ ਘੋੜੇ ਲੱਭਦਾ ਫਿਰਿਆ,
ਬਚਨ ਨ ਮੰਨਿਆ ਹਠ ਦੇ ਕਾਰਨ ਦੁੱਖਾਂ ਦੇ ਵਿਚ ਘਿਰਿਆ।

ਹਠ ਨ ਕਰ ਤੂੰ ਵੀ ਹੇ ਸੀਤਾ ਪੈਣਾ ਕਸ਼ਟ ਉਠਾਣਾਂ,
ਕਹਿ ਦੇ ਤੂੰ ਇਕ ਵਾਰੀ ਮੈਂ ਨਹੀਂ ਨਾਲ ਤੁਸਾਂ ਦੇ ਜਾਣਾਂ।
ਸੁਣ ਕੇ ਕਥਾ ਇਹ ਸਾਰੀ ਸੀਤਾ ਅਗੋਂ ਉੱਤਰ ਦਿੱਤਾ,
ਸਾਰੇ ਦੁੱਖ ਝੱਲਾਂਗੀ ਸੁਆਮੀ ਹੱਠ ਹੈ ਪੱਕਾ ਥਿੱਤਾ।

ਮਹਾਰਾਜ ਨਾਹਰ ਦੀ ਰਾਮ ਜੀ ਮੁੜ ਕੇ ਕਥਾ ਸੁਨਾਈ,
ਹਠ ਕਰਕੇ ਉਸ ਕਹਿੰਦੇ ਨੇ ਵੀ ਸੱਪ ਦੀ ਜੂਨੀ ਪਾਈ।
ਹਠ ਕਰਨਾਂ ਉਚਿਤ ਨਹੀਂ ਸੀਤਾ ਹਠ ਛਡੋ ਸੁਖ ਪਾਓ,
ਪਰ ਸੀਤਾ ਤੇ ਅਸਰ ਨ ਹੋਇਆ ਕੀਤੇ ਬੜੇ ਉਪਾਓ।

ਪਤੀ ਪਿਆਰ 'ਚ ਹੋਈ ਵਿਆਕੁਲ ਗਲ ਨਾ ਕੋਈ ਮੰਨੇ,
ਰਹਿਣਾਂ ਏ ਮੈਂ ਪਤੀ ਦੇ ਚਰਨੀਂ ਲੱਗੀ ਨ ਗੱਲ ਬੰਨੇ।
ਇਕ ਇਸਤਰੀ ਲਈ ਪਤੀ ਹੈ ਸਭ ਕੁਝ ਮੇਰੇ ਸੁਆਮੀ,
ਤੁਸਾਂ ਬਿਨਾਂ ਮੈਂ ਰਹਿ ਨਹੀਂ ਸਕਦੀ ਸੁਣਿਓ ਅੰਤਰ ਜਾਮੀ।

ਸੱਸ ਸਹੁਰਾ ਤੇ ਦਿਉਰ ਜੇਠ ਵੀ ਰਾਜ ਭਵਨ ਵਿਚ ਰਹਿੰਦੇ,
ਪਤੀ ਨਹੀਂ ਜੇ ਕੋਲ ਤਾਂ ਸਾਰੇ ਦੂਰ ਦੂਰ ਹੋ ਬਹਿੰਦੇ।
ਸਾਰੀ ਰੌਣਕ ਹੁੰਦਿਆ ਇਸਤਰੀ ਹੁੰਦੀ ਕਲ ਮੁਕੱਲੀ,
ਮੈਂ ਜਾਵਾਂਗੀ ਨਾਲ ਤੁਸਾਂ ਦੇ ਤਾਂ ਹੀ ਬਣੇ ਤੱਸਲੀ।

## ਲਛਮਣ ਦਾ ਨਾਲ ਜਾਣ ਲਈ ਹਠ ਕਰਨਾ

ਲਛਮਣ ਜੀ ਸਨ ਛੋਟੇ ਭਾਈ ਭਗਵਨ ਰਾਮ ਨੂੰ ਮੰਨਦੇ ,
ਪਤਾ ਲਗਾ ਸ੍ਰੀ ਰਾਮ ਚੱਲੇ ਹਨ ਉਡੇ ਹੋਸ਼ ਸੀ ਤਨਦੇ।

ਛੱਡ ਵਿਹਾਰ ਵਿਚੇ ਹੀ ਸਾਰੇ ਪਾਸ ਰਾਮ ਜੀ ਆਏ,
ਲਛਮਨ ਅੰਦਰੋ ਦੁਖੀ ਬੜੇ ਸਨ ਰੋ ਰੋ ਬਚਨ ਸੁਨਾਏ।
ਮੈਂ ਵੀ ਜਾਣੈ ਨਾਲ ਤੁਸਾਂ ਦੇ ਏਥੇ ਹੁਣ ਨਹੀਂ ਰਹਿਣਾਂ,
ਤੁਸਾਂ ਤੋਂ ਵਿੱਛੜ ਕੇ ਹੇ ਸੁਆਮੀ ਵਿਛੜਨ ਦੁਖ ਨਹੀ ਸਹਿਣਾਂ।

ਉੱਤਰ ਦਿੱਤਾ ਸ੍ਰੀ ਰਾਮ ਜੀ "ਲਛਮਣ ਛੋਟੇ ਭਈਆ,
ਤੁਸਾਂ ਦਾ ਜਾਣਾਂ ਠੀਕ ? ਹੀ ਹੈ ਮੈਂ ਇਹ ਗਲ ਕਹੀ ਆ।
ਪਿਤਾ ਜੀ ਬਿਰਧ ਅਵਸਥਾ ਵਿਚ ਨੇ ਦੁਖੀ ਵੀ ਬਹੁਤੇ ਹੋਏ,
ਉਹਨਾਂ ਨੂੰ ਧੀਰਜ ਵੀ ਦੇਣਾਂ ਕੰਮ ਤੁਹਾਡੇ ਦੋਏ।

6

ਭਰਤ ਅਤੇ ਸ਼ਤਰੂ ਘਨ ਦੋਵੇਂ ਨਾਨਕੇ ਗਏ ਨੇ ਹਾਲੇ,
ਆਉਣ ਜਦੋਂ ਤਾਂ ਰਾਜ ਭਾਗ ਸਭ ਕਰਨੈ ਭਰਤ ਹਵਾਲੇ।
ਮਾਤ ਪਿਤਾ ਦੀ ਆਗਿਆ ਨੂੰ ਮੈਂ ਅਜ ਹਾਂ ਮੰਨਣ ਲੱਗਾ,
ਨਗਰੀ ਵਿਚ ਰਹਿ ਰਾਖੀ ਕਰਨੀ ਹੋਣਾਂ ਨਹੀਂ ਅਲੱਗਾ।

ਪਤਾ ਨਹੀਂ ਕਦ ਰਾਜ ਤੇ ਕੋਈ ਸ਼ਤਰੂ ਬੋਲਦੇ ਹੱਲਾ,
ਰਾਖਸ਼ ਵੀ ਤਾਂ ਬਹੁਤ ਨੇ ਫਿਰਦੇ ਮੱਚੇ ਨ ਤਰਥੱਲਾ।
ਤੁਸਾਂ ਨੂੰ ਨਾਲ ਨਹੀਂ ਲੈ ਜਾਣਾਂ ਮੇਰੀ ਆਗਿਆ ਮੰਨੋ,
ਯਗ ਤੇ ਹਵਨ ਕਰਾਓ ਦੇਖੋ ਆਪਣੀ ਜ਼ਿਦ ਨੂੰ ਭੰਨੋ।

ਸੀਤਾ ਵਾਂਗ ਹੀ ਲਛਮਣ ਨੇ ਵੀ ਜ਼ਿਦ ਜਾਂ ਬਹੁਤੀ ਕੀਤੀ,
ਸ਼੍ਰੀ ਰਾਮ ਨੇ ਨਾਲ ਜਾਨ ਦੀ ਜ਼ਿਦ ਉਸ ਦੀ ਮੰਨ ਲੀਤੀ।
ਲਛਮਣ ਅਪਣੀ ਮਾਤ ਸੁਮਿਤਰਾ ਪਾਸ ਗਿਆ ਫਿਰ ਭੱਜਾ,
ਬਸਤਰ ਪਾਏ ਬਨਬਾਸੀ ਦੇ ਲਾਹੀ ਜਗ ਦੀ ਲੱਜਾ।

ਤੀਰ ਕਮਾਨ ਵੀ ਫੜ ਕੇ ਆਇਆ ਸ਼੍ਰੀ ਰਾਮ ਜੀ ਪਾਸ ਏ,
ਮਾਤ ਸੁਮਿਤਰਾ ਲਛਮਣ ਤਾਈਂ ਤੋਰਿਆ ਦੇ ਧਰਵਾਸੇ।
ਜਾਓ ਅਪਣੇ ਵੱਡੇ ਭਰਾ ਭਰਜਾਈ ਦੇ ਸੰਗ ਰਹਿਣਾ,
ਸਫਲ ਜਨਮ ਅਪਣਾ ਕਰ ਸੇਵਾ, ਨਾਲ ਹੀ ਉੱਠਣਾ ਬਹਿਣਾ।

ਸ਼੍ਰੀ ਰਾਮ ਤੇ ਲਛਮਣ ਸੀਤਾ ਬਾਹਰ ਮਹਿਲ ਤੋਂ ਆਏ,
ਨਾਲ ਸੁਮਿਤਰ ਵੱਡ ਮੰਤਰੀ ਤੇ ਰਥਵਾਨ ਬਿਠਾਏ।
ਪਰਜਾ ਅਤੀ ਵਿਆਕੁਲ ਹੋਈ, ਧਾਹਾਂ ਉੱਚੀ ਮਾਰੇ,
ਕੀ ਹੋਣਾ ਸੀ ਹੋਇਆ ਕੀ ਹੈ ਵੇਖੋ ਅਜਬ ਨਜ਼ਾਰੇ।

ਸੀਤਾ ਰਾਮ ਤੇ ਲਛਮਣ ਤਿੰਨੇ ਜਾਂ ਰਥ ਵਲ ਸੀ ਆਏ,
ਅਪਣੇ ਅਪਣੇ ਚਰਨ ਪਵਿਤਰ ਜਾਂ ਰਥ ਨੂੰ ਸੀ ਲਾਏ।
ਸਾਰਾ ਰਥ ਸੋਨੇ ਦਾ ਹੋਇਆ ਮੀਂਹ ਫੁੱਲਾਂ ਦਾ ਵਰ੍ਹਿਆ,
ਸ਼੍ਰੀ ਭਗਵਾਨ ਨੇ ਭੇਤ ਨ ਦਿਤਾ ਜੋ ਉਸ ਨੇ ਹੈ ਕਰਿਆ।

ਨਰ ਨਾਰੀ ਤੇ ਬਾਲਕ ਬੁੱਢੇ ਕਰਨ ਦੀਦਾਰੇ ਆਏ,
ਦੁੱਖ ਵਿਛੋੜਾ ਭਾਢਾ ਲੱਗਾ ਨੈਣੋਂ ਨੀਰ ਵਹਾਏ।
ਨੰਗੇ ਪੈਰ ਤੁਰੇ ਰਥ ਪਿੱਛੇ ਧੰਦੇ ਸਭੀ ਵਿਸਾਰੇ,
ਮਾਂਵਾਂ ਬਚਿਆਂ ਵਲ ਨ ਤਕਿਆ ਤੱਕੇ ਰਾਜ ਦੁਲਾਰੇ।

ਸਭ ਮਦਹੋਸ਼ ਸੀ ਹੋਈਆਂ ਨਾਰਾਂ, ਪਤੀਆਂ ਨੂੰ ਛਡ ਤੁਰੀਆਂ,
ਗਊਆਂ ਪਸ਼ੂ ਤੇ ਭੇਡ ਬਕਰੀਆਂ ਛੱਡਨ ਉੱਕਾ ਝੁਰੀਆਂ।
ਖੁਲੇ ਬੂਹੇ ਬੰਦ ਨ ਕੀਤੇ ਭੈਣਾਂ ਭਾਈ ਨ ਭਾਇਆ,
ਰਾਮ ਦਰਸ ਦੀ ਪਿਆਸ ਘਨੇਰੀ ਹਰ ਕੋਈ ਉਠ ਧਾਇਆ।

ਨਗਰੀ ਵਾਸੀ ਤੁਰ ਪੈ ਪਿੱਛੇ ਨਗਰੀ ਹੋਈ ਖਾਲੀ,
ਹੱਟੀ ਵਾਲੇ ਹੱਟ ਤਿਆਗੀ, ਬਾਗ ਤਿਆਗੇ ਮਾਲੀ।
ਜਿਥੇ ਰਾਮ ਪਿਆਰਾ ਜਾਵੇ ਓਥੇ ਹੀ ਹੈ ਜਾਣਾਂ,
ਜਿਵੇਂ ਰਹੇ ਗਾ ਰਾਮ ਪਿਆਰਾ ਤਿਵੇਂ ਹੀ ਮੰਨਣਾਂ ਭਾਣਾਂ।

ਜੀਵਨ ਸੁਖ ਤਿਆਗਣ ਖ਼ਾਤਰ ਸਭ ਨੇ ਮਤਾ ਪਕਾਇਆ,
ਰੋਕ ਰੋਕ ਕੇ ਰਾਮ ਜੀ ਥੱਕੇ ਰੁਕੇ ਨ ਕੋਈ ਰੁਕਾਇਆ।
ਰਾਮ ਬਿਨਾ ਹੈ ਨਗਰੀ ਸੁੰਨੀ, ਸੁੰਨ ਹੈ ਹਰ ਥਾਂ ਛਾਈ,
ਰਾਜਾ ਦਸਰਥ ਹੌਕਾ ਲੈ ਕੇ ਕੀਤੀ ਅਗਾਂ ਚੜ੍ਹਾਈ।

ਮਰਨ ਲੱਗਿਆਂ ਰਾਜੇ ਦਸਰਥ ਸੀ ਇਹ ਬੋਲ ਅਲਾਏ,
ਤੇਰੇ ਬਿਨਾਂ ਰਾਮ ਨ ਜੀਣਾਂ ਵਿਛੜਨ ਦੁਖ ਅਜ ਖਾਏ।
ਤਨ ਨੂੰ ਛੱਡ ਕੇ ਰੂਹ ਮੇਰੀ ਹੈ ਪਹਿਲਾਂ ਬਨ ਨੂੰ ਚੱਲੀ,
ਤੇਰੇ ਪਿੱਛੇ ਹੋਏ ਫਿਰੇਗੀ ਪੁੱਤਰ! ਹੋ ਕੇ ਝੱਲ ਵਲੱਲੀ।

ਮੰਦਾ ਕਰਮ ਕੇਕਈ ਕੀਤਾ ਪਿਓ ਪੁੱਤ ਗਏ ਵਿਛੋੜੇ,
ਪੁਰੀ ਅਜੁਧਿਆ ਦੇ ਨਰ ਨਾਰੀ ਵਿਚ ਗਮਾਂ ਦੇ ਰੋੜ੍ਹੇ।
ਚੌਦਾਂ ਸਾਲ ਦੁਖਾਂ ਦੇ ਕੀਕਰ ਬੀਤਨਗੇ ਨ ਛੇਤੀ,
ਕੋਈ ਨ ਕਿਰਤ ਕਰੇਗਾ ਹੱਸਕੇ ਨ ਬੀਜੇ ਗਾ ਖੇਤੀ।

ਰੋਂਦੇ ਰਾਮ-ਭਗਤ ਸੀ ਸਾਰੇ ਪਸ਼ੂ ਪੰਛੀ ਵੀ ਰੁੰਨੇ,
ਨਾਰਾਂ ਰੋਈਆਂ ਠੰਢੇ ਚੁਲ੍ਹੇ ਕਿਸੇ ਨ ਆਟੇ ਗੁੰਨ੍ਹੇ।
ਹੌਲੀ ਹੌਲੀ ਰਥ ਜਾਂ ਤੁਰਿਆ ਪਰਜਾ ਤਕ ਘਬਰਾਏ,
ਸੀਤਾ ਰਾਮ ਤੇ ਲਛਮਨ ਤਿੰਨੇ ਬਨਬਾਸੀ ਅਖਵਾਏ।

ਨਗਰ ਅਜੁਧਿਆ ਛੱਡ ਕੇ ਪਿਛੋ ਪਹੁੰਚੇ ਗੰਗ ਕਿਨਾਰੇ,
ਰਥ ਰੁਕਿਆ ਤੇ ਲੋਕੀ ਰੁਕ ਗਏ ਤਿੰਨੇ ਰਾਮ ਪਿਆਰੇ।
ਰਾਤ ਗੁਜਾਰ ਅੱਗੇ ਸੀ ਤੁਰਨਾ ਅਣਡਿਠੀਆਂ ਸੀ ਥਾਵਾਂ,
ਜੰਗਲ ਦੇ ਵਿਚ ਲੋਕੀਂ ਰੋਂਦੇ ਮਹਿਲੀਂ ਰੋਵਨ ਮਾਵਾਂ।

ਅਗਲਾ ਹਾਲ ਮੈ ਖੋਲ ਸੁਨਾਵਾਂ ਕਿੰਜ ਬਨਬਾਸ ਸਿਧਾਏ,
ਕਿਸ ਬਿਧ ਦੋਨਾਂ ਭਾਈਆਂ ਨੇ ਸੀ ਰਾਕਸ਼ ਮਾਰ ਮੁਕਾਏ।

## ਸ੍ਰੀ ਰਾਮ ਲਛਮਣ ਤੇ ਸੀਤਾ ਗੰਗਾ ਪਾਰ ਹੋਏ

ਹੋਣੀ ਨੇ ਸੀ ਜੋ ਕੁਝ ਕਰਨਾ ਆਖਰ ਓਹੀ ਹੋਇਆ,
ਦਸਰਥ ਰਾਜੇ ਦੇ ਘਰ ਹੋਣੀ ਉਲਟਾ ਚੱਕਰ ਛੋਇਆ।
ਬਹੁਤ ਸਿਆਣਾ ਵਡ ਮੰਤਰੀ ਅੰਦਰੋਂ ਸੀ ਇਹ ਚਾਹੁੰਦਾ,
ਜਾਨ ਬਚਾਵਾਂ ਰਾਜੇ ਦੀ ਮੈਂ ਕੋਈ ਵਿਉਂਤ ਬਨਾਉਂਦਾ।

ਮਹਾਰਾਜੇ ਨੂੰ ਪਲ ਪਲ ਪਿਛੋਂ ਬਹੁਤਾ ਹੀ ਗਸ਼ ਆਵੇ,
ਕੁਦਰਤ ਨੇ ਕੀ ਖੇਡ ਖੇਡਣੀ ਕੌਣ ਸਮਝ ਇਹ ਪਾਵੇ।
ਬਨਬਾਸੀ ਪੋਸ਼ਾਕ ਪਹਿਣ ਕੇ ਸ੍ਰੀ ਰਾਮ ਜੋ ਚਾਹਵੇ,
ਪਿਤਾ ਦੇ ਚਰਨਾਂ ਤਾਈਂ ਛੂਹ ਕੇ ਫੇਰ ਬਨਾਂ ਨੂੰ ਜਾਵੇ।

ਚੌਦਾਂ ਸਾਲ ਹੈ ਲੰਮਾ ਅਰਸਾ ਪਤਾ ਨਹੀਂ ਕੀ ਹੋਵੇ,
ਰੋਕ ਸੁਮਿੱਤਰ ਦਿਤਾ ਐਪਰ ਅੱਗੇ ਆਣ ਖਲੋਵੇ।
ਮਹਾਰਾਜ ਵਿਛੋੜੇ ਇਸਨੂੰ ਬਹੁਤ ਨੇ ਅਨੁਭਵ ਕਰਦੇ,
ਏਸ ਲਈ ਤੁਸੀਂ ਕੋਲ ਨ ਜਾਵੋ ਰਹਿਣ ਦਿਓ ਵਿਚ ਪਰਦੇ।

ਹੈ ਭਗਵਾਨ ਦੀ ਇੱਛਾ ਜੀਕਰ ਤਿਵੇਂ ਹੀ ਆਪਾਂ ਚੱਲੀਏ,
ਜਾਣ ਉਹਨਾਂ ਦੀ ਖ਼ਤਰੇ ਵਿਚ ਹੈ ਕਿਸੇ ਤਰਾਂ ਇਹ ਠੱਲੀਏ।
ਬਚਨ ਸੁਮਿੱਤਰ ਵਾਲਾ ਮੰਨ ਕੇ ਰਾਮ ਜੀ ਰਥ ਤੇ ਚੱਲੇ,
ਨਾਲ ਬੈਠ ਗਏ ਸੀਤਾ ਲਛਮਣ ਵੇਖ ਕੇ ਸਾਰੇ ਹੱਲੇ।

ਪੁਰੀ ਅਜੁਧਿਆ ਦੇ ਨਰ-ਨਾਰੀ ਲੱਗੇ ਰੋਵਨ ਸਾਰੇ,
ਕਿਵੇਂ ਰਹਾਂਗੇ ਬਾਝ ਤੁਹਾਡੇ, ਤੁਸੀਂ ਹੋ ਬਹੁਤ ਪਿਆਰੇ।
ਅੰਨ ਜਲ ਛੱਡ ਦਿੱਤਾ ਸੀ ਸਭ ਨੇ ਹਰ ਕੋਈ ਇਹ ਆਖੇ,
ਅਸੀਂ ਰਾਮ ਜੀ ਨਾਲ ਬਨਾਂ ਵਿਚ ਕਰ ਲੈਣੇ ਨੇ ਵਾਸੇ।

ਸ਼੍ਰੀ ਰਾਮ ਦੀ ਵੱਡੀ ਮਹਿਮਾ ਉਹਨਾਂ ਦੇ ਮਨ ਵੱਸੀ,
ਦਸ਼ਾ ਉਹਨਾਂ ਦੀ ਹੋਈ ਜਿਹੜੀ ਨਹੀਂ ਜਾਂਦੀ ਏ ਦੱਸੀ।
ਪਰਜਾ ਨੂੰ ਬਦ ਹਾਲ ਵੇਖ ਕੇ ਸ਼੍ਰੀ ਰਾਮ ਮੁਰਝਾਏ,
ਮੁਖੀਆਂ ਨੂੰ ਸਮਝਾਉਂਦੇ ਨੇ ਪਰ ਕੌਣ ਪਿਛਾਂ ਨੂੰ ਜਾਏ।

ਮਹਾਰਾਜਾ ਦਸਰਥ ਦੇ ਰਾਜ ਦੀ ਦੂਰ ਸੀ ਹੱਦ ਘਨੇਰੀ,
ਸੂਰਜ ਡੁੱਬਾ ਸਫ਼ਰ ਨ ਹੋਵੇ ਹੋ ਗਈ ਰਾਤ ਹਨੇਰੀ।
ਜਲ ਦੇ ਇਕ ਤਲਾਬ ਕਿਨਾਰੇ ਲਾ ਦਿਤੇ ਨੇ ਡੇਰੇ,
ਸਫ਼ਰ ਦੇ ਮਾਰੇ ਸੌਂ ਗਏ ਸਾਰੇ ਗਏ ਸੀ ਥੱਕ ਘਨੇਰੇ।

ਸੁਖ ਦੀ ਨੀਂਦਰ ਐਸੇ ਸੁੱਤੇ ਰਾਮ ਹੀ ਹੋਣ ਸਹਾਏ,
ਸੁਤਿਆਂ ਕਿਸੇ ਨੂੰ ਉੱਕਾ ਹੀ ਨ ਚੰਦਰੇ ਸਪਨੇ ਆਏ।
ਘੂਕ ਸੁੱਤੇ ਸੀ ਲੋਕ ਨੀਂਦ ਵਿਚ ਸ਼੍ਰੀ ਰਾਮ ਜੀ ਜਾਗੇ,
ਸੀਤਾ ਲਛਮਣ ਨੂੰ ਕਹਿੰਦੇ ਨੇ ਸੁਨਿਓ ਗਲ ਹੋ ਲਾਗੇ।

ਸ਼੍ਰੀ ਰਾਮ ਜੀ ਕਿਹਾ ਸੁਮਿੱਤਰ, ਤਾਈਂ ਰਥ ਨੂੰ ਤੋਰੋ,
ਹੁਸ਼ਿਆਰੀ ਦੇ ਨਾਲ ਚਲਾਓ ਅੱਗੇ ਵਲ ਨੂੰ ਮੋੜੋ।
ਧਰਤੀ ਤੇ ਕੋਈ ਲੀਕ ਨ ਲੱਗੇ ਕਰੋ ਕੋਈ ਉਸਤਾਦੀ,
ਮਿਲੀ ਜੇ ਕੋਈ ਨਿਸ਼ਾਨੀ, ਧਰਤੀ ਉੱਤੇ ਹੋਊ ਉਪਾਧੀ।

ਪਰਜਾ ਪਿੱਛੇ ਲਗ ਤੁਰੇ ਗੀ ਜਦੋਂ ਸਵੇਰੇ ਜਾਗੀ,
ਅੱਗੇ ਹੀ ਤਾਂ ਲੋਕਾਂ ਏਥੇ ਆ ਤਕਲੀਫ਼ ਹੈ ਝਾਗੀ।
ਨਹੀਂ ਸੁਮਿਤਰ ਵੀ ਸੀ ਚਾਹੁੰਦਾ ਦੁੱਖ ਹੁਣ ਭੋਗੇ ਪਰਜਾ,
ਰਥ ਨੂੰ ਅਗਾਂ ਤੋਰਿਆ ਐਸਾ ਹੋਰ ਨ ਹੋਵੇ ਹਰਜਾ।

ਨਾਂ ਆਈ ਆਵਾਜ਼ ਹੀ ਰਥ ਦੀ ਲੱਗੀ ਨਹੀਂ ਨਿਸ਼ਾਨੀ,
ਪਰਜਾ ਸਾਰੀ ਸੁੱਤੀ ਰਹਿ ਗਈ, ਮੂੰਹ ਤੇ ਕਪੜੇ ਤਾਨੀ।
ਗੰਗ ਕਿਨਾਰੇ ਰੱਥ ਜਾਂ ਪੁੱਜਾ ਸੂਰਜ ਅਜੇ ਨ ਚੜ੍ਹਿਆ,
ਰਾਮ ਭਗਤ ਜਾਂ ਉੱਠੇ ਤੜਕੇ ਵੇਖ ਕੇ ਹਿਰਦਾ ਸੜਿਆ।

ਨਾ ਓਥੇ ਸਨ ਰਾਮ ਤੇ ਲਛਮਣ ਦਿੱਸੇ ਕਿਤੇ ਨ ਸੀਤਾ,
ਨ ਰਥ ਨ ਰਥਵਾਨ ਸੁਮਿਤਰ ਇਹ ਕੀ ਕਿਸਮਤ ਕੀਤਾ।
ਸੂਰਜ ਕਾਹਦਾ ਚੜ੍ਹਿਆ ਆਖਣ ਗੂੜ੍ਹਾ ਪਿਆ ਹਨੇਰਾ,
ਦੇਣ ਆਵਾਜ਼ਾਂ ਉੱਚੀ ਉੱਚੀ ਪਾਇਆ ਸ਼ੋਰ ਘਨੇਰਾ।

ਰਥ ਦੇ ਪਹੀਆਂ ਦਾ ਵੀ ਕਿਧਰੇ ਨਹੀਂ ਨਿਸ਼ਾਨ ਵੀ ਪਾਇਆ,
ਆਖਣ ਰਾਮ ਨੇ ਤੁਰ ਗਏ ਛਡ ਕੇ ਕੀਹ ਵਰਤੀ ਹੈ ਮਾਇਆ।
ਜਦੋਂ ਕੋਈ ਵੀ ਮਿਲਿਆ ਨਾਹੀਂ ਮੁੜੇ ਘਰਾਂ ਨੂੰ ਸਾਰੇ,
ਆਖਣ ਵੇਖੋ ਭਾਗਾਂ ਸਾਨੂੰ ਦਿਤੇ ਕੀਹ ਵਰਤਾਰੇ।

ਕਿੰਨੇ ਦਿਨ ਹੀ ਖਾਧਾ ਕੁਝ ਨਹੀਂ ਨ ਜਲ ਮੂੰਹ ਨੂੰ ਲਾਇਆ,
ਰਾਮ-ਵਿਛੋੜੇ ਵਿਚ ਸਭੀ ਨੇ ਰਾਮ ਦਾ ਨਾਮ ਧਿਆਇਆ।
ਰੱਥ ਤੋਂ ਉੱਤਰੇ ਸ਼੍ਰੀ ਰਾਮ ਤੇ ਲਛਮਣ ਨਾਲੇ ਸੀਤਾ,
ਫੇਰ ਵਜ਼ੀਰ ਸੁਮਿੱਤਰ ਤਾਈਂ ਘਰਾਂ ਨੂੰ ਵਿਦਿਆ ਕੀਤਾ।

ਮੁੜਨਾਂ ਨਹੀਂ ਸੀ ਚਾਹੁੰਦਾ ਐਪਰ ਮਜਬੂਰਨ ਉਹ ਮੁੜਿਆ,
ਮਹਾਰਾਜੇ ਦਾ ਹੁਕਮ ਨਾਲ ਸੀ ਹਰਦਮ ਰਹਿੰਦਾ ਜੁੜਿਆ।
ਹੁਕਮ ਸੀ ਛੇਤੀ ਮੁੜ ਕੇ ਆਉਣਾਂ ਸਾਰਾ ਹਾਲ ਬਤਾਣਾਂ,
ਵਿਚ ਨਿਰਾਸਾ ਡੁੱਬ ਸੁਮਿੱਤਰ ਨੇ ਮੁੜਜੇ ਵਾਪਸ ਜਾਣਾਂ।

ਮਹਾਰਾਜੇ ਨੂੰ ਖਬਰ ਜਾਂ ਦੱਸੀ ਖੋਲ ਸੁਮਿੱਤਰ ਸਾਰੀ,
ਦੋਵੇਂ ਰਾਜ ਕੁਮਾਰ ਤੇ ਸੀਤਾ ਹੋ ਗਏ ਗੰਗਾ ਪਾਰੀ।
ਮਹਾਰਾਜਾ ਇਹ ਸੁਣ ਕੇ ਸਭ ਕੁਝ ਧਰਤੀ ਤੇ ਆ ਢੱਠਾ,
ਪ੍ਰਾਣ ਪੰਖੇਰੂ ਪੌਣ ਹੋ ਗਏ ਮੁਲਖ ਆ ਹੋਇਆ ਕੱਠਾ।

ਉੱਧਰ ਸ਼੍ਰੀ ਰਾਮ ਚੰਦਰ ਜੀ ਗੰਗਾ ਜਲ ਵਿਚ ਖੂਬ ਨਹਾਏ,
ਗੰਗਾ ਦੀ ਪੂਜਾ ਫਿਰ ਕੀਤੀ ਆਸਨ ਖੂਬ ਜਮਾਏ।
ਦੂਰ ਤੀਕ ਸੀ ਸੰਘਣਾਂ ਜੰਗਲ, ਪੰਛੀ ਮੌਜ ਉਡਾਂਦੇ,
ਵਿਚ ਆਜ਼ਾਦੀ ਜੀਵਨ ਅਪਣਾਂ ਵਧੀਆ ਪਾਏ ਬਿਤਾਂਦੇ।

## "ਰਾਜਾ ਗੋਹ ਨਿਸ਼ਾਦ"

ਗੰਗਾ ਦੇ ਇਸ ਕੰਢੇ "ਰਾਜਾ ਗੋਹ ਨਿਸ਼ਾਦ" ਸੀ ਰਹਿੰਦਾ,
ਏਸ ਇਲਾਕੇ ਉੱਤੇ ਉਸਦਾ ਰਾਜ ਸੀ ਚੜ੍ਹਦਾ ਲਹਿੰਦਾ।
ਉਸ ਨੇ ਦਸਰਥ ਰਾਜ ਕੁਮਾਰਾਂ ਵਾਲੀ ਸੁਣੀ ਸੀ ਸੋਭਾ,
ਧਨੁਸ਼ ਤੋੜਨ ਦੀ ਕਥਾ ਨੇ ਉਸ ਨੂੰ ਸ਼ਰਧਾ ਵਿਚ ਡਬੋਤਾ।

ਇਕ ਸੇਵਕ ਦੇ ਰਾਹੀਂ ਉਸ ਨੇ ਖ਼ਬਰ ਜਦੋਂ ਇਹ ਪਾਈ,
ਸ਼੍ਰੀ ਰਾਮ ਜੀ ਜਗ ਦੇ ਮਾਲਕ ਆਏ ਨੇ ਰਘੁਰਾਈ।
ਜਗਤ ਦੇ ਮਾਲਕ ਸ਼੍ਰੀ ਰਾਮ ਜੀ ਚੋਲਾ ਪਾ ਬਨਬਾਸੀ,
ਉਸ ਦੇ ਰਾਜ 'ਚ ਆਣ ਪਧਾਰੇ ਕਿਰਪਾ ਹੋਈ ਖਾਸੀ।

ਸੁਣਦੇ ਸਾਰ ਹੀ "ਗੋਹ ਨਿਸ਼ਾਦ" ਫਿਰ ਤੁਰਿਆ ਵਲ ਨੂੰ ਗੰਗਾ,
ਸੇਵਕ ਅਤੇ ਮੰਤਰੀ ਸਾਰੇ ਜਥਾ ਬਨਾਇਆ ਚੰਗਾ।
ਸ਼੍ਰੀ ਰਾਮ ਤੇ ਲਛਮਣ ਸੀਤਾ ਜਿਸ ਥਾਂ ਡੇਰਾ ਲਾਇਆ,
ਗੋਹ ਨਿਸ਼ਾਦ ਸਮੇਤ ਸੇਵਕਾਂ ਓਸ ਜਗਾ ਤੇ ਆਇਆ।

ਸ਼੍ਰੀ ਰਾਮ ਦੇ ਚਰਨਾਂ ਉਤੇ ਸਭ ਨੇ ਸੀਸ ਝੁਕਾਏ,
ਚਰਨ ਧੂੜ ਲੈ ਮੱਥੇ ਲਾਈ ਆਖੇ ਹੇ ਰਘੁਰਾਏ।
ਮੈਂ ਕੰਗਾਲ ਸੇਵਕ ਦੇ ਘਰ ਅਜ ਚਰਨ ਜ਼ਰੂਰੀ ਪਾਓ,
ਸੇਵਾ ਕਰੀਏ ਜਨਮ ਅਸਾਡਾ ਆਪ ਇਹ ਸਫਲ ਬਨਾਓ।

ਤੁਸਾਂ ਦੀ ਮਾਇਆ ਬਹੁਤ ਹੈ ਵੱਡੀ ਭੇਤ ਨ ਕੋਈ ਪਾਏ,
ਜੀਵਾਂ ਦਿਆਂ ਕਲੇਸ਼ਾਂ ਤਾਈਂ ਦੱਸੋ ਕੌਣ ਮਿਟਾਏ।
ਮੇਰੇ ਕੋਲ ਤਾਂ ਇਹ ਕੁਝ ਫਲ ਨੇ ਛਕੋ ਤੇ ਦਿਓ ਅਸੀਸਾਂ,
ਚੰਗੇ ਫਲਾਂ ਦੇ ਬਹੁਤ ਟੋਕਰੇ ਲੈ ਆਇਆ ਕੀਹ ਰੀਸਾਂ।

ਇਹ ਫਲ ਸਾਰੇ ਖੱਟੇ ਮਿੱਠੇ ਸਭੀ ਸੁਆਦ ਨੇ ਦੇਂਦੇ,
ਰਾਮ ਜੀ ਅੱਗੇ ਰਖ ਟੋਕਰੇ ਹਥ ਬੰਨ੍ਹ ਅਰਜ਼ ਕਰੇਂਦੇ।
ਰਾਜੇ ਦਾ ਇਹ ਪ੍ਰੇਮ ਵੇਖ ਕੇ ਸ਼੍ਰੀ ਰਾਮ ਜੀ ਪਿਆਰੇ,
ਬਹੁਤ ਬਹੁਤ ਪ੍ਰਸੰਨ ਸੀ ਹੋਏ, ਆਖਣ ਮੈਂ ਬਲਿਹਰੇ।

ਤੁਸਾਂ ਦਾ ਭਗਤੀ ਭਾਵ ਧੰਨ ਹੈ ਤੁਸੀਂ ਵੀ ਧੰਨ ਹੋ ਸਾਰੇ,
ਨਗਰ ਜ਼ਰੂਰੀ ਜਾਂਦੇ ਐਪਰ ਸਾਡੇ ਨਹੀਂ ਇਖਤਿਆਰੇ।
ਚੌਦਾਂ ਸਾਲ ਬਨਾਂ ਵਿਚ ਰਹਿਣਾਂ ਹੁਕਮ ਪਿਤਾ ਜੀ ਕੀਤਾ,
ਮਰਯਾਦਾ ਦਾ ਪਾਲਨ ਕਰਨਾ ਧਰਮ ਦੀ ਇਹ ਹੀ ਰੀਤਾ।

ਪਿਤਾ ਦਾ ਹੁਕਮ ਹੈ ਹੁਕਮ ਰੱਬ ਦਾ ਮੰਨਣਾਂ ਅਸਾਂ ਜ਼ਰੂਰੀ ,
ਤੁਸਾਂ ਜਤਾਈ ਸ਼ਰਧਾ ਬਹੁਤੀ ਪਰ ਮੇਰੀ ਮਜਬੂਰੀ।
ਰਾਜਾ ਗੋਹ ਨਿਸ਼ਾਦ ਦਾ ਹਿਰਦਾ ਬੜਾ ਦੁਖੀ ਸੁਣ ਹੋਇਆ,
ਸੀਤਾ ਜੀ ਦੀ ਦਸ਼ਾ ਜਾਂ ਤੱਕੀ ਅੰਦਰੇ ਅੰਦਰ ਰੋਇਆ।

ਨੰਗੇ ਪੈਰ ਤੇ ਪੀਲੀ ਧੋਤੀ ਪਹਿਣ ਸੀ ਸੀਤਾ ਆਈ,
ਸੰਨ ਆਸੀ ਇਕ ਦੇਵੀ ਵਰਗੀ ਉਸ ਨੇ ਸ਼ਕਲ ਬਣਾਈ।
ਬਨ ਵਿਚ ਜੰਗਲੀ ਜਾਨਵਰ ਬਹੁਤੇ ਰਾਤ ਦਿਨੇ ਹਨ ਫਿਰਦੇ,
ਗਰਮੀ ਸਰਦੀ ਝੱਖੜ ਝਾਂਜੇ ਕਸ਼ਟ ਬਥੇਰੇ ਛਿੜਦੇ।

ਅੱਖਾਂ ਦੇ ਵਿਚ ਅਥਰੂ ਆਏ, ਜਿਉਂ ਨਦੀਆਂ ਵਿਚ ਪਾਣੀ,
ਸ੍ਰੀ ਰਾਮ ਜੀ ਦੇਣ ਦਿਲਾਸਾ ਰਖ ਭਰੋਸਾ ਪ੍ਰਾਣੀ।
ਰਖੋ ਟੇਕ ਸਦਾ ਭਗਵਨ ਤੇ ਮਨ ਨੂੰ ਨਹੀਂ ਡੁਲਾਈਏ,
ਉਸ ਦੇ ਹੁਕਮ 'ਚ ਰਹਿ ਕੇ ਸਦਾ ਉੱਚੀ ਪਦਵੀ ਪਾਈਏ।

ਪਤਾ ਲਗ ਗਿਆ ਸਭ ਨੂੰ ਅੱਜ ਨੇ ਸ਼੍ਰੀ ਰਾਮ ਜੀ ਆਏ,
ਨਰ-ਨਾਰੀ ਸਭ ਦਰਸ਼ਨ ਖ਼ਾਤਰ ਵਲ ਰਾਮ ਜੀ ਧਾਏ।
ਲੱਗੀ ਭੀੜ ਚੁਫੇਰੇ ਵੱਡੀ ਵੇਖ ਕੇ ਰਾਜ ਕੁਮਾਰਾਂ,
ਦੇਖ ਦੇਖ ਪ੍ਰਸੰਨ ਹੋਏ ਸਭ ਪੁਰਸ਼ ਅਤੇ ਸਭ ਨਾਰਾਂ।

ਥੋੜੀ ਬੁੱਧੀ ਵਾਲੇ ਸੋਚਣ ਮਾਤ ਪਿਤਾ ਹਨ ਕੈਸੇ,
ਧਰਮੀ ਪੁੱਤਰਾਂ ਨੂੰ ਬਿਨ ਕਾਰਨ ਕੱਢਿਆ ਕਾਹਨੂੰ ਐਸੇ।
ਲੋਕ ਦੁਖੀ ਜੋ ਸ਼੍ਰੀ ਰਾਮ ਦਾ ਦਰਸ਼ਨ ਨੇ ਕਰਦੇ,
ਨਾਲ ਮਿਹਰ ਦੀਆਂ ਨਜ਼ਰਾਂ ਸਭ ਦੇ ਦੁਖੜੇ ਨੇ ਹਰਦੇ।

ਬੜੇ ਲੋਕਾਂ ਨੇ ਦਰਸ਼ਨ ਕਰਕੇ ਸਫਲ ਜਨਮ ਹੈ ਕੀਤਾ,
ਸੂਰਜ ਡੁੱਬਿਆਂ ਬਾਦ ਘਰਾਂ ਨੂੰ ਸਭ ਨੇ ਰੁਖ ਕਰ ਲੀਤਾ।
ਸੁੰਦਰ ਬਨ ਵਿਚ ਪੱਧਰੀ ਧਰਤੀ ਵੇਖੀ ਹੁਕਮ ਜਾਂ ਹੋਇਆ,
ਹੇਠਾਂ ਪੱਤਰ ਵਿਛਾ ਕੇ ਕੂਲੇ ਪੈਰ ਉਹਨਾਂ ਨੂੰ ਧੋਇਆ।

ਕੂਲੇ ਕੂਲੇ ਘਾਹ ਦੇ ਉੱਤੇ ਬਿਸਤਰ ਤਿੰਨ ਬਣਾਏ,
ਧਰਤੀ ਮਾਂ ਦੀ ਗੋਦ ਨੂੰ ਪਹਿਲੀ ਰਾਤ ਭਾਗ ਸੀ ਲਾਏ।
ਪੱਖਾ ਅਜ ਬਨਸਪਤ ਝੱਲਣਾ ਰਾਤ ਹੈ ਕੈਸੀ ਆਈ,
ਵੇਖੇ ਗੋਹ ਨਿਸ਼ਾਦ ਇਹ ਸਭ ਕੁਝ ਵਡ ਤਕਲੀਫ ਮਨਾਈ।

ਪਰ ਮਜਬੂਰ ਸੀ ਉੱਕਾ ਹੀ ਉਹ ਕੁਝ ਵੀ ਨਹੀਂ ਕਰ ਸਕਿਆ,
ਵੇਖ ਵੇਖ ਬਸ ਦੁਖੀ ਹੀ ਹੋਇਆ ਜਾਪੇ ਸਾਹ ਹੈ ਰੁਕਿਆ।
ਚਾਰ ਚੁਫੇਰੇ ਤਿੰਨਾਂ ਦੇ ਉਸ ਸੇਵਕ ਬਹੁਤ ਬਿਠਾਏ,
ਮਤ ਕੋਈ ਰਾਤੀਂ ਬਨਾਂ ਚੋਂ ਜੰਗਲੀ ਜਾਨਵਰ ਪਿਆ ਸਤਾਏ।

ਆਪ ਉਹ ਰਾਮ ਚੰਦਰ ਜੀ ਪਾਸੋਂ ਬਚਨ ਸੁਣੇ ਵਡਮੁੱਲੇ,
ਬਚਨ ਕਰਦਿਆਂ ਅਤੇ ਸੁਣਦਿਆਂ ਬੀਤੀ ਰਾਤ ਉਹ ਕੁੱਲ ਏ।
ਸੂਰਜ ਚੜ੍ਹਿਆ ਪੰਛੀਆਂ ਅਪਣੇ ਮਿੱਠੇ ਰਾਗ ਸੁਨਾਏ,
ਬਹੁਤ ਸੁਹਾਵਣਾ ਸਮਾਂ ਜੋ ਬਣਿਆ ਕੁਦਰਤ ਰਾਜ ਬਨਾਏ।

ਸ੍ਰੀ ਰਾਮ ਜੀ ਜੋ ਸਾਰੇ ਹੀ ਜਗ ਦੀ ਮੁਕਤੀ ਕਰਦੇ,
ਗੰਗ ਕਿਨਾਰੇ ਚਰਨ ਪਵਿਤਰ ਅਪਣੇ ਜਾ ਕੇ ਧਰਦੇ।
ਠੰਢੇ ਨਿਰਮਲ ਜਲ ਵਿਚ ਤਿੰਨਾਂ ਨੇ ਇਸ਼ਨਾਨ ਹੈ ਕੀਤਾ,
ਪੂਜਾ ਕਰਕੇ ਫਲ ਜੋ ਆਏ ਉਹਨਾਂ ਨੂੰ ਛਕ ਲੀਤਾ।

ਤ੍ਰਿਪਤ ਹੋ ਤਿੰਨਾਂ ਨੇ ਰਾਜੇ ਤੋਂ ਮੰਗੀ ਫੇਰ ਵਦਾਈ,
ਗੰਗਾ ਤੋਂ ਹੁਣ ਪਾਰ ਹੈ ਜਾਣਾ ਤੁਸੀਂ ਵੀ ਜਾਓ ਭਾਈ।
ਖੁਲ੍ਹੇ ਬਨਾਂ ਦੇ ਵਲ ਹੈ ਜਾਣਾ ਦੱਖਣ ਦੇਸ ਦੇ ਵੱਲੇ,
ਓਧਰ ਨੂੰ ਹੁਣ ਅਸਾਂ ਹੈ ਤੁਰਨਾਂ ਜਿਤ ਵਲ ਭਗਵਨ ਘੱਲੇ।

ਸੁਣ ਰਾਜੇ ਦੇ ਨੈਣਾਂ ਵਿਚੋਂ ਤ੍ਰਿਪ ਤ੍ਰਿਪ ਅਥਰੂ ਆਏ,
ਸ੍ਰੀ ਰਾਮ ਜੀ ਢਾਰਸ ਦੇ ਕੇ ਫਿਰ ਇਹ ਬਚਨ ਸੁਨਾਂਏ।
ਰੰਤ ਦੇਵ ਇਕ ਰਾਜਾ ਹੋਇਆ ਬੜਾ ਸੀ ਧਰਮੀ ਜਿਹੜਾ,
ਧਰਮੀ ਕਰਮੀ ਉਹਨਾਂ ਵਰਗਾ ਜਗ ਵਿਚ ਹੋਏ ਗਾ ਕਿਹੜਾ।

ਰੋਜ਼ ਅਤਿਥੀਆਂ ਅਤੇ ਬਰਾਮਣਾਂ ਤਾਈਂ ਦਾਨ ਸੀ ਕਰਦਾ,
ਉਹਨਾਂ ਦਾ ਕਰਵਾ ਕੇ ਭੋਜਨ ਪੈਰ ਸੀ ਅੱਗੇ ਧਰਦਾ।
ਧਰਮ ਦੀ ਲਗਨ ਅਜੇਹੀ ਲੱਗੀ ਰਾਜ ਭਾਗ ਸਭ ਤਜਿਆ,
ਕਰਨ ਤਪਸਿਆ ਜੰਗਲੀਂ ਤੁਰਿਆ ਪਤਨੀ ਪੁੱਤ ਸੰਗ ਖੜਿਆ।

ਜੰਗਲ ਵਿਚ ਜੋ ਕੁਝ ਵੀ ਮਿਲਦਾ ਖਾ ਕੇ ਕਰਨ ਤਪੱਸਿਆ,
ਭਗਤੀ ਦਾ ਉਹਨਾਂ ਦੇ ਅੰਦਰ ਐਸਾ ਮੋਹ ਸੀ ਵੱਸਿਆ ।
ਫਿਰਦੇ ਫਿਰਦੇ ਇਕ ਦਿਨ ਐਸੇ ਜੰਗਲ ਦੇ ਵਿਚ ਆਏ,
ਕਾਲ ਪਿਆ ਸੀ ਕਈ ਸਾਲਾਂ ਤੋਂ ਕੁਝ ਨ ਮਿਲੇ ਕੀਹ ਖਾਏ।

ਬਿਨ ਪਤਿਆਂ ਨਾਂ ਮਿਲਦਾ ਕੁਝ ਵੀ ਕੀ ਦੱਸੋ ਉਹ ਖਾਂਦੇ,
ਪੱਤੇ ਖਾ ਕੇ ਕਰਨ ਗੁਜ਼ਾਰਾ ਰਬ ਦਾ ਸ਼ੁਕਰ ਮਨਾਂਦੇ।
ਦਿਨ ਅਠਤਾਲੀ ਬੀਤ ਗਏ ਪਰ ਕਿਧਰੋਂ ਅੰਨ ਨ ਮਿਲਿਆ,
ਇਕ ਦਿਨ ਮਿਲਿਆ ਅੰਨ ਤਾਂ ਵੇਖ ਕੇ ਮਨ ਉਹਨਾਂ ਦਾ ਖਿਲਿਆ।

ਬੜੇ ਹੀ ਪ੍ਰੇਮ ਦੇ ਨਾਲ ਤਿੰਨਾਂ ਨੇ ਭੋਜਨ ਜਦੋਂ ਬਨਾਇਆ,
ਕਰ ਇਸ਼ਨਾਨ ਉਹ ਖਾਣ ਲੱਗੇ ਤਾਂ ਇਕ ਭਿਖਾਰੀ ਆਇਆ।
ਜਨਮ ਜਨਮ ਦਾ ਭੁੱਖਾ ਸੀ ਉਹ ਸਾਰਾ ਭੋਜਨ ਮੰਗਿਆ,
ਕੀ ਖਾਵਨ ਗੇ ਤਿੰਨੇ ਬੰਦੇ ਮੰਗਦਾ ਮੂਲ ਨ ਸੰਗਿਆ।

ਤਿੰਨਾਂ ਅਪਣਾ ਅਪਣਾ ਹਿੱਸਾ ਦੇ ਦਿੱਤਾ ਉਸ ਤਾਈਂ,
ਭੁੱਖੇ ਉੱਠ ਖਲੋਤੇ ਤਿੰਨੇ ਭਾਗ ਦੀ ਤਕ ਪਰਛਾਈਂ।
ਦੇਖ ਕੇ ਵਿਸ਼ਨੂੰ ਪ੍ਰਸੰਨ ਹੋਏ ਸਨਮੁਖ ਪਰਗਟ ਹੋਏ,
ਤੁਸਾਂ ਦੀ ਭਗਤੀ ਪੂਰੀ ਹੋਈ ਆਖਣ ਕੋਲ ਖਲੋਏ।

ਸੁਰਗ ਪੁਰੀ ਨੂੰ ਨਾਲ ਹੀ ਲੈ ਗਏ ਕਰ ਦਿਤੀ ਏ ਮੁਕਤੀ,
ਰਖੀਏ ਸਦਾ ਭਰੋਸਾ ਪ੍ਰਭ ਤੇ ਉਹ ਸਭ ਜਾਣਦੇ ਜੁਗਤੀ।
ਜੋ ਹੋਣੀ ਉਹ ਹੋ ਕੇ ਰਹਿਣੀ ਲਿਖਿਆ ਜੋ ਵਿਧ ਮਾਤਾ,
ਜੋ ਬਨਬਾਸ ਹੈ ਭਾਗੀਂ ਲਿਖਿਆ ਟਾਲੇ ਕਿਵੇਂ ਵਿਧਾਤਾ।

ਰਾਜੇ "ਗੋਹ ਨਿਸ਼ਾਦ" ਨੂੰ ਹੋਇਆ ਗਿਆਨ ਤੇ ਧੀਰਜ ਹੋਈ,
ਸ੍ਰੀ ਰਾਮ ਨੂੰ ਮੋੜਨ ਗਲ ਸੀ ਸੀਨੇ ਵਿਚ ਲਕੋਈ।
ਰਾਜਾ ਆਪਣੇ ਰਾਜ ਨੂੰ ਤੁਰਿਆ ਮੁੜ ਮੁੜ ਪਿਛਾਂ ਨੂੰ ਵੇਖੇ,
ਤਿੰਨੇ ਇਹ ਬਨਬਾਸੀ ਵੀ ਹੁਣ ਚੱਲੇ ਕੱਢ ਭੁਲੇਖੇ।

ਸੂਰਜ ਕਾਫ਼ੀ ਉੱਚਾ ਹੋਇਆ ਕਿਰਨਾਂ ਹੋਣ ਸੁਨਹਿਰੀ,
ਕੁਝ ਚਿਰ ਪਿਛੋਂ ਚਿੱਟੀਆਂ ਹੋਈਆਂ ਚਮਕਣ ਗੰਗਾ ਲਹਿਰੀਂ।
ਗੰਗਾ ਦੇ ਨਿਰਮਲ ਜਲ ਉੱਤੇ ਉੱਠਣ ਬਹੁਤ ਤਰੰਗਾਂ,
ਅਜਬ ਨਜ਼ਾਰਾ ਵੇਖਣ ਤਿੰਨੇ ਤੇ ਕੁਦਰਤ ਦੇ ਰੰਗਾਂ।

ਗੰਗਾ ਤਟ ਤੇ ਬੇੜੀ ਲੈ ਕੇ ਖੜਾ ਮਲਾਹ ਸੀ ਅੱਗੇ,
ਯਾਤਰੂਆਂ ਦੀ ਇੰਤਜ਼ਾਰ ਵਿਚ ਹੀ ਕਰਦਾ ਸਭ ਨੂੰ ਲੱਗੇ।
ਉਸ ਨੂੰ ਰਾਤੀ ਚੰਗੇ ਚੰਗੇ ਸਪਨੇ ਬਹੁਤੇ ਆਏ,
ਇੰਜ ਲੱਗੇ ਜਿਉਂ ਭਗਵਨ ਉਸ ਨੂੰ ਇੰਦਰ ਪੁਰੀ ਲੈ ਜਾਏ।

ਓਥੇ ਉਸਨੇ ਸਾਰੀ ਰਾਤ ਹੀ ਰੰਗ ਤਮਾਸ਼ੇ ਵੇਖੇ,
ਆਖੇ ਮੇਰਾ ਜਨਮ ਅਜ ਤਾਂ ਲੱਗ ਗਿਆ ਏ ਲੇਖੇ।
ਤਿੰਨ ਯਾਤਰੂ ਆਉਂਦੇ ਵੇਖੇ ਖੇਵਟ ਅੱਗੇ ਹੋਇਆ,
ਰਾਤ ਦਾ ਸਪਨਾ ਉਸਨੂੰ ਜਾਪੇ ਅੱਗੇ ਆਣ ਖਲੋਇਆ।

ਹੱਥ ਜੋੜ ਕੇ ਦੋਵੇਂ ਉਸਨੇ ਚਰਨੀ ਸੀਸ ਝੁਕਾਇਆ,
ਚਰਨ ਧੂੜ ਲੈ ਸ਼੍ਰੀ ਰਾਮ ਦੀ ਮੱਥੇ ਤਿਲਕ ਲਗਾਇਆ।
ਲਛਮਣ ਜੀ ਨੇ ਕਿਹਾ ਹੇ ਖੇਵਟ ਪਾਰ ਅਸਾਂ ਹੈ ਜਾਣਾ,
ਅਸੀਂ ਤਾਂ ਤਿੰਨੇ ਹਾਂ ਬਨਬਾਸੀ ਛੇਤੀ ਪਾਰ ਲਗਾਣਾ।

ਧੰਨ ਭਾਗ ਹੇ ਮਹਾਰਾਜਿਓ ਬੇੜੀ ਵਿਚ ਚੜ ਜਾਓ,
ਕਰੋ ਪਵਿਤਰ ਬੇੜੀ ਮੈਨੂੰ ਭਵਜਲ ਪਾਰ ਕਰਾਓ।
ਮੈਂ ਸੁਣਿਆ ਤੁਸੀਂ ਦਸਰਥ ਦੇ ਪੁੱਤ ਸ਼੍ਰੀ ਰਾਮ ਤੇ ਲਛਮਣ,
ਚਰਨ ਛੁਹਾ ਕੇ ਸਿਲੋਂ ਅਹੱਲਿਆ ਕਰ ਦਿੱਤੀ ਸੀ ਸੋਮਨ।

"ਕੀਹ ਇਹ ਸੱਚ ਹੈ" ਪੁੱਛਦਾ ਖੇਵਟ ਠੀਕ ਹੈ ਲਛਮਣ ਕਹਿੰਦਾ,
ਚਰਨਾਮ੍ਰਿਤ ਮੈਂ ਪਹਿਲਾਂ ਪੀਵਾਂ ਫੇਰ ਬੇੜੀ ਤੇ ਬਹਿੰਦਾ।
ਜਿਵੇਂ ਰਜਾ ਹੈ ਤੇਰੀ ਖੇਵਟ ਗੰਗਾ ਪਾਰ ਕਰਾ ਦੇ,
ਸਾਨੂੰ ਤਿੰਨਾਂ ਨੂੰ ਤੂੰ ਛੇਤੀ ਬੇੜੀ ਵਿਚ ਬਿਠਾ ਦੇ।

ਚਰਨ ਧੋਏ ਚਰਨਾਮ੍ਰਿਤ ਪੀਤਾ ਧੰਨ ਧੰਨ ਖੇਵਟ ਹੋਇਆ,
ਖੁਸ਼ੀ ਦੇ ਵਿਚ ਫਿਰ ਨੱਚਦਾ ਬੇੜੇ ਦੇ ਵਿੱਚ ਆਣ ਖਲੋਇਆ।
ਜਨਮ ਜਨਮ ਦੇ ਪਾਪ ਓਸਦੇ ਚਰਨਾਂ ਦੀ ਛੋਹ ਧੋਏ,
ਲੂੰ ਲੂੰ ਉਸਦਾ ਬੜਾ ਹੀ ਖੁਸ਼ ਸੀ ਫ਼ਿਕਰ ਦੂਰ ਸਭ ਹੋਏ।

ਸ਼੍ਰੀ ਰਾਮ ਤੇ ਲਛਮਣ ਸੀਤਾ ਬੇੜੀ ਦੇ ਵਿਚ ਬਹਿ ਗਏ,
ਸੰਗੀ ਸਾਥੀ ਨਾਲ ਜੋ ਆਏ ਉਹ ਸਭ ਪਿੱਛੇ ਰਹਿ ਗਏ।
ਗੰਗਾ ਦਾ ਜਲ ਸ਼ਾਂਤ ਹੋ ਗਿਆ ਰੁਕ ਗਈਆਂ ਨੇ ਪੌਣਾਂ,
ਬੇੜੀ ਆਪੇ ਚੱਲੀ ਖੇਵਟ ਰਾਮ ਦਾ ਜੱਸ ਹੈ ਗੌਣਾਂ।

ਮਾਤਾ ਸੀਤਾ ਨੇ ਗੰਗਾ ਦੀ ਅੰਦਰੋਂ ਪੂਜਾ ਕੀਤੀ,
ਤਿੰਨੇ ਪਾਰ ਸਕੁਸ਼ਲ ਹੋ ਜਾਈਏ, ਖੂਬ ਨਿਭਾਈ ਰੀਤੀ।
ਲਹਿਰਾਂ ਨਾਲ ਮਚਲਦੀ ਬੇੜੀ ਗੰਗਾ ਪਾਰ ਜਾਂ ਹੋਈ,
ਤਿੰਨੇ ਬੇੜੀਓਂ ਥੱਲੇ ਉੱਤਰੇ, ਪ੍ਰਭੂ ਨੇ ਦਿੱਤੀ ਢੋਈ।

ਸ਼੍ਰੀ ਰਾਮ ਜੀ ਸੋਚਣ ਮਨ ਵਿਚ ਖੇਵਟ ਨੂੰ ਕੁਝ ਦਈਏ,
ਪਰ ਸਾਡੇ ਤਾਂ ਪਾਸ ਨਹੀਂ ਕੁਝ ਬਨਬਾਸੀ ਬਨ ਰਹੀਏ।
ਕੋਈ ਰਾਜ ਦੀ ਕੀਮਤੀ ਵਸਤੂ ਪਾਸ ਨਹੀਂ ਹੈ ਸਾਡੇ,
ਵੇਖੋ ਰਾਜ ਦੇ ਮਾਲਕਾਂ ਉੱਤੇ ਮੰਦੇ ਦਿਨ ਨੇ ਡਾਢੇ।

ਯਾਦ ਆਇਆ ਕਿ ਸੀਤਾ ਜੀ ਦੇ ਕੋਲ ਨੇ ਕੁਝ ਕੂ ਗਹਿਣੇ,
ਬਨਬਾਸੀ ਦੇ ਕੋਲ ਇਹ ਜ਼ੇਵਰ ਚਾਹੀਦੇ ਨਹੀਂ ਰਹਿਣੇ।
ਸੋਚ ਰਹੇ ਸਨ ਸ਼੍ਰੀ ਰਾਮ ਜੀ, ਮੁੰਦਰੀ ਸੀਤਾ ਲਾਹੀ,
ਝਟ ਪਟ ਉਸਨੇ ਅੱਖ ਬਚਾਕੇ ਖੇਵਟ ਹਥ ਫੜਾਈ।

ਖੇਵਟ ਆਖੇ ਮਹਾਰਾਜ ਮੈਂ ਲੈਣੀ ਨਹੀਂ ਮਜ਼ਦੂਰੀ,
ਦੇ ਮਜ਼ਦੂਰੀ ਮੈਂ ਪਾਪੀ ਤੇ ਕਰੋ ਨ ਮਿਹਰ ਅਧੂਰੀ।
ਮੈਂ ਗੰਗਾ ਤੋਂ ਪਾਰ ਹੈ ਕੀਤਾ ਤੁਸਾਂ ਨੂੰ ਮੇਰੇ ਸੁਆਮੀ,
ਭਵ ਸਾਗਰ ਤੋਂ ਤੁਸਾਂ ਹੈ ਕਰਨਾਂ ਪਾਰ ਹੇ ਅੰਤਰ ਜਾਮੀ।

ਸ਼੍ਰੀ ਰਾਮ ਜੀ ਸੁਣ ਕੇ ਇਹ ਗੱਲ ਹੌਲੀ ਸਨ ਮੁਸਕਾਏ,
ਭਾਗ ਮਲਾਹ ਦੇ ਜਾਗ ਪਏ ਤੇ ਖੁਸ਼ੀ ਦੇ ਬਦਲ ਛਾਏ।
ਚਰਨਾਂ ਤੇ ਉਸ ਸੀਸ ਝੁਕਾ ਕੇ ਤਿੰਨਾਂ ਨੂੰ ਵਿਦਿਆ ਕੀਤਾ,
ਨਜ਼ਰੋਂ ਓਝਲ ਹੋਏ ਤਦ ਤਕ ਵਿਹੰਦਾ ਰਿਹਾ ਚੁਪੀਤਾ।

## ਭਾਦਵਾਜ ਦਾ ਆਸ਼ਰਮ ਤੇ ਤ੍ਰਿਬੈਣੀ ਦਾ ਇਸ਼ਨਾਨ

ਪਾਰ ਗੰਗਾ ਤੋਂ ਪ੍ਰਾਗ-ਰਾਜ ਹੁਣ ਬੜਾ ਵਿਸ਼ਾਲ ਸੀ ਆਇਆ,
ਦਸਰਥ ਰਾਜ ਤਾਂ ਦੂਰ ਰਹਿ ਗਿਆ ਦੂਜਾ ਰਾਜ ਸੁਹਾਇਆ।
ਹਰਿਆਲੀ ਸੀ ਧਰਤੀ ਜਿਸ ਵਿਚ ਪੰਛੀ ਰੰਗਾਰੰਗ ਦੇ,
ਬੋਲ ਉਹਨਾਂ ਦੇ ਮਿੱਠੜੇ ਮਿੱਠੜੇ ਸੁਣਿਆਂ ਚਿੱਤ ਨੂੰ ਡੰਗ ਦੇ।

ਰਾਜ ਮਹੱਲਾਂ ਵਿਚ ਪਲੀ ਤੇ ਹੋਈ ਜਵਾਨ ਸੀ ਸੀਤਾ,
ਅਨ ਡਿੱਠੇ ਇਹਨਾਂ ਸੁੰਦਰ ਦ੍ਰਿਸ਼ਾ ਨੇ ਵਿਸਮਾਦ ਸੀ ਕੀਤਾ।
ਚਲਦਿਆਂ ਚਲਦਿਆਂ ਘੋਰ ਜੰਗਲ ਵਿਚ ਰਾਤ ਅਜੇਹੀ ਆਈ,
ਇਕ ਬ੍ਰਿਛ ਹੇਠਾਂ ਆਸਨ ਕੀਤਾ ਘਾਹ ਦੀ ਘਰੀ ਵਛਾਈ।

ਉਪਰ ਟਾਹਣੀਆਂ ਤੇ ਪੱਤਿਆਂ ਦੀ ਛੱਤ ਸੀ ਬਣੀ ਅਵੱਲੀ,
ਤੀਨ ਲੋਕ ਦੇ ਮਾਲਕ ਹੇਠਾਂ ਬੈਠੇ ਆਸਨ ਮੱਲੀ।
ਪਹਿਲੀ ਰਾਤ ਤਾਂ ਕਥਾ ਬਾਰਤਾ ਕਰਦਿਆਂ ਸੋਹਣੀ ਬੀਤੀ,
ਸ਼੍ਰੀ ਰਾਮ ਤੇ ਲਛਮਣ ਜੀ ਨੇ ਬਹੁਤ ਹੀ ਪੁਛਣਾਂ ਕੀਤੀ।

ਜੀਵਨ ਦੇ ਕਲਿਆਣ ਦੇ ਸਾਧਨ ਸ਼੍ਰੀ ਰਾਮ ਨੇ ਦੱਸੇ,
ਇਹ ਅਨਮੁੱਲੇ ਬਚਨ ਉਹਨਾਂ ਦੇ ਰੋਮ ਰੋਮ ਵਿਚ ਵੱਸੇ।
ਸ਼੍ਰੀ ਰਾਮ ਤੇ ਸੀਤਾ ਜੀ ਫਿਰ ਸੁਖ ਆਸਨ ਸਨ ਹੋਏ,
ਲਛਮਣ ਤੀਰ ਕਮਾਨ ਸੰਭਾਲੇ ਪਹਿਰੇ ਲਈ ਖਲੋਏ।

ਨੀਂਦ ਨੇਤਰਾਂ ਵਿਚ ਨਹੀਂ ਸੀ ਸਾਰੀ ਰਾਤ ਹੀ ਜਾਗੇ,
ਮੱਤ ਕੋਈ ਜੰਗਲ ਚੋਂ ਜਾਨਵਰ ਆ ਜਾਏ ਨ ਲਾਗੇ।
ਸ਼੍ਰੀ ਰਾਮ ਨੂੰ ਲਛਮਣ ਕੇਵਲ ਜਾਣਿਆ ਨਹੀਂ ਭਰਾਤਾ,
ਉਹ ਉਹਨਾਂ ਦਾ ਭਗਤ ਸੀ ਬਣਿਆ ਸ਼੍ਰੀ ਭਗਵਾਨ ਵੀ ਜਾਤਾ।

ਦਿਨ ਚੜ੍ਹਿਆ ਤਾਂ ਸ਼੍ਰੀ ਰਾਮ ਜੀ ਸੀਤਾ ਤਾਈਂ ਜਗਾਇਆ,
ਲਛਮਣ ਗੂੜ੍ਹੀ ਨੀਂਦ ਸੌਂ ਗਏ ਖੂਬ ਉਨੀਂਦਾ ਲਾਹਿਆ।
ਸੂਰਜ ਉਦੇ ਹੋਇਆ ਤਾਂ ਝੀਲ ਦੇ ਜਲ ਤੋਂ ਸਭੀ ਨਹਾਏ,
ਤੋੜ ਕੇ ਫਲ ਰੁਖਾਂ ਤੋਂ ਜੰਗਲੀ ਛੱਕੇ ਤੇ ਫੇਰ ਛਕਾਏ।

ਹਰ ਗੱਲੇ ਸੰਤੁਸ਼ਟ ਜਾਂ ਹੋਏ ਅਗਾਂ ਨੂੰ ਚਾਲੇ ਪਾਏ,
ਚਲਦੇ ਚਲਦੇ ਪ੍ਰਯਾਗ ਸ਼ਹਿਰ ਦੇ ਬਹੁਤ ਹੀ ਨੇੜੇ ਆਏ।
ਤ੍ਰਿਬੈਣੀ ਤੀਰਥ ਦੇ ਕੰਢੇ ਇਕ ਆਸ਼ਰਮ ਆਇਆ,
ਭਾਰਦੁਆਜ ਰਿਸ਼ੀ ਦਾ ਇਹ ਸੀ ਆਸ਼ਰਮ ਬੜਾ ਸੁਹਾਇਆ।

ਉੱਥੇ ਹੋਰ ਵੀ ਰਿਸ਼ੀ ਮੁਨੀ ਸਨ ਬਹੁਤ ਇਕੱਤ੍ਰ ਹੋਏ,
ਸ਼੍ਰੀ ਰਾਮ ਦਾ ਆਉਣਾ ਸੁਣਿਆ ਚੰਗੀ ਲੱਗੀ ਸੋਏ।
ਦਰਸ਼ਨ ਕਰ ਪਰਸੰਨਤ ਹੋਏ ਸਭ ਨੇ ਸੀਸ ਨਿਵਾਏ,
ਆਖਨ ਅਜ ਅਸਾਡੇ ਆਸ਼ਰਮ ਖੁਦ ਭਗਵਾਨ ਨੇ ਆਏ।

ਉਤਸ਼ਾਹ ਦੇ ਸੰਗ ਪੂਜਾ ਕੀਤੀ ਆਸਨ ਉਤੇ ਬਿਠਾਇਆ,
ਸੁਖ ਸਾਂਦ ਪੁਛ ਤਿੰਨਾਂ ਤਾਈਂ ਫਲ ਪਰਸ਼ਾਦ ਛਕਾਇਆ।
ਮਹਾਂਰਿਸ਼ੀ ਨੇ ਕਿਹਾ ਕਿ ਅਜ ਨੇ ਭਾਗ ਅਸਾਡੇ ਜਾਗੇ,
ਤੁਸਾਂ ਨੇ ਆਕੇ ਦਰਸ਼ਨ ਦਿੱਤੇ ਤਰੇ ਹਾਂ ਅਸੀਂ ਅਭਾਗੇ।

ਹੇ ਸੁਆਮੀ ਜੀ ਸਾਰੀ ਸ੍ਰਿਸ਼ਟੀ ਆਪ ਦੇ ਹੁਕਮ 'ਚ ਚੱਲੇ,
ਮੇਰੀ ਜੇ ਕਲਿਆਨ ਕਰ ਦਿਓ ਹੋ ਜੈ ਬੱਲੇ ਬੱਲੇ।
ਤੁਸਾਂ ਦੇ ਚਰਨਾਂ ਨਾਲ ਪ੍ਰੀਤੀ ਨਿਭ ਜਾਏ ਜੇ ਮੇਰੀ,
ਚੰਚਲ ਮਨ ਇਹ ਵੱਸ ਹੋ ਜਾਏ, ਕਿਰਪਾ ਕਰੋ ਵਧੇਰੀ।

ਕਰਾਂ ਹਮੇਸ਼ਾ ਸੇਵ ਤੁਹਾਡੀ ਧੰਨ ਭਾਗ ਲੱਖ ਵਾਰੀ,
ਰਿਸ਼ੀ ਦੀ ਆਤਮਾ ਗਦਗਦ ਹੋਈ ਤ੍ਰਿਪਤ ਹੋਈ ਹਰ ਨਾੜੀ।
ਸਾਰੇ ਆਸ਼ਰਮ ਵਿਚ ਇੰਜ ਲੱਗੇ ਨਾਂ ਜੀਵਨ ਹੈ ਹੋਇਆ,
ਪੰਛੀ ਅਤੇ ਬਨਸਪਤ ਸਭ ਨੇ ਸੁਰ ਵਿਸਮਾਦੀ ਛੋਹਿਆ।

ਫੇਰ ਉਤਾਰੀ ਆਰਤੀ ਸਭ ਨੇ ਖੂਬ ਰੌਣਕਾਂ ਹੋਈਆਂ,
ਵਿਸ਼ਨੂੰ ਮੰਗਲਾ ਚਾਰ ਸਲੋਕਾਂ ਨਾਲ ਰਾਗਨੀਆਂ ਛੋਹੀਆਂ।
ਰਿਸ਼ੀ ਜੀ ਭਾਰਦੂਆਜ ਦੀ ਐਸੀ ਪ੍ਰੇਮਾ ਭਗਤੀ ਤੱਕੀ,
ਸ਼੍ਰੀ ਰਾਮ ਪ੍ਰਸੰਨ ਚਿੱਤ ਹੋਕੇ ਦਈ ਅਸੀਸ ਹੈ ਪੱਕੀ।

ਗੰਗਾ ਜਮਨਾ ਤ੍ਰਿਬੈਣੀ ਤੇ ਕਰ ਇਸ਼ਨਾਨ ਜਾਂ ਆਏ,
ਭਾਰਦੂਆਜ ਨੇ ਪੁਛਿਆ ਸੁਆਮੀ ਇਹ ਕੀਹ ਵੇਸ ਬਨਾਏ।
ਰਾਜ ਭਾਗ ਨੂੰ ਤਿਆਗ ਤੁਸਾਂ ਕਿਉਂ ਇਹ ਸੰਨਿਆਸ ਹੈ ਲੀਤਾ,
ਇਹ ਤਾਂ ਆਪਨੇ ਦਸਿਆ ਹੀ ਨਹੀਂ ਕਰਮ ਕਿਉਂ ਇਹ ਕੀਤਾ।

ਸੁਣ ਕੇ ਸ਼੍ਰੀ ਰਾਮ ਚੰਦਰ ਤਾਂ ਕੇਵਲ ਥੋੜਾ ਕੁ ਮੁਸਕਾਏ,
ਲਛਮਨ ਨੇ ਬਨਬਾਸ ਦੀ ਸਾਰੀ ਦਿੱਤੀ ਕਥਾ ਸੁਨਾਏ।
ਸੁਣ ਕੇ ਰਿਸ਼ੀ ਭਾਰਦੂਆਜ ਜੀ ਦੁਖੀ ਬੜੇ ਹੀ ਹੋਏ,
ਸੁਣਨ ਵਾਲਿਆਂ ਸਭ ਦੀਆਂ ਅਖਾਂ ਵਿਚੋਂ ਅਥਰੂ ਚੋਏ।

ਗਿਆਨ ਉਪਦੇਸ਼ ਦੇ ਸ਼੍ਰੀ ਰਾਮ ਨੇ ਸਭ ਦੇ ਹੰਝੂ ਸੁਕਾਏ,
ਪੰਜ ਤੱਤ ਦੇ ਪੁਤਲੇ ਦੇ ਹੱਥ ਕੁੱਝ ਨਹੀਂ ਕਿਉਂ ਘਬਰਾਏ।
ਸ਼੍ਰੀ ਰਾਮ ਫ਼ਰਮਾਇਆ ਰਿਸ਼ੀਓ ਬੰਦੇ ਦੇ ਕੀਹ ਵੱਸ ਹੈ,
ਜੋ ਕਰਦਾ ਭਗਵਾਨ ਹੈ ਕਰਦਾ, ਬੰਦਾ ਤਾਂ ਬੇਬੱਸ ਹੈ।

ਉਸਦੇ ਕੀਤੇ ਤੇ ਆਪਾਂ ਤਾਂ ਪਸ਼ਚਾ ਤਾਪ ਨ ਕਰੀਏ,
ਨ ਮਾਤਾ ਕੇਕਈ ਦਾ ਦੋਸ਼ ਪਿਤਾ ਤੇ ਦੋਸ਼ ਨ ਧਰੀਏ।
ਜਿਵੇਂ ਸੀ ਹੋਣੀ ਵਰਤ ਗਈ ਏ ਕੌਣ ਭਾਵੀ ਨੂੰ ਟਾਲੇ,
ਅਸੀਂ ਤਾਂ ਖੁਸ਼ ਹਾਂ ਗ਼ਮ ਨਹੀਂ ਕੋਈ ਪ੍ਰਭੂ ਹੀ ਪ੍ਰਣ ਨੂੰ ਪਾਲੇ।

ਕੁਝ ਦਿਨ ਭਾਰਦੁਆਜ ਦੇ ਆਸ਼ਰਮ ਤਿੰਨੇ ਰਹਿ ਬਨਬਾਸੀ,
ਅਗਲੇ ਸਫ਼ਰ ਤੇ ਫੇਰ ਚਲ ਪਏ ਸੇਵਾ ਹੋਈ ਖਾਸੀ।
ਕਰਕੇ ਜਮਨਾ ਪਾਰ ਉਹ ਛੇਤੀ ਦਖਣ ਦਿਸ਼ਾ ਨੂੰ ਚੱਲੇ,
ਵਿਰ ਵਿਛੋੜੇ ਸਭ ਭਗਤਾਂ ਦੇ ਤਨ ਮਨ ਅੰਦਰੋਂ ਹੱਲੇ।

## ਰਿਸ਼ੀ ਬਾਲਮੀਕ ਦਾ ਆਸ਼ਰਮ

ਰਿਸ਼ੀਆਂ ਮੁਨੀਆਂ ਦੀ ਇਹ ਧਰਤੀ ਭਾਰਤ ਵਰਸ਼ ਹੈ ਸਾਰਾ,
ਰਾਮ ਚੰਦਰ ਜੀ ਵੇਲੇ ਸਾਰੀ ਧਰਤ ਸੀ ਸਵਰਗ ਨਜ਼ਾਰਾ।
ਬਨਾਂ 'ਚ ਥਾਂ-ਥਾਂ ਬਨੇ ਆਸ਼ਰਮ ਸਨ ਜੋ ਗਿਣਤੀਓਂ ਬਾਹਰੇ,
ਪੂਜਾ ਪਾਠ ਹਵਨ ਯਗ ਹੁੰਦੇ ਕਰਮ ਇਹ ਜੂਨ ਸਵਾਰੇ।

ਵੇਦ ਮੰਤਰਾਂ ਦਾ ਹਰ ਵੇਲੇ ਪਾਠ ਸੀ ਹੁੰਦਾ ਰਹਿੰਦਾ,
ਹਰ ਪਾਸੇ ਖੁਸ਼ਹਾਲੀ ਵੱਸੀ ਸਭ ਜਗ ਰਜ ਖਾ ਬਹਿੰਦਾ।
ਸ਼੍ਰੀ ਰਾਮ ਜੀ ਬਾਲਮੀਕ ਦੇ ਆਸ਼ਰਮ ਦੇ ਵਿਚ ਪੁੱਜੇ,
ਬਾਲਮੀਕ ਤ੍ਰੈਕਾਲ ਦਰਸ਼ੀ ਸਨ, ਜੋ ਭਗਤੀ ਵਿਚ ਰੁੱਝੇ।

ਆਸ਼ਰਮ ਦੇ ਵਿਚ ਹੋਰ ਬੜੇ ਹੀ ਰਹਿੰਦੇ ਸੀ ਬ੍ਰਹਮਚਾਰੀ,
ਕਰਦੇ ਸਨ ਜੋ ਬੜੀ ਤਪੱਸਿਆ ਦੁਖ ਸਹਿ ਸਹਿ ਕੇ ਭਾਰੀ।
ਤਪ ਸ਼ਕਤੀ ਸੰਗ ਬਾਲਮੀਕ ਨੇ ਜਾਣ ਲਿਆ ਸੀ ਛੇਤੀ,
ਦਸਰਥ ਦੇ ਦੋ ਰਾਜ ਕੁਮਾਰ ਨੇ ਆਏ ਭਾਗਾਂ ਸੇਤੀ।

ਆਸ਼ਰਮ ਦੇ ਵਿਚ ਦਾਖ਼ਲ ਹੋਏ ਨਾਲ ਉਹਨਾਂ ਦੇ ਸੀਤਾ,
ਆਸਨ ਤੋਂ ਉੱਠ ਅਗੇ ਆਏ ਵਡ ਸਤਕਾਰ ਹੈ ਕੀਤਾ।
ਬਾਲਮੀਕ ਨੇ ਤਿੰਨਾਂ ਦੀ ਫਿਰ ਆਰਤੀ ਖੂਬ ਉਤਾਰੀ,
ਵਿਸ਼ਨੂੰ ਦੇ ਅਵਤਾਰ ਤੁਸੀਂ ਹੋ ਜੋਧੇ ਅਤਿ ਬਲਕਾਰੀ।

ਜਿਹੜੇ ਕੰਮ ਜਗਤ ਵਿਚ ਆਏ ਛੇਤੀ ਪੂਰਾ ਹੋਵੇ,
ਵਰ ਦਿਤਾ ਇਹ ਬਾਲਮੀਕ ਨੇ ਹਾਰ ਕਦੇ ਨ ਹੋਵੇ।
ਸਭੀ ਦੇਵਤੇ ਆਪ ਦੀ ਆਗਿਆ ਹੈਨ ਹਮੇਸ਼ਾ ਮੰਨਦੇ,
ਦੈਤਾਂ ਨੂੰ ਹੁਨ ਮਾਰ ਮੁਕਾਓ ਫਿਰਦੇ ਧੌਣਾਂ ਤਨਦੇ।

ਬਾਲਮੀਕ ਨੇ ਸ੍ਰੀ ਰਾਮ ਦੀ ਮਹਿਮਾ ਖੂਬ ਬਿਆਨੀ,
ਉਹਨਾਂ ਨੂੰ ਭਗਵਾਨ ਜਾਣਕੇ ਕੀਤੀ ਬਹੁ ਮਹਿਮਾਨੀ।
ਆਪਣੇ ਪਾਸ ਹੀ ਰੱਖਿਆ ਕੁਝ ਦਿਨ ਰੱਜ ਰੱਜ ਸੇਵਾ ਕੀਤੀ,
ਜਪਦਿਆਂ ਨਾਮ ਹਰੀ ਦਾ ਸਭ ਦੀ ਘੜੀ ਘੜੀ ਹੈ ਬੀਤੀ।

ਇਕ ਦਿਨ ਸ੍ਰੀ ਰਾਮ ਚੰਦਰ ਖੁਸ਼ ਹੋ ਕੇ ਮੁਨੀ ਨੂੰ ਗਲ ਸੁਣਾਉਂਦੇ,
ਜੰਗਲ ਵਿਚ ਬਣਾ ਕੇ ਕੁਟੀਆ ਅਸੀਂ ਹਾਂ ਰਹਿਣਾ ਚਾਹੁੰਦੇ।
ਕਿਸ ਬਨ ਤੇ ਕਿਸ ਨਦੀ ਕਿਨਾਰੇ ਮੁਨੀ ਜੀ ਦਸਿਓ ਰਹੀਏ,
ਲੋਕ ਜਿਥੋਂ ਦੇ ਭਲੇ ਹੀ ਹੋਵਨ ਕੁਝ ਸੁਣੀਏ ਕੁਝ ਕਹੀਏ।

ਸਾਰੇ ਬਨਾਂ ਦਾ ਆਪ ਨੇ ਪੂਰਾ ਪੂਰਾ ਰਟਨ ਹੈ ਕੀਤਾ,
ਮੁਨੀ ਜੀ ਹੋ ਤ੍ਰੈਕਾਲ ਦੇ ਦਰਸ਼ੀ ਥਾਂ ਥਾਂ ਦਾ ਜਲ ਪੀਤਾ।
ਰਿਸ਼ੀ ਬਾਲਮੀਕ ਫਰਮਾਉਂਦੇ ਭਗਵਨ ਮੈਂ ਕੀ ਬੋਲਾਂ,
ਮਾਤ ਲੋਕ ਦਾ ਹਾਂ ਮਾਮੂਲੀ ਪੁਰਸ਼ ਮੈਂ ਭੇਤ ਕੀਹ ਖੋਲਾਂ।

ਵਿਸ਼ਨੂੰ ਦੇ ਅਵਤਾਰ ਹੋ ਸਾਰਾ ਆਪਦਾ ਹੈ ਪਾਸਾਰਾ,
ਜਿਓਂ ਭਾਵੇਂ ਤਿਓਂ ਕਰ ਸਕਦੇ ਹੋ ਕੀ ਮੇਰਾ ਹੈ ਚਾਰਾ।
ਗਿਣਤੀਓਂ ਬਾਹਰੇ ਨਰ ਨਾਰੀ ਸਭ ਦਰਸ਼ਨ ਕਰ ਸੁਖ ਪਾਂਦੇ,
ਤੁਸਾਂਦੇ ਨਾਮ ਦਾ ਜਾਪ ਜਪਦਿਆਂ ਮੁਕਤ ਨੇ ਹੋ ਹੋ ਜਾਂਦੇ।

ਮਰਯਾਦਾ ਪਰਸ਼ੋਤਮ ਤੁਸਾਂ ਦੀ ਮਹਿਮਾ ਲਖੀ ਨ ਜਾਏ,
ਭੁੱਲਣ ਹਾਰ ਨੇ ਜੀਵ ਜੰਤ ਸਭ ਤੁਸੀਂ ਅਭੁਲ ਸਦਾਏ।
ਸਾਰੇ ਬਨ ਨਦੀਆਂ ਬ੍ਰਿਛ ਬੂਟੇ ਪੈਦਾ ਤੁਸਾਂ ਹੀ ਕੀਤੇ,
ਜਿਸ ਧਰਤੀ ਨੂੰ ਭਾਗ ਜੇ ਲਾਣੇ ਜਾਓ ਪਤਿਤ ਪੁਨੀਤੇ।

ਮੈਂ ਸੇਵਕ ਤੋਂ ਜੋ ਹੋ ਪੁੱਛਦੇ ਮਤ ਅਨਸਾਰ ਮੈਂ ਦੱਸਣਾ,
ਚਿਤਰ ਕੂਟ ਵਿਚ ਡੇਰੇ ਲਾਓ, ਚੰਗੇ ਓਥੇ ਵੱਸਣਾ।
ਉਹ ਬਨ ਉਤਮ ਸਭ ਤੋਂ ਜਾਣੋ ਨਦੀ ਵਿਚਾਲਿਓਂ ਜਾਵੇ,
ਨਿਰਮਲ ਜਲ ਮੰਦਾਕਨੀ ਦਾ ਹੈ ਜੋ ਕਲਿਆਣ ਕਰਾਵੇ।

ਲਛਮਣ ਜੀ ਨੇ ਕਿਹਾ ਰਿਸ਼ੀ ਜੀ ਨਦੀ ਦੀ ਕਥਾ ਸੁਨਾਓ,
ਇਸ ਮੰਦਾਕਨੀ ਨਦੀ ਤੋਂ ਸਾਨੂੰ ਜਾਣੂ ਜ਼ਰਾ ਕਰਾਓ।
ਏਸ ਨਦੀ ਦੀ ਕਥਾ ਇੰਜ ਹੈ ਬਾਲਮੀਕ ਜੀ ਕਹਿੰਦੇ,
ਰਿਸ਼ੀ "ਅਤਰਲੇ" ਕੁਝ ਰਿਸ਼ੀਆਂ ਸੰਗ ਏਸ ਨਦੀ ਤੇ ਰਹਿੰਦੇ।

ਕਰਨ ਤਪਸਿਆ ਪਰ ਉਸ ਬਨ ਵਿਚ ਨਹੀਂ ਕਿਧਰੇ ਸੀ ਪਾਣੀ,
ਬਨ ਸੁਕ ਚਲਿਆ ਮਰਨ ਤਿਹਾਏ ਲਗੇ ਸਾਰੇ ਪ੍ਰਾਣੀ।
ਰਿਸ਼ੀ ਅਤਰਲੇ ਦੀ ਪਤਨੀ ਨੇ ਕਰੀ ਤਪੱਸਿਆ ਭਾਰੀ,
ਅਪਣੇ ਤਪ ਦੇ ਬਲ ਸੰਗ ਉਸਨੇ ਨਦੀ ਇਹ ਧੁਰੋਂ ਉਤਾਰੀ।

ਉਹ ਧਰਤੀ ਹੈ ਪ੍ਰਭੂ ਤੁਸਾਂ ਦੀਆਂ ਚਿਰ ਤੋਂ ਕਰੇ ਉਡੀਕਾਂ,
ਓਥੇ ਕਰੋ ਨਿਵਾਸ ਹੀ ਲੱਖਾਂ ਤੜਪਨ ਮਾਰਨ ਚੀਕਾਂ।
ਬਾਲਮੀਕ ਦੇ ਬੋਲ ਇਹ ਮਿੱਠੇ ਸ਼੍ਰੀ ਰਾਮ ਨੂੰ ਭਾਏ,
ਰਿਸ਼ੀ ਦੇ ਕਹਿਣ ਤੇ ਚਿਤਰ ਕੂਟ ਵਲ ਤਿੰਨਾਂ ਚਾਲੇ ਪਾਏ।

ਰਿਸ਼ੀਆਂ ਅਤੇ ਬ੍ਰਹਮ ਚਾਰੀਆਂ ਸ਼ਰਧਾ ਬਹੁਤ ਵਖਾਈ,
ਪੂਜਾ ਕਰਕੇ ਬਾਲਮੀਕ ਨੇ ਦਿੱਤੀ ਆਪ ਵਿਦਾਈ।
ਚਲਦੇ ਚਲਦੇ ਚਿਤਰ ਕੂਟ ਪਰਬਤ ਦੀ ਹੱਦ ਵਿਚ ਆਏ,
ਉਸ ਇਲਾਕੇ ਵਿਚ ਸਨ ਵੱਸਦੇ ਭੀਲ ਨਸਲ ਦੇ ਜਾਏ।

ਕਾਲੇ ਰੰਗ ਦੇ ਭੀਲ ਸੀ ਐਪਰ ਭਗਤ ਤੇ ਚਿੱਟੇ ਦਿਲਦੇ,
ਪਤਾ ਲਗਾ ਕੇ ਰਾਮ ਜੀ ਆਏ ਅਗੋਂ ਆ ਕੇ ਮਿਲਦੇ।
ਖੁਸ਼ੀ ਨਾਲ ਸਨ ਗਦ ਗਦ ਹੋਏ ਚਰਨ ਧੂੜ ਮੁਖ ਲਾਈ,
ਫਲ ਮੇਵੇ ਲੈ ਸੇਵਾ ਕੀਤੀ, ਦਿਲ ਦੀ ਗਲ ਸੁਨਾਈ।

ਲਛਮਣ ਜੀ ਨੇ ਕਿਹਾ ਪ੍ਰਭੂ ਜੀ ਅੰਦਰੋਂ ਇਹ ਹੈ ਚਾਹਿਆ,
ਨਦੀ ਕਿਨਾਰੇ ਸੁੰਦਰ ਕੁਟੀਆ ਬਣੇ ਹੈ ਮਨ ਨੂੰ ਭਾਇਆ।
ਭੀਲਾਂ ਕਿਹਾ ਕਿ ਮਹਾਰਾਜ ਜੀ ਕੁਟੀਆ ਹੁਣੇ ਬਨਾਈਏ,
ਧੰਨ ਭਾਗ ਤੁਸਾਂ ਦਰਸ਼ਨ ਦਿੱਤੇ ਲਖ ਵਾਰਨੇ ਜਾਈਏ।

ਸਾਰੇ ਭੀਲ ਨੇ ਦਾਸ ਤੁਸਾਂ ਦੇ ਜਾਨ ਤੁਸਾਂ ਤੋਂ ਵਾਰਨ,
ਕੁਟੀਆ ਤਾਂ ਹੈ ਗੱਲ ਮਾਮੂਲੀ ਚਰਨਾਂ ਤੋਂ ਨ ਹਾਰਨ।
ਪਕੜ ਕੁਹਾੜੇ ਭੀਲਾਂ ਹੱਥੀਂ ਵੱਢ-ਵੱਢ ਰੁਖ ਲਿਆਂਦੇ,
ਕੁਝ ਹੀ ਦਿਨਾਂ 'ਚ ਸੁੰਦਰ ਕੁਟੀਆ ਹਥੀਂ ਆਪ ਬਨਾਂਦੇ।

ਸੁੰਦਰ ਕੁਟੀਆ ਸ਼੍ਰੀ ਰਾਮ ਜੀ ਵੇਖ ਬੜੇ ਖੁਸ਼ ਹੋਏ,
ਦਿਤੀਆਂ ਬਹੁਤ ਅਸੀਸਾਂ ਸਭ ਨੂੰ ਭੀਲਾਂ ਗੀਤ ਸੀ ਛੋਹੇ।
ਸ਼੍ਰੀ ਰਾਮ ਤੇ ਲਛਮਣ ਸੀਤਾ ਕੁਟੀਆ ਵਿਚ ਨੇ ਰਹਿੰਦੇ,
ਪ੍ਰਭੂ ਦੀ ਭਗਤੀ ਪ੍ਰੇਮ ਤੇ ਸ਼ਰਧਾ ਵਾਲੇ ਚਰਨ ਨੇ ਕਹਿੰਦੇ।

ਜੰਗਲ ਦੇ ਫਲ ਲੱਭ ਲਿਆਉਂਦੇ ਮਹਾਰਸ਼ੀ ਇਹ ਕਰਦੇ,
ਅਸਰ ਮਾਇਆ ਦਾ ਨਹੀਂ ਸੀ ਮਨ ਤੇ ਗ਼ਮ ਨ ਦਿਲ ਤੇ ਧਰਦੇ।
ਰਾਜ ਭਾਗ ਦਾ ਕਿਸੇ ਨੂੰ ਨਹੀਂ ਸੀ ਚੇਤਾ ਕਦੀ ਵੀ ਆਇਆ,
ਰਿਸ਼ੀਆਂ ਮੁਨੀਆਂ ਵਾਂਗ ਸੀ ਰਹਿੰਦੇ ਨਲਪ ਹੋਈ ਸੀ ਕਾਇਆ।

ਸ਼ਾਮ ਸਵੇਰੇ ਭੀਲ ਸਭੀ ਮਿਲ ਦਰਸ਼ਨ ਕਰਨ ਸੀ ਆਉਂਦੇ,
ਦਰਸ਼ਨ ਕਰਕੇ ਸ਼੍ਰੀ ਰਾਮ ਦਾ ਸਫਲਾ ਜਨਮ ਕਰਾਉਂਦੇ।

## ਮਹਾਰਾਜੇ ਦਸਰਥ ਦਾ ਮਰਨਾਂ ਤੇ ਭਰਤ ਦਾ ਵਿਆਕੁਲ ਹੋਣਾ

ਸ਼੍ਰਿਸ਼ਟੀ ਦੇ ਇਤਿਹਾਸ ਦੇ ਬਹੁਤੇ ਕਾਂਡ ਨੇ ਬੜੇ ਅਨੋਖੇ,
ਬੜੀ ਉਹ ਸਿਖਿਆ ਦੇਵਨ ਸਭ ਨੂੰ ਮਨ ਹੋ ਜਾਂਦੇ ਸੌਖੇ।

ਮਹਾਰਾਜਾ ਦਸਰਥ ਦਾ ਮਰਨਾ, ਭਰਤ ਵਿਆਕੁਲ ਹੋਇਆ,
ਦੋਵੇਂ ਨੇ ਘਟਨਾਵਾਂ ਵੱਡੀਆਂ ਚਿੱਤੇ ਵਿਚ ਹੀ ਖੋਇਆ।
ਏਸ ਕਾਂਡ ਦੀ ਕਥਾ ਨਿਆਰੀ ਸੁਣੇ ਜੋ ਸਫਲਾ ਹੋਵੇ,
ਪੁਤਰ ਅਤੇ ਪਿਆਰ ਵੀਰ ਦਾ, ਸੁਣ ਸਭ ਸ਼ੰਕੇ ਖੋਵੇ।

ਜਦੋਂ ਸੁਮਿੱਤਰ ਵਿਚ ਅਜੁਧਿਆ ਦਸਰਥ ਜੀ ਨੂੰ ਮਿਲਿਆ,
ਖੋਲ ਸੁਨਾਈ ਕਥਾ ਇਹ ਸਾਰੀ ਰਾਜੇ ਦਾ ਮਨ ਹਿਲਿਆ।
ਸ੍ਰੀ ਰਾਮ ਕਿਵੇਂ ਵਿਦਿਆ ਹੋਏ ਗੰਗਾ ਪਾਰ ਹੈ ਕੀਤੀ,
ਇਕ ਇਕ ਕਰਕੇ ਦੱਸੀ ਉਸਨੇ ਜੋ ਉਹਨਾਂ ਸੰਗ ਬੀਤੀ।

7

ਸੁਣ ਕੇ ਰਾਜੇ ਨੂੰ ਸਨ ਪਲ ਪਲ ਪੈਂਦੇ ਡੋਬੂ ਭਾਰੇ,
ਹੋਸ਼ ਆਵੇ ਤਾਂ ਆਖੇ ਕਿੱਥੇ ਗਏ ਨੇ ਰਾਮ ਪਿਆਰੇ।

ਮੈਨੂੰ ਵੀ ਉਹ ਨਾਲ ਲੈ ਜਾਂਦੇ ਲਛਮਣ ਰਾਮ ਤੇ ਸੀਤਾ,
ਮੇਰੇ ਉੱਤੇ ਇਹ ਹੋਣੀ ਭੈੜੀ ਕਰੜਾ ਵਾਰ ਹੈ ਕੀਤਾ।
ਗੁਰੂ ਵਿਸ਼ਸ਼ਟ ਸੁਮਿਤਰ ਨਾਲੇ ਮੰਤਰੀ ਗਣ ਵੀ ਸਾਰੇ,
ਧੀਰਜ ਦੇਣ ਦਾ ਜਤਨ ਨੇ ਕਰਦੇ ਗਿਆਨ ਦੇ ਬਚਨ ਉਚਾਰੇ।

ਪੁਤਰ ਵਿਯੋਗ ਦਾ ਉਹ ਦੁੱਖ ਲੱਗਾ ਭੁਲਿਆ ਗਿਆਨ ਵਿਚਾਰਾਂ,
ਆਖੇ ਰਾਮ ਮਿਲੇ ਤਾਂ ਜੀਵਾਂ ਤਪਦਾ ਮਨ ਕਿਜ ਠਾਰਾਂ।
ਤਰਲੇ ਕਰ ਕਰ ਯੱਗ ਹੋਮ ਕਰ ਪੁੱਤ ਸੀ ਜਿਹੜੇ ਪਾਏ,
ਅੱਖਾਂ ਤੋਂ ਉਹ ਦੂਰ ਹੋ ਗਏ ਦਿਨੇ ਹਨੇਰਾ ਛਾਏ।

ਜਾਂ ਫਿਰ ਕਹਿੰਦੇ ਹੇ ਕੇਕਈਏ ਖੋਖਣ ਹਾਰੀਏ ਨਾਰੇ,
ਸੱਪਣੀ ਬਣ ਕੇ ਬਹੁਤ ਕਵੇਲੇ ਜ਼ਹਿਰੀਲੇ ਡੰਗ ਮਾਰੇ।
ਤੈਨੂੰ ਮੈਂ ਸੀ ਪਿਆਰ ਤੇ ਸੁਖ ਦੀ ਖਾਣ ਭੈੜੀਏ ਜਾਤਾ,
ਪਰ ਤੂੰ ਦੁਖ ਦੀ ਖਾਣ ਬਣੀ ਅਜ ਮੇਰਾ ਘਾਣ ਕਰਾਤਾ।

ਦੋ ਪੁੱਤਰ ਤਾਂ ਬਨ ਵਿਚ ਤੁਰ ਗਏ ਦੋ ਪਹਿਲਾਂ ਨਹੀ ਕੋਲੇ,
ਕੀਕਰ ਜੀਵਾਂ ਦੱਸੋ ਲੋਕੋ ਮਨ ਖਾਂਦੈ ਹਚਕੋਲੇ।
ਏਦਾਂ ਬੋਲਦਿਆ ਹੀ ਰਾਜਾ ਛੇਤੀ ਗੁੰਮ ਹੋ ਜਾਂਦੇ,
ਸਾਰੇ ਰਾਜ 'ਚ ਸੋਗ ਛਾ ਗਿਆ ਖ਼ੁਸ਼ੀ ਨ ਲੋਕ ਮਨਾਂਦੇ।

ਲੋਕਾਂ ਦੇ ਬੁਲ੍ਹਾਂ ਤੋਂ ਹਾਸਾ ਉਡ ਗਿਆ ਖੰਭ ਲਾ ਕੇ,
ਪੰਛੀ ਨੱਚਣੋ ਕੁੱਦਣੋ ਰੁਕ ਗਏ ਬੈਠੇ ਸਿਰਾਂ ਝੁਕਾ ਕੇ।
ਬ੍ਰਿਛਾਂ ਤੋਂ ਖੇੜਾ ਨਹੀਂ ਦਿਸਦਾ ਘਣੀ ਉਦਾਸੀ ਛਾਈ,
ਪੁਰੀ ਅਜੁਧਿਆ ਨਰਕ ਰੂਪ ਹੋ ਦਿਸਦੀ ਲੋਕਾਂ ਤਾਈਂ।

ਸ੍ਰੀ ਰਾਮ ਸਨ ਪੁਰੀ ਆਜੁਧਿਆ ਦੀ ਰੂਹ ਕਰਮਾਂ ਵਾਲੀ,
ਰੂਹ ਨਿਕਲੀ ਤਾਂ ਜਾਪੇ ਜੀਕਰ ਲੋਥ ਹੈ ਰੂਹ ਤੋਂ ਖਾਲੀ।
ਬਾਜ਼ਾਰਾਂ ਵਿਚ ਕੋਈ ਨਹੀਂ ਸੀ ਦੀਵੇ ਕੋਈ ਜਗਾਂਦਾ,
ਕੋਈ ਵੀ ਵਿਚ ਅਜੁਧਿਆ ਨਗਰੀ ਨਹੀਂ ਸੀ ਖ਼ੁਸ਼ੀ ਮਨਾਂਦਾ।

ਮੁਟਿਆਰਾਂ ਨੇ ਬੁਲ੍ਹਾਂ ਉੱਤੇ ਕਦੇ ਸੱਕ ਨਹੀਂ ਲਾਇਆ,
ਨੈਣਾ ਵਿਚੋਂ ਸੁੱਕੇ ਸਨ ਅੱਥਰੂ ਕਿਸੇ ਨ ਕੱਜਲ ਪਾਇਆ।
ਮਹਾਰਾਜਾ ਦਸਰਥ ਤਾਂ ਦਿਨ ਦਿਨ ਅਤੀ ਵਿਆਕੁਲ ਹੋਏ,
ਮਾਤ ਕੁਸ਼ੱਲਿਆ ਪਤੀ ਦੇ ਬੈਠੀ ਚਰਨ ਦਬਾਂਦੀ ਰੋਏ।

ਇਕ ਦਮ ਰਾਜੇ ਦਸਰਥ ਤਾਈਂ ਹੋਸ਼ ਅਖੀਰੀ ਆਈ,
ਜਿਉਂ ਡੁੱਬਦਾ ਸੂਰਜ ਫਿਰ ਚਮਕੇ ਸ਼ਾਮ ਤੋਂ ਪਹਿਲਾਂ ਭਾਈ।
ਖੋਲ ਕੇ ਨੇਤਰ ਵੱਲ ਕੁਸ਼ੱਲਿਆ ਗਹੁ ਦੇ ਨਾਲ ਤੱਕਾਇਆ,
ਰਾਣੀ ਸਮਝਿਆ ਭਾਗ ਜਾਗ ਪਏ ਹੋਸ਼ ਪਤੀ ਨੂੰ ਆਇਆ।

ਕਹੇ ਕੁਸ਼ੱਲਿਆ ਦੇਵਤਿਆਂ ਨੇ ਬੜੀ ਮਿਹਰ ਹੈ ਕੀਤੀ,
ਕਾਇਮ ਰਿਹਾ ਸੁਹਾਗ ਮੇਰਾ ਅਜ ਨਿਭੀਏ ਪਤੀ ਪ੍ਰੀਤੀ।
ਮੋਹ ਦੇ ਦੁੱਖ ਤੋਂ ਰਾਜਾ ਜੀ ਨੇ ਪਾਇਆ ਹੈ ਛੁਟਕਾਰਾ,
ਕਰ ਅਰਦਾਸ ਕੁਸ਼ੱਲਿਆ ਮੰਗਿਆ ਰਬ ਤੋਂ ਪਤੀ ਸਹਾਰਾ।

ਮਹਾਰਾਜਾ ਬੋਲੇ ਕਿ ਰਾਣੀ ਸਪਨਾਂ ਇਕ ਹੈ ਆਇਆ,
ਇਕ ਦੁਖਦਾਈ ਘਟਨਾਂ ਦਾ ਦ੍ਰਿਸ਼ ਮੈਂ ਅੱਜ ਦੇਖ ਹਾਂ ਪਾਇਆ।
ਕਾਹਲੀ ਨਾਲ ਕੁਸ਼ੱਲਿਆ ਪੁੱਛਦੀ ਕੀਹ ਦੁਖਦਾਈ ਘਟਨਾਂ,
ਕੈਸਾ ਸੁਪਨਾਂ ਪਤੀ ਜੀ ਆਇਆ ਜਿਸਨੇ ਚਾੜ੍ਹਿਆ ਵਟਣਾ।

ਚੰਗੀ ਰਾਣੀਏ! ਮੇਰੀ ਭੁਲ ਦਾ ਮਿਲਿਆ ਫਲ ਹੈ ਮੈਨੂੰ,
ਕਦੀ ਮਾਪਿਆਂ ਸਰਾਪ ਸੀ ਦਿੱਤਾ ਦੱਸਾਂ ਖੋਲ ਕੇ ਤੈਨੂੰ।
ਕੈਸਾ ਸਰਾਪ ਤੇ ਕਿਸ ਨੇ ਦਿੱਤਾ ਰਾਜਾ ਜੀ ਇਹ ਦੱਸਣਾਂ,
ਜਿਸ ਦੇ ਕਾਰਨ ਅਜ ਅਜੁਧਿਆ ਨਗਰੀ ਛੱਡਿਆ ਹੱਸਣਾਂ।

ਤੜਪੀ ਬੜੀ ਕੁਸ਼ੱਲਿਆ ਰਾਣੀ ਦੂਹਰਾ ਦੁੱਖ ਸੀ ਜਰਦੀ,
ਇਕ ਤਾਂ ਪੁੱਤਰ ਵਿਛੋੜੇ ਦਾ ਦੁੱਖ ਪਤੀ ਦੀ ਦਸ਼ਾ ਤੋਂ ਡਰਦੀ।
ਮਹਿਲ ਮਾੜੀਆਂ ਤੋਂ ਰਾਣੀ ਨੂੰ ਡਰ ਹੁਣ ਬੜਾ ਹੈ ਆਂਦਾ,
ਮਹਾਰਾਜਾ ਗ਼ਮ ਨਾਲ ਪਲੋ-ਪਲ ਨਿਘਰਦਾ ਹੈ ਜਾਂਦਾ।

ਉਹ ਰਾਜਾ ਜੋ ਯੱਗ ਕਰਦਾ ਤੇ ਗਊਆਂ ਦਾਨ ਸੀ ਕਰਦਾ।
ਇੰਦਰ ਦਾ ਸੀ ਬੜਾ ਸਹਾਇਕ ਸਦਾ ਹੀ ਰਹਿੰਦਾ ਚੜ੍ਹਦਾ,
ਰਘੂਕੁਲ ਦਾ ਉਹ ਸੂਰਜ ਅਜ ਡੁਬਦਾ ਡੁਬਦਾ ਜਾਪੇ।
ਰਾਜ ਦੇ ਵਿਚ ਹਨੇਰਾ ਹੋਇਆ ਬੰਦਾ ਨਾਂ ਸੰਞਾਪੇ,

ਦਸਰਥ ਕਹਿੰਦਾ ਸੁਣੋ ਕੁਸ਼ੱਲਿਆ ਮੈਨੂੰ ਅਜ ਹੈ ਲਗਦਾ।
ਪਾਪ ਮੇਰੇ ਦਾ ਫਲ ਹੈ ਮਿਲਣਾ ਨਹੀਂ ਜਾਪਦਾ ਟਲ ਦਾ,
ਅੰਨ੍ਹੇ ਮਾਂ ਤੇ ਬਾਪ ਨੇ ਮੈਨੂੰ ਸ੍ਰਾਪ ਸੀ ਦਿੱਤਾ ਭਾਰਾ।
ਉਹ ਨਹੀਂ ਟਲਣਾਂ ਉਹਨਾਂ ਦੇ ਪੁੱਤ ਦਾ ਹਾਂ ਮੈਂ ਹਤਿਆਰਾ,

## ਸਰਵਨ ਸਪੁੱਤਰ ਦੀ ਕਥਾ

ਇਕ ਵੇਰਾਂ ਮੈਂ ਤਮਸ ਨਦੀ ਦੇ ਪਾਰ ਸ਼ਿਕਾਰ ਗਿਆ ਸਾਂ।
ਉਸ ਬਨ ਵਿਚ ਸਨ ਹਿਰਨ ਬਥੇਰੇ ਇਹ ਹੀ ਤਾੜ ਗਿਆ ਸਾਂ,
ਉਹ ਸਨ ਹਿਰਨ ਜਿਨ੍ਹਾਂ ਦੀ ਖਲੜੀ ਬਹੁਤ ਹੀ ਕੀਮਤੀ ਕਹਿੰਦੇ।
ਜਿਹੜੀ ਖੱਲ ਤੇ ਰਿਸ਼ੀ ਮੁਨੀ ਸਨ ਕਰਨ ਤਪੱਸਿਆ ਬਹਿੰਦੇ,

ਹਾਥੀ ਸਨ ਜਿੰਨ੍ਹਾਂ ਦੇ ਦੰਦਾ ਦਾ ਮੁੱਲ ਬੜਾ ਸੀ ਪੈਂਦਾ।
ਕਰਾਂ ਸ਼ਿਕਾਰ ਲਿਆਵਾਂ ਸਾਰੇ ਮਨ ਮੇਰਾ ਸੀ ਕਹਿੰਦਾ,
ਉਸ ਬਨ ਵਿਚ ਸੀ ਇਕ ਸਰੋਵਰ ਨਿਰਮਲ ਜਲ ਸੀ ਜਿਸਦਾ।
ਹਾਥੀ ਹਿਰਨ ਤੇ ਹੋਰ ਜਾਨਵਰ ਜਲ ਪੀਂਦੇ ਸੀ ਉਸਦਾ,

ਐਸੀ ਬਿਧ ਬਨਾਈ ਮਾਲਕ ਬੜਾ ਹੈਰਾਨ ਸਾਂ ਹੋਇਆ।
ਉਸ ਸਰੋਵਰ ਕੰਢੇ ਝਾੜੀ ਉਹਲੇ ਜਾਏ ਖਲੋਇਆ,
ਇਹ ਤੁਸੀਂ ਜਾਣਦੇ ਹੋ ਕਿ ਮੇਰਾ ਉਕਦਾ ਨਹੀਂ ਨਿਸ਼ਾਨਾਂ।
ਏਸੇ ਗੁਣ ਮੈਨੂੰ ਧੋਖਾ ਦਿੱਤਾ ਬਣਿਆ ਇੰਜ ਬਹਾਨਾਂ,

ਸਰਵ੍ਹਨ ਅਪਣੇ ਮਾਤ ਪਿਤਾ ਲਈ ਪਾਣੀ ਲੈਣ ਸੀ ਆਇਆ।
ਪਾਣੀ ਭਰਨ ਲਗਾ ਤਾਂ ਬੁੜ ਬੁੜ ਕਰਕੇ ਜਲ ਖੜਕਾਇਆ,
ਜਾਣਿਆ ਮੈਂ ਕੇ ਕੋਈ ਹਾਥੀ ਪਾਣੀ ਹੈ ਪਿਆ ਪੀਂਦਾ।
ਤੀਰ ਛੱਡਿਆ ਚੀਕ ਮਾਰ ਕੇ ਸਰਵਨ ਫੱਟਰ ਥੀਂਦਾ,

ਨੱਸ ਕੇ ਕੋਲ ਗਿਆ ਕੀ ਵੇਖਾਂ ਇਕ ਜਵਾਨ ਪਿਆ ਏ।
ਮਰਨ ਕਿਨਾਰੇ ਉਹ ਹੈ ਪੁੱਜਾ ਬਹੁਤ ਹੀ ਤੜਪ ਰਿਹਾ ਏ,
ਮੈਂ ਸੱਚ ਦੱਸਿਆ ਦਸਰਥ ਹਾਂ ਮੈ ਸਰਵਨ ਕਹਿੰਦਾ ਰੋ ਕੇ।
ਰਾਜਨ ਤੁਸਾਂ ਨੇ ਪਾਪ ਹੈ ਕੀਤਾ ਵੱਡੇ ਪਾਪੀ ਹੋ ਕੇ,

ਤੇਰੇ ਹੱਥੋਂ ਤਿੰਨ ਮਰੇ ਹਾਂ ਮੈਂ ਤੇ ਮੇਰੇ ਮਾਪੇ।
ਮੈਂ ਪੁੱਛਿਆ ਕਿ ਕਿਥੇ ਨੇ ਉਹ ਲੱਭ ਲਵਾਂ ਮੈਂ ਜਾਕੇ,
ਆਪਣੇ ਅੰਨ੍ਹੇ ਮਾਤ ਪਿਤਾ ਨੂੰ ਵਹਿੰਗੀ ਵਿਚ ਬਿਠਾ ਕੇ।
ਕਰਵਾਣੀ ਸੀ ਤੀਰਥ ਯਾਤਰਾ ਦੂਰ ਦੂਰ ਮੈਂ ਜਾ ਕੇ,

ਉਨ੍ਹਾਂ ਨੂੰ ਜਾਂ ਪਿਆਸ ਲੱਗੀ ਤਾਂ ਪਾਣੀ ਲੈਣ ਸਾਂ ਆਇਆ।
ਸਮਝ ਕੇ ਜਾਨਵਰ ਤੂੰ ਮੇਰੇ ਤੇ ਅਪਣਾਂ ਤੀਰ ਚਲਾਇਆ,
ਮੇਰੀ ਮੌਤ ਦੀ ਖ਼ਬਰ ਸੁਣੀ ਤਾਂ ਉਹਨਾਂ ਵੀ ਮਰ ਜਾਣਾਂ।
ਬਿਨ ਮੇਰੇ ਹੈ ਦੁਨੀਆਂ ਉੱਤੇ ਨਹੀਂ ਜੇ ਕੋਈ ਠਿਕਾਣਾਂ,

ਇਹ ਜਲ ਲੈ ਜਾ ਮਾਤ ਪਿਤਾ ਨੂੰ ਹੱਥੀਂ ਆਪ ਪਿਲਾਈਂ।
ਮੇਰੇ ਵੱਲੋਂ ਕਹੀਂ ਕਿ ਸਵਰਨ ਮਾਰਿਆ ਗਿਆ ਅਜਾਈਂ,
ਇਤਨੀ ਕਹਿ ਕੇ ਸਰਵਣ ਪੁੱਤਰ ਸਵਰਗ ਨੂ ਚਾਲੇ ਪਾਏ।
ਮੈਂ ਪਾਣੀ ਲੈ ਕੋਲ ਵਹਿੰਗੀ ਦੇ ਪੈਰ ਜਦੋਂ ਖੜਕਾਏ,

ਸੱਚੀ ਹੀ ਉਹ ਅੰਨੇ ਸਨ ਤੇ ਤੁਰ ਵੀ ਸਕਦੇ ਨਾਹੀਂ।
ਪਾਣੀ ਪਾਣੀ ਕਰ ਦਿਆਂ ਉਹਨਾਂ ਅੰਦਰੋਂ ਨਿਕਲਨ ਹਾਈਂ,
ਆਖਣ ਸਰਵਨ ਪੁੱਤਰਾ ਕਿਉਂ ਨਹੀਂ ਪਾਣੀ ਲੈ ਕੇ ਆਇਆ।
ਮੇਰੇ ਪੈਰਾਂ ਦਾ ਸੁਣ ਖੜਕਾ ਆਖਣ ਦਿਰ ਕਿਓਂ ਲਾਇਆ,

ਚੁਪ ਰਿਹਾ ਮੈਂ ਬੋਲਣਾਂ ਕੀਹ ਸੀ ਕੀ ਉੱਤਰ ਮੈਂ ਦੇਂਦਾ।
ਮੇਰੇ ਕੋਲੋਂ ਪਾਪ ਜੋ ਹੋਇਆ ਕੀਕਰ ਆਪ ਦਸੇਂਦਾ,
ਪੁਤ ਸਰਵਣਾ ਬੋਲਦਾ ਕਿਉਂ ਨਹੀਂ ਸ਼ੱਕ ਉਹਨਾਂ ਨੂੰ ਹੋਇਆ।
ਕਰ ਮੰਡਲ ਨੂੰ ਫੜਿਆ ਨਾਹੀਂ ਹੱਥ ਨੂੰ ਫੜ ਕੇ ਟੋਹਿਆ,

ਮੈਂ ਸਰਵਣ ਨਹੀਂ ਦਸਰਥ ਹਾਂ ਮੈਂ ਸਰਵਣ ਮਰਿਆ ਮੈਥੋਂ।
ਸਰਵਣ ਮਰ ਗਿਆ ਪੁੱਛਣ ਦੋਵੇਂ ਕਿਜ ਹੈ ਮਰਿਆ ਤੈਥੋਂ,
ਗਸ਼ ਖਾਧਾ ਦੋਹਾਂ ਨੇ ਐਸਾ ਹੋਸ਼ ਰਹੀ ਨ ਕੋਈ।
ਜਦੋਂ ਪਿਲਾਇਆ ਪਾਣੀ ਮੈਂ ਤਾਂ ਹੋਸ਼ ਸੀ ਥੋੜੀ ਆਈ,

ਦਿੱਤਾ ਦੂਹਾਂ ਸਰਾਪ ਇਹ ਮੈਨੂੰ ਦੋਵੇਂ ਬੜੇ ਸੀ ਦੁਖੀਆ।
ਪੁਤਰ ਵਿਯੋਗ 'ਚ ਮਰਨ ਲਗੇ ਜਿਉਂ ਤੂੰ ਵੀ ਰਹੇਂ ਨ ਸੁਖੀਆ,
ਪੁੱਤਰਾਂ ਦੇ ਵਿਛੜਣ ਤੋਂ ਤੂੰ ਵੀ ਮਰੇਂਗਾ ਤੜਪ ਤੜਪ ਕੇ।
ਸਾਡੇ ਜਿਉਂ ਵਿਰਲਾਪ ਰਾਜਿਆ ਕਰੇਗਾਂ ਤੜਪ ਤੜਪ ਕੇ,

ਸੁਣੋ ਕੁਸ਼ੱਲਿਆ ਇਜ ਲਗਦਾ ਏ ਨੇੜੇ ਸਮਾਂ ਹੈ ਆਇਆ।
ਹੋਣ ਲੱਗਾ ਏ ਸਰਾਪ ਉਹ ਪੂਰਾ ਜੋ ਮੈਂ ਕਦੇ ਸੀ ਪਾਇਆ,
ਦਸਰਥ ਇੰਜ ਵਿਆਕੁਲ ਹੋਇਆ ਫਰ ਫਰ ਬੋਲੀ ਜਾਵੇ।
ਬੜਾ ਦੁਖੀ ਸੀ ਕੌਣ ਉਸ ਨੂੰ ਦੁੱਖ ਤੋਂ ਆਣ ਬਚਾਵੇ,

ਆਖੇ ਮੇਰੇ ਪਾਸ ਅਜ ਤਾਂ ਇਕ ਵੀ ਪੁੱਤਰ ਨਾਹੀਂ।
ਸ਼ਤਰੂਘਨ ਤੇ ਭਰਤ ਨਾਨਕੇ ਦੂਜੇ ਨੇ ਬਨ ਮਾਹੀਂ।
ਚੌਦਾਂ ਸਾਲ ਕਦੋਂ ਬੀਤਣਗੇ ਰਾਮ ਘਰੇ ਜਦ ਆਵਨ,
ਮਰ ਜਾਣੈਂ ਮੈਂ ਤੜਪਦਿਆਂ ਹੀ ਆਵੇ ਕੌਣ ਬਚਾਵਨ।

ਹਾਏ ਰਾਮ ਹੇ ਪਿਆਰੇ ਰਾਮ ਜੀ ਤੁਸਾਂ ਬਿਨਾਂ ਕਿੰਜ ਜੀਵਾਂ,
ਵਿਚ ਵਿਛੋੜੇ ਮਿਲੇ ਜੋ ਮੈਨੂੰ ਜ਼ਹਿਰ ਪਿਆਲਾ ਪੀਵਾਂ।
ਕਰਦਿਆਂ ਹੀ ਵਿਰਲਾਪ ਰਾਜੇ ਨੇ ਏਦਾਂ ਰਾਤ ਬਿਤਾਈ,
ਮਾਤ ਕੁਸ਼ੱਲਿਆ ਦੇ ਨੈਣਾਂ 'ਚੋਂ ਦੁਖ ਨੇ ਨੀਂਦ ਉਡਾਈ।

ਸੂਰਜ ਉਗਣ ਤੋਂ ਪਹਿਲਾਂ ਹੀ ਰਾਜੇ ਸੁਆਸ ਤਿਆਗੇ,
ਧਾਹੀਂ ਮਾਰਨ ਲੱਗੀ ਕੁਸ਼ੱਲਿਆ ਦਿਨ ਆ ਗਏ ਅਭਾਗੇ।
ਰਾਜ ਮਹਿਲਾਂ 'ਚ ਰੋਣਾਂ ਪਿਟਣਾਂ ਪਿਆ ਸੀ ਚਾਰ ਚੁਫੇਰੇ,
ਮਾਤ ਕੁਸ਼ੱਲਿਆ ਵਿਧਵਾ ਹੋਈ ਖੋਹ ਖੋਹ ਵਾਲ ਖਲੇਰੇ।

ਜਿਵੇਂ ਕਮਾਨੋ ਤੀਰ ਨਿਕਲਿਆ ਫਿਰ ਵਾਪਸ ਨਹੀਂ ਆਉਂਦਾ,
ਬੋਲ ਜ਼ੁਬਾਨੋ ਨਿਕਲ ਜਾਏ ਜੋ ਕੌਣ ਉਸ ਨੂੰ ਪਰਤਾਉਂਦਾ।
ਰੂਹ ਸਰੀਰੋਂ ਨਿਕਲ ਜਾਏ ਤਾਂ ਉਹ ਕਦ ਵਾਪਸ ਆਵੇ,
ਤਿਵੇਂ ਮਨੁੱਖ ਦੀ ਭੁਲ ਜੋ ਕਰ ਲੇ ਉਮਰਾਂ ਤਕ ਪਛਤਾਵੇ।

ਜਦੋਂ ਕੈਕਈ ਸੁਣਿਆ ਰਾਜੇ ਦਸਰਥ ਕਰੀ ਚੜ੍ਹਾਈ,
ਰੋਂਦੀ ਪਿਟਦੀ ਮਾਤ ਕੁਸ਼ੱਲਿਆ ਦੇ ਮਹਿਲਾਂ ਵਿਚ ਆਈ।
ਰੋਂਦੀ ਪਿਟਦੀ ਤੀਜੀ ਰਾਣੀ ਪਾਸ ਉਹਨਾਂ ਦੇ ਪੁੱਜੀ,
ਸੋਗ ਦੀ ਸੂਰਤ ਨਗਰ ਅਜੁਧਿਆ ਰੋਣ ਪਿੱਟਣ ਵਿਚ ਰੁੱਝੀ।

ਸਾਰੇ ਲੋਕ ਮਹੱਲ ਵੱਲ ਨੱਠੇ ਹਾ ਹਾ ਕਾਰ ਮਚਾਈ,
ਰਾਜ ਮੰਤਰੀ ਰਿਸ਼ੀ ਮੁਨੀ ਸਭ ਬੈਠੇ ਸਫ਼ਾਂ ਵਿਛਾਈ।
ਮਹਾਰਾਜੇ ਦਾ ਸ਼ਵ ਉਹਨਾਂ ਨੇ ਰਖਿਆ ਤੇਲ ਕੜਾਹੇ,
ਭਜੋ ਹੁਣੇ ਜੋ ਭਰਤ ਤੇ ਸ਼ਤਰੂ ਘਨ ਨੂੰ ਜਲਦ ਲਿਆਏ।

ਪਰ ਦੱਸਿਆ ਨ ਜਾਏ ਰਾਜਾ ਸਵਰਗਵਾਸ ਨੇ ਹੋਏ,
ਰਾਜ ਗੁਰੂ ਦੇ ਹੁਕਮਨੁਸਾਰ ਹੀ ਚਲੋ ਅਜੁਧਿਆ ਦੋਏ।
ਹਵਾ ਨਾਲ ਜੋ ਗਲਾਂ ਕਰਦੇ ਘੋੜੇ ਉਹ ਮੰਗਵਾਏ,
ਰਥਾਂ ਦੇ ਅੱਗੇ ਜੋੜ ਉਹਨਾਂ ਨੂੰ 'ਕੈਕ' ਦੇ ਰਾਜ ਘਲਾਏ।

ਭਰਤ ਤੇ ਸ਼ਤਰੂ ਘਨ ਦੋਹਾਂ ਨੂੰ ਵਾਪਸ ਮੋੜ ਲਿਆਂਦਾ,
ਵੇਖ ਅਜੁਧਿਆ ਦੀ ਹਾਲਤ ਨੂੰ ਭਰਤ ਬੜਾ ਘਬਰਾਂਦਾ।
ਸਾਰੇ ਬੰਦ ਬਾਜ਼ਾਰ ਪਏ ਸਨ ਕਿਸੇ ਨ ਕਰੀ ਸਫਾਈ,
ਕੂੜਾ ਕਰਕਟ ਖਿਲਰਿਆ ਥਾਂ ਥਾਂ ਹਾਲਤ ਬੁਰੀ ਬਨਾਈ।

ਬੁੱਢੇ ਪੁਰਸ਼ ਨ ਸ਼ਤਰੰਜ ਖੇਡਦੇ ਨਜ਼ਰ ਕਿਤੇ ਨ ਆਉਂਦੇ,
ਇਸਤਰੀਆਂ ਨ ਚਰਖ਼ਾ ਕੱਤਦੀਆਂ ਲੋਕ ਬੜਾ ਘਬਰਾਉਂਦੇ।
ਹਲਵਾਈਆਂ ਦੀਆਂ ਹੱਟੀਆਂ ਉੱਤੇ ਨ ਗਾਹਕ ਨ ਚੀਜਾਂ,
ਕੁੱਤੇ ਭੌਂਕਣ ਖੋਤੇ ਹੀਂਗਣ ਗਿੱਦੜ ਮਾਰਨ ਚੀਕਾਂ।

ਭਰਤ ਮਾਤਾ ਦੇ ਮਹਿਲੀਂ ਪੁੱਜਾ ਉੱਥੇ ਵੀ ਬੜੀ ਉਦਾਸੀ,
ਕੈਕਈ ਲੈ ਸ਼ਗਨਾਂ ਦੀ ਥਾਲੀ ਨਾਲ ਨ ਕੋਈ ਦਾਸੀ।
ਪੁਤਰ ਭਰਤ ਦੀ ਚਾਹੁੰਦੀ ਸੀ ਕਿ ਆਰਤੀ ਅਜ ਉਤਾਰਾਂ,
ਵੇਲੇ ਸਿਰ ਉਹ ਆਣ ਹੈ ਪੁੱਜਾ ਤਿਲਕ ਦੀ ਹੋਈ ਤਿਆਰੀ।

ਪੁਤਰ ਦੀ ਇਸ ਖ਼ੁਸ਼ੀ 'ਚ ਰਾਣੀ ਮੌਤ ਰਾਜੇ ਦੀ ਭੁੱਲੀ,
ਦੇਹ ਦਾ ਅਜੇ ਸੰਸਕਾਰ ਨ ਹੋਇਆ ਮਤ ਨੂੰ ਲੱਗੀ ਊੱਲੀ।
ਭਰਤ ਨੇ ਪੁੱਛਿਆ ਮਾਤਾ ਜੀ ਅਜ ਸ਼ਹਿਰ ਉਦਾਸ ਕਿਉਂ ਹੋਇਆ,
ਦਿਨੇ ਹੀ ਰਾਤ ਜਹੀ ਹੈ ਝਾਕੀ ਸਭ ਨੇ ਮਾਤਮ ਛੋਹਿਆ।

ਮੇਰੇ ਵੀਰ ਪਿਤਾ ਜੀ ਮੇਰੇ ਹੈਣ ਤਾਂ ਰਾਜੀ ਬਾਜੀ,
ਤੁਸਾਂ ਦੀ ਕੈਸੀ ਦਸ਼ਾ ਬਣੀ ਹੈ ਕਿਉਂ ਉਲਟੀ ਹੈ ਬਾਜੀ।
ਭਰਤ ਨੇ ਇਕੋ ਵੇਰਾਂ ਕੀਤੇ ਕਈ ਸਵਾਲ ਅਵੱਲੇ,
ਜਾਣਨਾਂ ਚਾਹਿਆ ਵਿਚ ਅਜੁੱਧਿਆ ਸਾਰੇ ਕੰਮ ਕਿਉਂ ਠੱਲੇ।

ਕਹੇ ਕੇਕਈ ਜੋ ਹੋਣਾਂ ਸੀ ਹੋਇਆ ਪੁਤਰਾ ਆਓ,
ਕਰ ਇਸ਼ਨਾਨ ਤਿਆਗੀ ਵੱਟੋ ਆਪਣਾਂ ਆਪ ਸਜਾਓ।
ਰਾਜ ਤਿਲਕ ਅਜ ਹੋਣੈ ਤੈਨੂੰ ਤੂੰ ਬਣਨੈ ਅਜ ਰਾਜਾ,
ਮਨ ਦੀ ਇਛਿਆ ਪੂਰੀ ਹੋਣੀ ਖ਼ੁਸ਼ੀ ਦਾ ਵੱਜਣੈ ਵਾਜਾ।

ਭਰਤ ਕਹੇ ਸ੍ਰੀ ਰਾਮ ਦੇ ਹੁੰਦਿਆ ਤਿਲਕ ਕਿਉਂ ਹੋਣੈ ਮੈਨੂੰ,
ਦਾਲ ਵਿਚ ਕੁੱਝ ਕਾਲਾ ਦਿਸਦਾ ਪਿਆ ਏ ਮਾਤਾ ਮੈਨੂੰ।
ਕਹੇ ਕੇਕਈ ਚੌਦਾਂ ਸਾਲ ਤੱਕ ਬਣੇ ਰਾਮ ਬਨਵਾਸੀ,
ਲਛਮਨ ਤੇ ਸੀਤਾ ਵੀ ਨਾਲੇ ਗਏ ਨੇ ਕਰੀ ਉਦਾਸੀ।

ਮਹਾਰਾਜਾ ਹੁਣ ਪੁਤਰ ਵਿਛੋੜਾ ਝਲ ਨ ਸਕੇ ਵਿਚਾਰੇ,
ਏਸੇ ਗ਼ਮ ਵਿਚ ਪ੍ਰਾਣ ਤਿਆਗੇ ਕੋਈ ਨ ਚੱਲੇ ਚਾਰੇ।
ਤੁਸਾਂ ਨੂੰ ਰਾਜ ਤਿਲਕ ਹੈ ਦੇਣਾਂ ਤਾਂ ਹੀ ਗਿਆ ਬੁਲਾਇਆ,
ਤੇਰਾ ਕੋਈ ਸ਼ਰੀਕ ਰਿਹਾ ਨ ਲੱਥੀ ਹੈ ਸਭ ਫਾਇਆ।

ਪਰ ਇਹ ਸਭ ਕੁਝ ਕੀਕਰ ਹੋਇਆ ਦੱਸ ਕੇਕਈ ਮਾਤਾ,
ਲਛਮਣ ਸੀਤਾ ਗਏ ਨੇ ਕਿੱਥੇ ਤੇ ਸ੍ਰੀ ਰਾਮ ਭਰਾਤਾ।
ਕੋਲ ਖੜੀ ਸੀ ਦੁਸ਼ਟ ਮੰਥਰਾ ਆਪਣੇ ਆਪ ਉਹ ਬੋਲੀ;
ਖੋਲ ਕੇ ਦੱਸੀ ਗੱਲ ਹੈ ਸਾਰੀ ਉੱਕਾ ਭਰੀ ਨ ਡੋਲੀ।

ਤੁਸਾਂ ਦੀ ਮਾਤਾ ਮਹਾਰਾਜ ਤੋਂ ਬਚਨ ਦੋ ਕਦੇ ਸੀ ਮੰਗੇ,
ਬਚਨ ਉਹ ਅਜ ਨੇ ਪੂਰੇ ਹੋਏ ਜਿਸ ਤੋਂ ਪਏ ਨੇ ਪੰਗੇ।
ਸ੍ਰੀ ਰਾਮ ਨੂੰ ਚੌਦਾਂ ਸਾਲਾਂ ਲਈ ਬਨਾਂ ਵਿਚ ਘੱਲਿਆ,
ਤੈਨੂੰ ਰਾਜ ਤਿਲਕ ਹੈ ਹੋਣਾਂ ਰਾਜਾ ਬਨੇਂਗਾ ਬੱਲਿਆ।

ਸਮਝ ਗਿਆ ਹਾਂ ਤੁਸਾਂ ਹੀ ਦੋਹਾਂ ਪਾਇਆ ਸਭੀ ਪੁਆੜਾ,
ਮਾਰ ਦਿੱਤਾ ਏ ਪਿਤਾ ਮੇਰੇ ਨੂੰ ਫੜ ਕੇ ਕਪਟ ਕੁਹਾੜਾ।
ਸ੍ਰੀ ਰਾਮ ਤੇ ਲਛਮਣ ਸੀਤਾ ਬਨਾਂ ਚ ਤਿੰਨੇ ਘੱਲੇ,
ਰਾਜ ਕੁਮਾਰਾਂ ਅਜ ਨੇ ਵੇਖੋ ਜਾ ਜੰਗਲ ਹਨ ਮੱਲੇ।

ਏਨੀ ਕਹਿ ਕੇ ਹੱਥ ਮਾਰਿਆ ਭਰਤ ਨੇ ਗੁੱਸੇ ਹੋਇਆਂ,
ਸਭੀ ਸਮਗਰੀ ਆਰਤੀ ਵਾਲੀ ਡੁਲ੍ਹੀ ਗੁੱਸੇ ਹੋਇਆਂ।
ਅਗੇ ਨਿਕਲ ਗਿਆ ਤੇ ਮੂਹਰੇ ਅੱਖਾਂ ਨ੍ਹੇਰਾ ਹੋਇਆ,
ਚੱਕਰ ਖਾਕੇ ਡਿਗ ਪਿਆ ਤੇ ਆਖੇ ਹੁਣ ਮੈਂ ਮੋਇਆ।

ਹੋਸ਼ ਆਈ ਤਾਂ ਭਰਤ ਕਰੇ ਵਿਰਲਾਪ ਨ ਸੁਣਿਆ ਜਾਵੇ,
ਸ੍ਰੀ ਰਾਮ ਤੇ ਲਛਮਣ ਕਹਿੰਦੇ ਉੱਚੀ ਬਹੁਤ ਬੁਲਾਵੇ।
ਰੋਂਦਾ ਤੇ ਕੁਰਲਾਂਦਾ ਪਿਤਾ ਦੀ ਲੋਥ ਦੇ ਉੱਤੇ ਡਿੱਗਾ,
ਵੇਖ ਕੇ ਲੋਕ ਵਿਆਕੁਲ ਹੋਏ ਹੰਝਵੀਂ ਭਿੱਜਾ ਝਿੱਗਾ।

ਦਸਰਥ ਦੀ ਅੰਤਮ ਕਿਰਿਆ ਕਰ ਭਰਤ ਜਾਂ ਘਰ ਨੂੰ ਮੁੜਿਆ,
ਭਰਤ ਦਾ ਮਨ ਬੇਚੈਣ ਹੋ ਗਿਆ ਕਿਤੇ ਨ ਮਨ ਚਿੱਤ ਜੁੜਿਆ।
ਚਾਰ ਚੁਫੇਰੇ ਉਸ ਨੂੰ ਦਿੱਸਿਆ ਬਿਲਕੁਲ ਘੁੱਪ ਹਨੇਰਾ,
ਰਾਮ ਸ੍ਰੀ ਜੇ ਮਿਲਨ ਤਾਂ ਹੋਵੇ ਮੁੜ ਕੇ ਫੇਰ ਸਵੇਰਾ।

ਰਾਜ ਗੁਰੂ ਤੇ ਮੰਤਰੀਆਂ ਨੂੰ ਕਠਿਆਂ ਕਰ ਕੇ ਬਹਿੰਦਾ,
ਰਾਜ ਚਲਾਵਨ ਵਾਲਿਓ ਸੁਣ ਲੋ ਮੈਂ ਜਿਹੜੀ ਗਲ ਕਹਿੰਦਾ।
ਮੈਂ ਨਹੀਂ ਕਰਨਾ ਰਾਜ ਏਸ ਤੇ ਮੇਰਾ ਕੀਹ ਅਧਿਕਾਰ ਏ,
ਮਾਤਾ ਨੇ ਜੋ ਵਰ ਮੰਗਿਆ ਸੀ ਉਸ ਨੂੰ ਸਦ ਧਰਿਕਾਰ ਏ।

ਮੈਨੂੰ ਮੇਰੇ ਵੀਰ ਰਾਮ ਜੀ ਪਾਸ ਹੁਣੇ ਲੈ ਚੱਲੋ,
ਉਹ ਮੇਰੇ ਲਈ ਰੱਬ ਸਮਾਨ ਹਨ ਰਥ ਉਥੇ ਜਾ ਠੱਲੋ।
ਸ੍ਰੀ ਰਾਮ ਦੇ ਹੁੰਦਿਆਂ ਮੈਂ ਨਹੀਂ ਰਾਜ ਸਿੰਘਸਣ ਬਹਿਣਾ,
ਮੈ ਉਹਨਾਂ ਦਾ ਸੇਵਕ ਹਾਂ ਫਿਰ ਕੀਕਰ ਮੰਨ ਲਾਂ ਕਹਿਣਾਂ।

ਕਰੋ ਤਿਆਰੀ ਨਾਲ ਲੈ ਚੱਲੋ ਵੀਰ ਮਨਾ ਕੇ ਲਿਆਵਾਂ,
ਸੌ ਹੱਥ ਰੱਸਾ ਸਿਰੇ ਤੇ ਗੰਢ ਹੈ ਸੇਵਕ ਸਦਾ ਕਹਾਵਾਂ।
ਗੁਰੂ ਵਸ਼ਿਸ਼ਟ ਜੀ ਭਰਤ ਹੁਰਾਂ ਨੂੰ ਬਹੁਤ ਬਹੁਤ ਸਮਝਾਂਦੇ,
ਸ੍ਰੀ ਰਾਮ ਜੀ ਮੁੜਨਾਂ ਨਾਹੀਂ ਕਿਉਂ ਰੋਂਦੇ ਕੁਰਲਾਂਦੇ।

ਮਰਯਾਦਾ ਪਰਸ਼ੋਤਮ ਨੇ ਉਹ ਗਲ ਨਹੀਂ ਸਨ ਮੰਨੇ,
ਬਨ ਜਾਵਣ ਤੋਂ ਬਹੁਤ ਰੋਕਿਆ ਅੜੇ ਨ ਲੱਗੇ ਬੰਨੇ।
ਗੰਗਾਂ ਦਾ ਇਸ਼ਨਾਨ ਉਹ ਕਰਕੇ ਜੇ ਵਾਪਸ ਆ ਜਾਂਦੇ,
ਬਨੋਬਾਸ ਦੀ ਕਿਰਿਆ ਪੂਰੀ ਹੋ ਜਾਂਦੀ ਮੁੜ ਆਂਦੇ।

ਪਰ ਉਹ ਧਰਮ ਦੇ ਰੱਖਕ ਹਨ ਜੋ ਬਚਨ ਨੇ ਤੋੜ ਨਿਭਾਵਣ,
ਧਰਮ ਤੇ ਬਚਨ ਨੂੰ ਪਾਲੰਣ ਬਦਲੇ ਜਾਨ ਵੀ ਆਪਣੀ ਵਾਰਨ।
ਰਾਜ ਤਿਲਕ ਦੀ ਸਭੀ ਸਮੱਗਰੀ ਪਈ ਇਕੱਤਰ ਹਾਲੇ,
ਤੁਸਾਂ ਨੂੰ ਰਾਜ ਤਿਲਕ ਹੈ ਲੱਗਣਾ ਰਾਜ ਨੂੰ ਕੌਣ ਸੰਭਾਲੇ।

ਰਾਜ ਦਾ ਸਾਰਾ ਭਾਰ ਤੁਸਾਂ ਨੂੰ ਹੀ ਬੱਸ ਚੁਕਣਾਂ ਪੈਣਾਂ,
ਤੁਸਾਂ ਦੀ ਮਾਤਾ ਨਹੀਂ ਮੰਨੇਗੀ ਕਹਿੰਦੀ ਰਾਜ ਹੈ ਲੈਣਾਂ।
ਭਰਤ ਜੀ ਬੋਲੇ ਇਹ ਨਹੀਂ ਹੋਣਾਂ ਰਾਜ ਗੁਰੂ ਜੀ ਸੁਣਨਾਂ,
ਅੱਖੀਆਂ 'ਚੋਂ ਜਲ ਤ੍ਰਿਪ ਤ੍ਰਿਪ ਵੱਗਦਾ ਅਗੇ ਨਾਲੋਂ ਦੁਗਣਾਂ।

ਸ੍ਰੀ ਰਾਮ ਸੀਤਾ ਤੇ ਲਛਮਣ ਅੱਖਾਂ ਅੱਗੇ ਵੱਸਦੇ,
ਤਿਲਕ ਸਮੱਗਰੀ ਨਾਲ ਲੈ ਚਲੋ, ਚੱਲੀਏ ਜਿੱਥੇ ਦੱਸਦੇ।
ਸ੍ਰੀ ਰਾਮ ਜੀ ਰਾਜ ਸਿੰਘਾਸਨ ਉੱਤੇ ਬੈਠਣ ਆ ਕੇ,
ਆਪ ਜਾਵਾਂਗਾ ਬਨਾਂ ਦੇ ਵਿਚ ਮੈਂ ਬਨਬਾਸੀ ਸਦਵਾ ਕੇ।

ਸੀਤਾ ਮਾਤਾ ਤੋਂ ਜੰਗਲਾਂ ਦੇ ਦੁਖ ਨਹੀਂ ਜਾਣੇ ਝੱਲੇ,
ਨੂੰ ਰ ਮਾਰਿਆ ਮੇਰੀ ਮਾਤਾ ਪਾਇ ਇਹ ਤਰਥੱਲੇ।
ਰਘੁਕੁਲ ਨੂੰ ਉਸ ਕਰੜੀ ਏਸ ਪ੍ਰੀਖਿਆ ਵਿਚ ਹੈ ਸੁਟਿਆ,
ਮਹਾਰਾਜੇ ਦਸਰਥ ਦੇ ਰਾਜ ਦਾ ਹਥੀਂ ਬੂਟਾ ਪੁਟਿਆ।

ਹੇ ਭਗਵਾਨ ਹੇ ਦੇਵਤਿਓ ਹੁਣ ਕਰੋ ਸਹਾਇਤਾ ਮੇਰੀ,
ਵੀਰਾਂ ਨੂੰ ਵਾਪਸ ਲੈ ਆਵਾਂ ਚੱਲੀਏ ਲਾਓ ਨ ਦੇਰੀ।
ਬੜੀ ਵਿਆਕੁਲਤਾ ਵਿਚ ਭਰਤ ਨੇ ਬੜੇ ਹੀ ਤਰਲੇ ਪਾਏ,
ਰਾਜ ਸਿੰਘਾਸਣ ਤੇ ਬੈਠਣ ਦੇ ਬਚਨ ਸਭੀ ਠੁਕਰਾਏ।

ਗੁਰੂ ਵਸ਼ਿਸ਼ਟ ਤੇ ਨਾਲ ਸੁਮਿੱਤਰ ਭਰਤ ਦੇ ਆਖੇ ਲੱਗੇ,
ਸ੍ਰੀ ਰਾਮ ਨੂੰ ਮਿਲਨ ਦੀ ਖ਼ਾਤਰ ਆਪ ਉਹ ਚੱਲੇ ਅੱਗੇ।
ਜਦੋਂ ਅਜੁਧਿਆ ਨਗਰੀ ਦੇ ਵਿਚ ਲੋਕਾਂ ਨੇ ਇਹ ਸੁਣਿਆ,
ਸ੍ਰੀ ਰਾਮ ਨੂੰ ਮਿਲਨ ਦਾ ਸਭ ਨੇ ਆਪਣਾਂ ਰਸਤਾ ਚੁਣਿਆ।

ਦਰਸ਼ਨ ਕਰਨ ਲਈ ਸਨ ਵਿਆਕੁਲ ਨਗਰੀ ਦੇ ਨਰ ਨਾਰੀ,
ਪਿੱਛੇ ਕੌਣ ਰਹੇ ਵਿਰ ਦੱਸੋ ਪੂਰੀ ਕਰੀ ਤਿਆਰੀ।
ਘਰ ਬਾਰ ਸਭ ਛੱਡ ਕੇ ਤੁਰਪੇ ਰਿਹਾ ਨ ਪਿੱਛੇ ਕੋਈ,
ਸ੍ਰੀ ਰਾਮ ਸੰਗ ਪਿਆਰ ਸੀ ਐਸਾ ਦਰਸ਼ਨ ਇਛਿਆ ਹੋਈ।

ਦੋ ਤਿੰਨ ਦਿਨ ਤਾਂ ਤੁਰਨ ਦੀ ਸਭ ਦੀ ਹੁੰਦੀ ਰਹੀ ਤਿਆਰੀ,
ਰੱਥ ਤੇ ਹਾਥੀ ਬੈਲ ਗੱਡੀਆਂ ਜੋ ਵੀ ਮਿਲੀ ਸਵਾਰੀ।
ਤੁਰ ਪਏ ਸਾਰੇ ਇਕ ਜਲੂਸ ਜਿਉਂ ਦੂਰੋਂ ਸਭ ਨੂੰ ਜਾਪੇ,
ਰਥਾਂ ਤੇ ਬੈਠੇ ਰਾਜ ਪਰੋਹਿਤ ਅਤੇ ਮੰਤਰੀ ਥਾਪੇ।

ਪਿੱਛੇ ਭਰਤ ਤੇ ਸ਼ਤਰੂ ਘਨ ਸਨ ਰਾਣੀਆਂ ਤਿੰਨੇ ਨਾਲੇ,
ਪਾਲਕੀਆਂ ਵਿਚ ਬੈਠੇ ਸਾਰੇ ਭੀੜ ਨੂੰ ਕੌਣ ਸੰਭਾਲੇ।
ਕਹਿੰਦੇ ਨੇ ਕਿ ਕਈ ਹਜ਼ਾਰਾਂ ਹਾਥੀ ਨਾਲ ਹੀ ਤੋਰੇ,
ਗਿਣਤੀਓਂ ਬਾਹਰੇ ਘੋੜੇ ਸਨ ਜੋ ਲਗੇ ਸਭ ਦੇ ਮੋਹਰੇ।

ਜਿਸ ਰਸਤੇ ਸਨ ਗਏ ਰਾਮ ਜੀ ਉਸੇ ਰਾਹੇ ਚੱਲੇ,
ਨਾਲ ਸੁਮਿੱਤਰ ਰਾਜ ਮੰਤਰੀ ਤੁਰੇ ਰਾਮ ਜੀ ਵੱਲੇ।
ਤੁਰੇ ਜੋ ਲੋਕ ਅਜੁਧਿਆ ਵਾਸੀ ਸਭ ਸਨ ਦਰਸ ਪਿਆਸੇ,
ਮੜਕ ਰਹੀਆਂ ਸਨ ਨਾਲ ਖ਼ੁਸ਼ੀ ਦੇ ਰੂਹਾਂ ਨਿਕਲੇ ਹਾਸੇ।

ਸ੍ਰੀ ਰਾਮ ਦੇ ਬਚਨ ਸੁਣਨ ਲਈ ਕੰਨ ਪਏ ਸਨ ਕਾਹਲੇ,
ਰਾਮ ਨਾਮ ਜਪਦੀ ਸੀ ਸਭ ਦੀ ਜਿਹਵਾ ਹੋਣ ਸੁਖਾਲੇ।
ਠੀਕ ਹੋਣਗੇ ਸ੍ਰੀ ਰਾਮ ਜੀ? ਕਿਥੇ ਹੋਣਗੇ ਰਹਿੰਦੇ,
ਕੀਹ ਆਖਣ ਗੇ ਗਿਆਂ ਨੂੰ ਸਾਨੂੰ ਆਪਸ ਵਿਚ ਸੀ ਕਹਿੰਦੇ।

## ਰਾਜਾ ਗੋਹ ਨਿਸ਼ਾਦ

ਸ੍ਰੀ ਰਾਮ ਦੇ ਭਗਤ ਉਹਨਾਂ ਸੰਗ ਬਹੁਤ ਪਿਆਰ ਸੀ ਕਰਦੇ,
ਚਰਨਾਂ ਤੋਂ ਸਨ ਵਾਰਨੇ ਜਾਂਦੇ ਉਹਨਾਂ ਦਾ ਦਮ ਭਰਦੇ।
'ਗੋਹ ਨਿਸ਼ਾਦ' ਵੀ ਸ੍ਰੀ ਰਾਮ ਦਾ ਭਗਤ ਸੀ ਅਤੀ ਪਿਆਰਾ,
ਹਰ ਦਮ ਧਿਆਨ ਉਹਨਾਂ ਦਾ ਧਰਦਾ ਸ਼ਰਧਾ ਅਪਰ ਅਪਾਰਾ।

ਸੁਣਿਆ ਨਗਰ ਅਜੁਧਿਆ ਦੀ ਹੈ ਸੈਣਾਂ ਦਾ ਕੱਠ ਭਾਰਾ,
ਨਾਲ ਭਰਤ ਹੈ ਕੇਕਈ ਦਾ ਝਗੜਾ ਜਿਸ ਦਾ ਸਾਰਾ।
ਭਰਤ ਦੇ ਬਦਲੇ ਕੇਕਈ ਨੇ ਸਾਰਾ ਖੇਲ ਰਚਾਇਆ,
ਸ੍ਰੀ ਰਾਮ ਨੂੰ ਏਸ ਲਈ ਹੀ ਹੈ ਬਨਬਾਸ ਦਵਾਇਆ।

ਖ਼ਬਰ ਸੁਣੀ ਤਾਂ ਰਾਜੇ ਗੋਹ ਨੇ ਮੰਤਰੀ ਸਭੀ ਬੁਲਾਏ,
ਹੁਕਮ ਕੀਤਾ ਕਿ ਸੈਣਾਂ ਤਾਈਂ ਸਦ ਕੇ ਦਿਓ ਸੁਨਾਏ।
ਭਰਤ ਦੇ ਨਾਲ ਲੜਾਈ ਕਰਕੇ ਅੱਗੇ ਜਾਣੋ ਰੋਕੋ,
ਜਿਵੇਂ ਵੀ ਹੋਵੇ ਰਾਮ ਚੰਦਰ ਵੱਲ ਜਾਣ ਤੋਂ ਉਸਨੂੰ ਟੋਕੋ।

ਸ੍ਰੀ ਰਾਮ ਜੀ ਮੈਨੂੰ ਜਾਣੋ ਜਾਨ ਤੋਂ ਵੱਧ ਪਿਆਰੇ,
ਜੁੱਧ ਕਰਾਂਗਾ ਜਿੱਤਾਂ ਸਭ ਨੂੰ ਵੇਖੋ ਜ਼ਰਾ ਨਜ਼ਾਰੇ।
ਸੈਣਾਂ ਹੋਈ ਤਿਆਰ ਸਭ ਨੇ ਧਨੁਸ਼ ਤੇ ਬਾਨ ਸੰਭਾਲੇ,
ਰਥ ਘੋੜੇ ਤੇ ਸਾਰੇ ਹਾਥੀ ਹੋਏ ਨੇ ਮਤਵਾਲੇ।

ਰਾਜਾ ਗੋਹ ਨਿਸ਼ਾਦ ਨੇ ਪੂਰੀ ਜੁੱਧ ਦੀ ਕਰੀ ਤਿਆਰੀ,
ਭਰਤ ਦੀ ਸੈਣਾਂ ਤਾਈਂ ਉਡੀਕਾਂ ਨਾਲ ਬੇਸਬਰੀ ਭਾਰੀ।
ਰਥ ਦਾ ਕਰਨਾਂ ਇਕ ਰਿਸ਼ੀ ਜੀ ਫਿਰਦੇ ਉੱਧਰ ਆਏ,
ਪੁੱਛਿਆ ਤੁਸਾਂ ਨੇ ਕਿਉਂ ਅੱਜ ਹੈ ਸੈਣਾਂ ਲਈ ਬੁਲਾਏ।

ਕਿਸ ਰਾਕਸ਼ ਨੂੰ ਮਾਰਨਾਂ ਹੈ ਅਜ ਕਿਓਂ ਇਹ ਕਰੀ ਤਿਆਰੀ,
ਏਸ ਜੁਧ ਦਾ ਕਾਰਨ ਕੀ ਹੈ ਬੜੀ ਹੈ ਮਾਰਾ ਮਾਰੀ।
ਸੁਣੋਂ ਮੁਨੀ ਜਨ ਕਿਸੇ ਵੀ ਰਾਕਸ਼ ਨਾਲ ਨਹੀਂ ਜੁਧ ਹੋਣਾਂ,
ਇਹ ਤਾਂ ਦਸਰਥ ਦੇ ਪੁੱਤ ਭਰਤ ਦਾ ਹੈ ਧੋਣਾਂ ਅਜ ਧੋਣਾ।

ਭਰਤ ਕੇਕਈ ਆਖੇ ਲਗਕੇ ਰਾਮ ਦੇ ਪਿੱਛੇ ਆਇਆ,
ਸ੍ਰੀ ਰਾਮ ਤੇ ਲਛਮਣ ਦਾ ਉਹ ਆਇਆ ਕਰਨ ਸਫਾਇਆ।
ਸ੍ਰੀ ਰਾਮ ਨੂੰ ਮਾਰ ਸਦਾ ਲ਼ਈ ਬਣਨਾਂ ਚਾਹੇ ਰਾਜਾ,
ਰਾਜਾ ਗੋਹ ਨਿਸ਼ਾਦ ਕਹੇ ਮੈਂ ਹੋਣ ਨ ਦੇਣਾ ਕਾਜਾ।

ਕੇਕਈ ਨੇ ਹੀ ਛਲ ਕਰਕੇ ਰਾਮ ਬਨਾ ਨੂੰ ਘੱਲੇ,
ਉਹ ਐਸੀ ਹੈ ਦੁਸ਼ਟ ਆਤਮਾ ਪਾਪ ਹੈ ਉਸ ਦੇ ਪੱਲੇ।
ਮੈਂ ਸੇਵਕ ਹਾਂ ਸ੍ਰੀ ਰਾਮ ਦਾ ਹੋਣ ਨ ਦੇਣਾ ਕਾਰਾ,
ਭਰਤ ਦੀ ਸੈਨਾਂ ਨੂੰ ਰੋਕਣ ਦਾ ਕਰਾਂਗਾ ਪੂਰਾ ਚਾਰਾ।

ਮਹਾਂ ਰਿਸ਼ੀ ਮੁਸਕਾਇਆ ਉਸ ਨੇ ਗੋਹ ਨੂੰ ਗਲ ਸਮਝਾਈ,
ਜੋ ਕੁਝ ਤੁਸਾਂ ਨੇ ਸੁਣਿਆਂ ਕਿਸੇ ਨੇ ਝੂਠ ਹੈ ਬਾਤ ਬਨਾਈ।
ਭਰਤ ਰਾਮ ਦਾ ਦੁਸ਼ਮਣ ਨਾਹੀਂ ਸੇਵਕ ਮਿੱਤਰ ਜਾਣੋ,
ਰਾਜਾ ਦਸਰਥ ਸਵਰਗ ਸਿਧਾਰੇ ਗਲ ਮੇਰੀ ਪਰਵਾਣੋਂ।

ਗੁਰੂ ਵਸ਼ਿਸ਼ਟ ਨੇ ਰਾਜ ਸਿੰਘਾਸਨ ਭਰਤ ਨੂੰ ਦੇਣਾ ਚਾਹਿਆ,
ਭਰਤ ਨੇ ਐਪਰ ਨਾਂਹ ਕਰ ਇੰਤੀ ਬਚਨ ਇਹ ਆਖ ਸੁਨਾਇਆ।
ਸ੍ਰੀ ਰਾਮ ਜੀ ਰਾਜ ਸਿੰਘਾਸਨ ਤੇ ਬੈਠਣ ਜਦ ਆਵਨ,
ਉਹ ਤਾਂ ਸ੍ਰੀ ਰਾਮ ਨੂੰ ਵਾਪਸ ਲਿਆਣ ਲਈ ਸਭ ਜਾਵਨ।

ਰਾਜਾ ਗੋਹ ਨੇ ਰਿਸ਼ੀ ਦੇ ਬਚਨਾਂ ਤੇ ਇਤਬਾਰ ਤਾਂ ਕੀਤਾ,
ਸੈਣਾਂ ਨੂੰ ਪਰ ਤਿਆਰ ਰਹਿਣ ਦਾ ਹੁਕਮ ਹੈ ਕਰੜਾ ਕੀਤਾ।
ਭਰਤ ਨੂੰ ਮਿਲਨ ਅਗੇਰੇ ਆਇਆ ਗੁਰੂ ਵਿਸ਼ਸ਼ਟ ਸਨ ਮੂਹਰੇ,
ਸੀਸ ਝੁਕਾ ਪ੍ਰਣਾਮ ਕਰੀ ਤਾਂ ਗੁਰੂ ਕਰੀ ਮਨਜ਼ੂਰੇ।

ਜੀ ਆਇਆਂ ਆਖਣ ਲਈ ਉਸ ਸਭ ਸਾਮਾਨ ਮੰਗਾਇਆ,
ਲਗਾ ਕਰਨ ਉਡੀਕ ਉਹਨਾਂ ਦੀ ਵਕਤ ਨ ਕੀਤਾ ਜ਼ਾਇਆ।
ਗੋਹ ਨਿਸ਼ਾਦ ਦੇ ਮੰਤਰੀਆਂ ਨੇ ਕਿਹਾ ਵਸ਼ਿਸ਼ਟ ਜੀ ਤਾਈਂ,
ਇਹ ਰਾਜਾ ਹਨ 'ਗੋਹ' ਗੁਰੂ ਜੀ ਕਰਨ ਜੋ ਰਾਜ ਇਥਾਈਂ।

ਰਾਜ ਇਹਨਾਂ ਦੇ ਵਿਚ ਹੈ ਸਾਰੀ ਪਰਜਾ ਬੜੀ ਸੁਖੇਰੀ,
ਸ੍ਰੀ ਰਾਮ ਦੇ ਭਗਤ ਨੇ ਇਹ ਵੀ ਸ਼ਰਧਾ ਕਰਨ ਵਧੇਰੀ।
ਕਿਹਾ ਵਸ਼ਿਸ਼ਟ ਜੀ ਭਰਤ ਨੂੰ ਇਹ ਹਨ ਭੀਲਾਂ ਦੇ ਗੋਹ ਰਾਜਾ,
ਸ੍ਰੀ ਰਾਮ ਦੀ ਸੇਵਾ ਕਰਕੇ ਸਫਲ ਕੀਤਾ ਹਰ ਕਾਜਾ।

ਵਿਆਕੁਲ ਹੋਏ ਭਰਤ ਨੇ ਚਰਨੀ ਸੀਸ ਨਿਵਾਣਾਂ ਚਾਹਿਆ,
ਪਰ ਰਾਜੇ ਗੋਹ ਥਮ ਕੇ ਅਗੋਂ ਮਿੱਠਾ ਬਚਨ ਸੁਨਾਇਆ।
ਤੁਸੀਂ ਹੋ ਸ੍ਰੀ ਰਾਮ ਦੇ ਭਾਈ ਧੰਨ ਹੋ ਭਰਤ ਪਿਆਰੇ,
ਸ੍ਰੀ ਰਾਮ ਜੀ ਜਿੰਨ੍ਹਾ ਨੇ ਲੀਤਾ ਵਿਸ਼ਨੂੰ ਦਾ ਅਵਤਾਰੇ।

ਦਰਸ਼ਨ ਕਰ ਪਰਸੰਨ ਚਿੱਤ ਹੋਇਆ ਰਾਜ 'ਚ ਸੁਖੀ ਨੇ ਸਾਰੇ,
ਧਰਮ ਕਰਮ ਹੋ ਰਿਹਾ ਏ ਹਰ ਥਾਂ ਸੁਖ ਹੈ ਪਾਸੇ ਚਾਰੇ।
ਉਚਿਆਂ ਭਾਗਾਂ ਵਾਲੇ ਰਾਜਨ ਤੁਸਾਂ ਦੀ ਧੰਨ ਕਮਾਈ,
ਪ੍ਰਭੂ ਦੇ ਦਰਸ਼ਨ ਕਰਕੇ ਆਪਣੀ ਦੇਹੀ ਸਫ਼ਲ ਬਨਾਈ।

ਦੱਸੋ ਤਾਂ ਸਹੀ ਸ੍ਰੀ ਰਾਮ ਜੀ ਗਏ ਨੇ ਕਿਹੜੇ ਪਾਸੇ,
ਜਿਸ ਦਿਨ ਦੇ ਉਹ ਗਏ ਅਸਾਡੇ ਮੁੱਕ ਗਏ ਨੇ ਹਾਸੇ।
ਜਿੱਥੇ ਵੀ ਉਹਨਾਂ ਚਰਨ ਪਾਏ ਨੇ ਧੂੜ ਲੈ ਮੱਥੇ ਲਾਵਾਂ,
ਭਰਤ ਉਤਰ ਪੈ ਰਥੋਂ ਕਿਹਾ ਫਿਰ ਆਓ ਜਗ੍ਹਾ ਵਖਾਂਵਾ।

ਸੈਨਾਂ ਤੁਰਨੋ ਰੁਕ ਗਈ ਸਾਰੀ ਹੁਕਮ ਭਰਤ ਦਾ ਹੋਇਆ,
ਅਜ ਦੀ ਰਾਤ ਰਹਾਂਗੇ ਏਥੇ ਇਸ ਥਾਂ ਮਨ ਹੈ ਮੋਹਿਆ।
ਰਾਜੇ ਗੋਹ ਦੇ ਨਾਲ ਭਰਤ ਜਾਂ ਸਭ ਅਸਥਾਨ ਵਖਾਏ,
ਜਿੱਥੇ ਰਾਮ ਜੀ ਰਾਤ ਰਹੇ ਸਨ, ਧੂੜ ਮੱਥੇ ਨੂੰ ਲਾਏ।

ਘਾਹ ਦੇ ਉੱਤੇ ਜਦੋਂ ਵਛੌਣਾਂ ਭਰਤ ਨੂੰ ਨਜ਼ਰੀ ਆਇਆ,
ਜਿੱਥੇ ਸ੍ਰੀ ਰਾਮ ਤੇ ਲਛਮਣ ਸੀਤਾ ਸਮਾਂ ਬਿਤਾਇਆ।
ਬਨ ਵਿਚ ਪਹਿਲੀ ਰਾਤ ਸੀ ਕੱਟੀ ਭਰਤ ਵੇਖ ਕੇ ਰੁੰਨਾਂ,
ਮੱਥਾ ਟੇਕ ਵਿਛੌਣੇ ਨੂੰ ਉਹ ਖੜਾ ਸੀ ਬਣ ਕੇ ਬੁੰਨਾਂ।

ਚਰਨ ਧੂੜ ਲੈ ਮੱਥੇ ਲਾਈ ਘਾਹ ਅਪਣੇ ਮੂੰਹ ਪਾਇਆ,
ਕਹੇ ਪ੍ਰਭੂ ਜੀ! ਪਾਪ ਮੇਰਾ ਇਹ ਬਖ਼ਸ਼ੋ ਹੇ ਰਘੁਰਾਇਆ।
ਜਿਸ ਕਾਰਨ ਤੁਸੀਂ ਵਿਛੜੇ ਸਾਥੋਂ ਰਾਜ ਹੈ ਅਸਲ ਤੁਹਾਡਾ,
ਵਾਪਸ ਆਕੇ ਰਾਜ ਸੰਭਾਲੋ ਮੈਂ ਹਾਂ ਦੁਖੀਆ ਡਾਢਾ।

ਰਾਜੇ ਗੋਹ ਕਰਾਈ ਧੀਰਜ ਕਿਹਾ ਭਰਤ ਜੀ ਪਿਆਰੇ,
ਪ੍ਰਭੂ ਦੀ ਮਾਇਆ ਦੇ ਰੰਗ ਵੇਖੋ ਉਸ ਦੇ ਚੋਜ ਨਿਆਰੇ।
ਤੁਸੀਂ ਨ ਹੁਣ ਵੈਰਾਗੀ ਹੋਵੋ ਦਰਸ਼ਨ ਹੋਣਗੇ ਛੇਤੀ,
ਸ੍ਰੀ ਰਾਮ ਦੇ ਦਰਸ਼ਨ ਵੈਸੇ ਹੁੰਦੇ ਕਰਮਾਂ ਸੇਤੀ।

ਮਹਾਂ ਮੁਨੀ ਉਹ ਭਾਰਦੁਆਜ ਦੇ ਆਸ਼ਰਮ ਵਲ ਪਧਾਰੇ,
ਰਾਤ ਕੱਟ ਕੇ ਉਥੇ ਉਹਨਾਂ ਕਰਨੇ ਅਗਾਂ ਤਿਆਰੇ।
ਭਰਤ ਨੇ ਪੁਛਿਆ ਭਾਰਦੁਆਜ ਦਾ ਕਿੱਥੇ ਕੁ ਹੈ ਡੇਰਾ,
ਉਹ ਆਸ਼ਰਮ ਪ੍ਰਯਾਗ ਰਾਜ ਵਿਚ ਹੈ ਜੋ ਪੰਧ ਲਮੇਰਾ।

ਤ੍ਰਿਬੈਣੀ ਦੇ ਕੰਢੇ ਜਿਹੜਾ ਤੀਰਥ ਬੜਾ ਮਹਾਨੇ,
ਗੰਗਾਂ ਜਮਨਾਂ ਸਰਸਵਤੀ ਨਦੀਆਂ ਮਿਲਦੀਆਂ ਉਹ ਅਸਥਾਨੇ।
ਸੰਗਮ ਤੇ ਇਸ਼ਨਾਨ ਕੀਤਿਆਂ ਜਨਮ ਜਨਮ ਮਲ ਉਤਰੇ,
ਰਾਜਾ ਗੋਹ ਤੇ ਭਰਤ ਰਾਤ ਭਰ ਬਚਨ ਰਾਮ ਦੇ ਉਚਰੇ।

ਦੋਹਾਂ ਰਾਮ ਦੇ ਭਗਤਾਂ ਤਾਈਂ ਨੀਂਦ ਨ ਰਾਤੀਂ ਆਈ,
ਜਾਗਦੇ ਰਹੇ ਉਹ ਗੱਲਾਂ ਕਰਦੇ ਏਦਾਂ ਰਾਤ ਬਿਤਾਈ।
ਭਰਤ ਦੀ ਸੈਣਾਂ ਨੂੰ ਰਾਜੇ ਦੀ ਸੈਣਾਂ ਲੰਗਰ ਛਕਾਇਆ,
ਵਧੀਆ ਫਲਾਂ ਦੇ ਬਹੁਤ ਟੋਕਰੇ ਲਿਆਓ ਹੁਕਮ ਚੜ੍ਹਾਇਆ।

ਸੁਭਾ ਹੋਈ ਤਾਂ ਸਭ ਨੇ ਗੰਗਾਂ ਵਿਚ ਇਸ਼ਨਾਨ ਹੈ ਕੀਤਾ,
ਰਾਜੇ ਗੋਹ ਨੇ ਬੇੜੀਆਂ ਦਾ ਫਿਰ ਜ਼ੁਮਾ ਆਪ ਹੈ ਲੀਤਾ।
ਸਾਰੀ ਫੌਜ ਤੇ ਹਾਥੀ ਘੋੜੇ ਰਥ ਆਦਿਕ ਵੀ ਨਾਲੇ,
ਗੰਗਾ ਪਾਰ ਕਰਾਇਆ ਸਭ ਨੂੰ ਰਾਜਾ ਆਪ ਸੰਭਾਲੇ।

ਸ੍ਰੀ ਰਾਮ ਦੇ ਦਰਸ਼ਨਾਂ ਖਾਤਰ ਰਾਜਾ ਨਾਲ ਹੀ ਤੁਰਿਆ,
ਲੋਕੀਂ ਆਖਣ ਰਾਜਾ ਜੀ ਨੂੰ ਇਹ ਕੀ ਤੁਰਨਾ ਫੁਰਿਆ।
ਸ੍ਰੀ ਰਾਮ ਦਾ ਭਗਤ ਭਰਤ ਫਿਰ ਰਥ ਉੱਤੇ ਨਹੀਂ ਬਹਿੰਦਾ,
ਰੱਥ ਵਾਲੇ ਤੇ ਗੁਰੂ ਵਸ਼ਿਸਟ ਨੂੰ ਰਥ ਤੇ ਬਹਿਣ ਨੂੰ ਕਹਿੰਦਾ।

ਰਾਜਾ ਗੋਹ ਵੀ ਕਹੇ ਭਰਤ ਜੀ ਰਥ ਦੀ ਕਰੋ ਸਵਾਰੀ,
ਰਾਜ ਕੁਮਾਰ ਜੀ ਥਕ ਜਾਉਗੇ ਹੋਵੇ ਬਹੁਤ ਖੁਆਰੀ।
ਏਦਾਂ ਪੈਂਡਾ ਮੁੱਕਣਾ ਨਾਹੀਂ ਰਾਮ ਜੀ ਪਾਸ ਹੈ ਚੱਲਣਾਂ,
ਭਰਤ ਨੇ ਐਪਰ ਗੱਲ ਨਾਂ ਮੰਨੀ ਆਖੇ ਪੈਦਲ ਤੁਰਨਾਂ।

ਭਰਤ ਕਹੇ ਕਿ ਤੁਸੀਂ ਤਾਂ ਮੇਰੇ ਮਨ ਦੀ ਦਸ਼ਾ ਨਾ ਜਾਣੋ,
ਨਹੀਂ ਚੜ੍ਹਨਾਂ ਮੈਂ ਰਥ ਤੇ ਬਿਲਕੁਲ ਅਰਜ਼ ਮੇਰੀ ਪਰਵਾਣੋ।
ਰਾਮ ਗਏ ਇਸ ਰਾਹੇ ਪੈਦਲ ਕਰਾਂ ਮੈਂ ਕਿਵੇਂ ਸਵਾਰੀ,
ਰਥ ਤੇ ਚੜ੍ਹਾਂ ਮੈਂ ਦੱਸੋ ਕੀਕਰ ਨਹੀਂ ਮੇਰੀ ਮੱਤ ਮਾਰੀ।

ਉਹ ਧਰਤੀ ਤੇ ਕਰਨ ਵਿਛੌਣਾਂ ਮੈਂ ਪਲੰਘਾਂ ਤੇ ਸੌਵਾਂ,
ਇਹ ਸਭ ਕੁਝ ਨਹੀ ਹੋ ਹੀ ਸਕਣਾਂ ਨ ਮੈਨੂੰ ਸਮਝੌਣਾਂ।
ਸ੍ਰੀ ਰਾਮ ਜੀ ਬਹਿਣ ਜਾਂ ਰੱਥ ਤੇ ਮੈਂ ਵੀ ਓਦੋਂ ਬਹਿਣਾਂ,
ਤੁਰੋ ਚੱਲੋ ਤੁਸੀਂ ਸਾਰੇ ਉਧਰ ਮੇਰਾ ਮੰਨ ਕੇ ਕਹਿਣਾਂ।

ਸ੍ਰੀ ਰਾਮ ਜੀ ਆਪ ਹੀ ਮੈਨੂੰ ਹਿੰਮਤ ਬਖ਼ਸ਼ ਰਹੇ ਨੇ,
ਸੋਚ ਸਮਝ ਕੇ ਤੁਸਾਂ ਨੂੰ ਭਰਤੋ ਸਾਰੇ ਬਚਨ ਕਹੇ ਨੇ।
ਥੱਕਦਾ ਨਹੀਂ ਸਰੀਰ ਹੈ ਹੌਲਾ ਫਿਕਰ ਕਰੋ ਨ ਮੇਰੀ,
ਸ੍ਰੀ ਰਾਮ ਦੇ ਦਰਸ਼ਨ ਦੀ ਹੈ ਲਗੀ ਪਿਆਸ ਘਨੇਰੀ।

ਇਹ ਕਹਿ ਭਰਤ ਜੀ ਅੱਗੇ ਤੁਰ ਪੈ ਕਿਸੇ ਦੀ ਇਕ ਨ ਮੰਨਦੇ,
ਸ੍ਰੀ ਰਾਮ ਦੀ ਮੂਰਤ ਹਰਦਮ ਰਖਦੇ ਨੇ ਵਿਚ ਮਨ ਦੇ।
ਮਨ ਤਾਂ ਪੰਛੀ ਵਾਂਗ ਉੱਡ ਦੇ ਪੁਜਿਆ ਰਾਮ ਦੇ ਚਰਨੀ,
ਸੁਰਤ ਲਗੀ ਸੀ ਚਰਨਾਂ ਦੇ ਸੰਗ ਹੋਸ਼ ਸੀ ਕਿਸ ਨੇ ਕਰਨੀ।

ਢਲੀ ਦੁਪਹਿਰ ਇਹ ਕਾਫ਼ਲਾ ਸਾਰਾ ਰਾਜ ਪ੍ਰਯਾਗ ਜਾ ਪੁੱਜਾ,
ਭਾਰਦੁਆਜ ਦੇ ਆਸ਼ਰਮ ਨੇੜੇ ਡੇਰਾ ਕਰਨ 'ਚ ਰੁੱਝਾ।
ਸਭ ਨੇ ਆਪਣਾਂ ਆਸਣ ਲਾਇਆ ਕਮਰ ਕੱਸੇ ਵੀ ਖੋਲੇ,
ਤ੍ਰਿਬੇਣੀ ਵਿਚ ਸਭੀ ਨਹਾਏ ਪਹਿਣੇ ਅਪਣੇ ਚੋਲੇ।

ਦੇਵਤਿਆਂ ਨੂੰ ਅਰਗ ਚੜ੍ਹਾਇਆ ਕੀਤੀ ਪਾਠ ਤੇ ਪੂਜਾ,
ਸਭ ਕੰਮਾਂ ਤੋਂ ਵਿਹਲੇ ਹੋਏ ਕੰਮ ਰਿਹਾ ਨ ਦੂਜਾ।
ਗੁਰੂ ਵਸ਼ਿਸਟ ਤੇ ਗੋਹ ਰਾਜਾ ਵੀ ਭਾਰਦੁਆਜ ਤਕ ਜਾਂਦੇ,
ਆਦਰ ਨਾਲ ਬਿਠਾਇਆ ਸਭ ਨੂੰ ਸੰਗ ਸਤਿਕਾਰ ਬੁਲਾਂਦੇ।

ਆਉਣ ਦਾ ਕਾਰਨ ਪੁੱਛਿਆ ਰਸਮੀ ਜਾਣ ਦੇ ਸਨ ਉਹ ਭਾਵੇਂ,
ਸ੍ਰੀ ਰਾਮ ਨੂੰ ਮਿਲਨ ਦੀ ਖ਼ਾਤਰ ਭਰਤ ਹੈ ਆਇਆ ਸਾਹਵੇਂ।
ਭਰਤ ਤਾਂ ਕੁਝ ਵੀ ਬੋਲ ਨ ਸਕਿਆ ਉਸ ਦਾ ਮਨ ਸੀ ਭਰਿਆ,
ਗੁਰੂ ਵਸ਼ਿਸਟ ਜੀ ਰਿਸ਼ੀ ਜੀ ਅੱਗੇ ਆਪਣਾਂ ਮੰਤਵ ਧਰਿਆ।

ਰਾਜ ਕੁਮਾਰ ਭਰਤ ਹਨ ਜਿਹੜੇ ਸ੍ਰੀ ਰਾਮ ਦੇ ਭਾਈ,
ਉਨ੍ਹਾਂ ਦੇ ਦਰਸ਼ਨ ਕਰਨ ਦੀ ਖ਼ਾਤਰ ਕੀਤੀ ਅਜ ਚੜ੍ਹਾਈ।
ਰਾਜ ਤਿਲਕ ਸੀ ਹੋਣਾਂ ਏਹਨਾਂ ਤਾਈਂ ਇਹ ਨਹੀਂ ਮੰਨੇ,
ਰਾਮ ਵਿਯੋਗ ਚ ਵਿਆਕੁਲ ਹੋਏ ਗਲ ਨ ਲਾਂਦੇ ਬੰਨੇ।

ਸ੍ਰੀ ਰਾਮ ਜੀ ਜਦੋਂ ਗਏ ਸਨ ਬਨਾਂ ਨੂੰ ਬਣ ਬਨਬਾਸੀ,
ਭਰਤ ਗਏ ਸਨ ਨਾਨਕੇ ਉਦੋਂ ਬਹੁਤੀ ਹੋਈ ਉਦਾਸੀ।
ਆਪ ਦੇ ਪਾਸ ਆਏ ਹਾਂ ਸਾਰੇ ਰਿਸ਼ੀ ਜੀ ਸਾਨੂੰ ਦੱਸਣਾਂ।
ਕਿਧਰ ਗਏ ਨੇ ਸ੍ਰੀ ਰਾਮ ਜੀ, ਬਿਨ ਮਿਲਿਆਂ ਨਹੀਂ ਵੱਸਣਾਂ,

ਭਾਰਦੁਆਜ ਜੀ ਕਿਹਾ ਰਿਸ਼ੀ ਜੀ ਤੁਸੀਂ ਹੋ ਬਹੁਤ ਸਿਆਣੇ।
ਰਾਮ ਤਾਂ ਹਨ ਸ਼੍ਰਿਸ਼ਟੀ ਦੇ ਮਾਲਕ ਸਾਰੀ ਦੁਨੀਆਂ ਜਾਣੇ,
ਵਿਸ਼ਨੂੰ ਦਾ ਅਵਤਾਰ ਨੇ ਉਹ ਤਾਂ ਰਜ਼ਾ ਚ ਰਾਜ਼ੀ ਰਹਿੰਦੇ।
ਉਹਨਾਂ ਦੀ ਚਿੰਤਾ ਨ ਕਰੀਏ ਸਦਾ ਸੁਖੀ ਹੋ ਬਹਿੰਦੇ,

ਪ੍ਰਭੂ ਦਾ ਭਜਨ ਉਹ ਆਪ ਨੇ ਕਰਦੇ ਲੋਕਾਂ ਨੂੰ ਕਰਵਾਂਦੇ।
ਭੁੱਲੇ ਭਟਕੇ ਲੋਕਾਂ ਦੀ ਉਹ ਭਟਕਣ ਸਭੀ ਮਿਟਾਂਦੇ,
ਕੰਵਲ ਜੀਕਰ ਜਲਦੇ ਕੋਲੋਂ ਹੈ ਨਿਰਲੇਪ ਹੀ ਰਹਿੰਦਾ।
ਸ੍ਰੀ ਰਾਮ ਨੂੰ ਵੀ ਸੰਸਾਰੀ ਦੁਖ ਨ ਕੁਝ ਵੀ ਕਹਿੰਦਾ,

ਉਹਨਾਂ ਸੰਗ ਸਤਸੰਗ ਸੀ ਕੀਤਾ ਪਤਾ ਅਸਾਨੂੰ ਲਗਿਆ।
ਉਹ ਹਨ ਮਹਾਂ ਤਿਆਗੀ ਦੱਸੋ ਉਹਨਾਂ ਨੂੰ ਕਿਸ ਠਗਿਆ,
ਵੈਰ ਵਰੋਧ ਜਾਂ ਈਰਖਾ ਉਕਾ ਨਹੀਂ ਕਿਸੇ ਸੰਗ ਕਰਦੇ।
ਮਾਤ ਕੇਕਈ ਤੇ ਕੋਈ ਵੀ ਨਹੀਂ ਇਲਜ਼ਾਮ ਉਹ ਧਰਦੇ,

ਭਰਤ ਜੀ ਤੁਸੀਂ ਉਦਾਸ ਨ ਹੋਵੋ ਵਿਆਕੁਲ ਹੋਵੋ ਕਾਹਨੂੰ।
ਸੀਤਾ ਜੀ ਤੇ ਲਛਮਣ ਜੀ ਵੀ ਸੁਖੀ ਨੇ ਦੱਸਾਂ ਤੁਹਾਨੂੰ,
ਹਰ ਬਨਬਾਸੀ ਦੇ ਮਨ ਉੱਤੇ ਪ੍ਰੇਮ ਦਾ ਰਾਜ ਨੇ ਕਰਦੇ।
ਹਰ ਪ੍ਰਾਣੀ ਦਾ ਬੇੜਾ ਪਾਰ ਨੇ ਕਰਦੇ ਪੂਰਾ ਵਰ ਦੇ,

ਬਾਲਮੀਕ ਰਿਸ਼ੀ ਦੇ ਆਸ਼ਰਮ ਵੱਲ ਸੀ ਰਾਮ ਪਧਾਰੇ।
ਨੇੜੇ ਹੀ ਕਿਤੇ ਹੋਣਗੇ ਓਥੇ ਮਿਲੇ ਜਾਂ ਸਨ ਪਰਵਾਰੇ,
ਭਾਰਦੁਆਜ ਰਿਸ਼ੀ ਨੇ ਸਦ ਇਹ ਮਦ ਉਪਦੇਸ਼ ਹੈ ਕੀਤਾ।
ਮਾਤ ਕੁਸ਼ੱਲਿਆ ਸ਼ਾਂਤ ਹੋਈ ਕੁਝ ਭਰਤ ਵੀ ਧੀਰਜ ਲੀਤਾ,

ਉਸ ਦੇ ਪੁੱਤ ਦਾ ਜੱਸ ਸੀ ਹੁੰਦਾ ਪੰਛੀ ਵੀ ਜੱਸ ਗਾਉਂਦੇ।
ਐਸਾਂ ਮਹਾ ਪੁਰਸ਼ ਰਾਮ ਸੀ ਉਸ ਨੂੰ ਪਸ਼ੂ ਵੀ ਧਿਆਉਂਦੇ,
ਮਾਤ ਕੁਸ਼ੱਲਿਆ ਸ੍ਰੀ ਰਾਮ ਦਾ ਸੁਣ ਕੇ ਜੱਸ ਖ਼ੁਸ਼ ਹੋਈ।
ਅੱਧਾ ਦੁਖ ਤਾਂ ਦੂਰ ਹੋ ਗਿਆ ਚਿੰਤਾ ਮਨ ਦੀ ਖੋਈ,

ਭਾਰਦਵਾਜ ਰਿਸ਼ੀ ਨੇ ਅੱਗੇ ਹੋਰ ਉਪਦੇਸ਼ ਇਹ ਦਿੱਤਾ।
ਵਿਸ਼ਨੂੰ ਦਾ ਅਵਤਾਰ ਰਾਮ ਹਨ ਜਾਣੋ ਪੱਕਾ ਥਿੱਤਾ,
ਉਹਨਾਂ ਦੇ ਅਵਤਾਰ ਧਾਰਨ ਦਾ ਹੋਰ ਮਨੋਰਥ ਜਾਣੋ।
ਧਰਤੀ ਤੇ ਹੈ ਪਾਪ ਵਧ ਰਿਹਾ ਇਸ ਨੂੰ ਜ਼ਰਾ ਪਛਾਣੋ।

ਰਾਖ਼ਸ਼ ਰੁਚੀਆਂ ਧਰਤੀ ਉੱਤੇ ਤੇਜੀ ਨਾਲ ਨੇ ਵਧੀਆਂ,
ਪੈਰ ਪੈਰ ਤੇ ਨੇਕੀਆਂ ਘਟੀਆਂ ਪਰ ਵਧੀਆਂ ਨੇ ਬਦੀਆਂ।
ਧੀਰਜ ਕਰੋ ਕਿ ਸ੍ਰੀ ਰਾਮ ਜੀ ਤੁਸਾਂ ਨੂੰ ਬੜਾ ਪਿਆਰਨ,
ਤੁਸਾਂ ਦੀ ਭਗਤੀ ਬਣੀ ਰਹੇਗੀ ਭੁੱਲ ਕਦੇ ਨ ਜਾਵਨ।

ਜੋ ਇੱਛਾ ਹੈ ਪ੍ਰਭੂ ਦੀ ਭਗਤੋ ਉਹ ਆਖਰ ਹੋ ਰਹਿਣੀ,
ਉਸ ਦੀ ਇੱਛਾ ਬਾਬਤ ਸਾਨੂੰ ਗਲ ਨ ਚਾਹੀਏ ਕਹਿਣੀ।
ਜੀਕਰ ਰਾਜਾ ਭਾਗੀਰਥ ਨੇ ਤਪ ਸੰਗ ਗੰਗ ਲਿਆਂਣੀ,
ਆਪਣਾਂ ਨਾਮ ਅਟੱਲ ਹੈ ਕੀਤਾ ਵਕਤ ਦੀ ਲੋੜ ਪਛਾਣੀ।

ਸ੍ਰੀ ਰਾਮ ਜੀ ਵੀ ਇਕ ਦਿਨ ਹੈ ਕਾਰਜ ਐਸਾ ਕਰਨਾਂ,
ਉਸ ਕਾਰਜ ਦੀ ਪੂਰਤੀ ਖ਼ਾਤਰ ਇਕ ਬਹਾਨਾਂ ਘੜਨਾਂ।
ਆਪ ਜਾਓ ਤੇ ਕਰੋ ਦੀਦਾਰੇ ਪਿਆਰ ਦੇ ਨਾਲ ਹੀ ਮਿਲਨਾਂ,
ਮਿਲ ਕੇ ਹੀ ਤਾਂ ਸਭੀ ਜੀਆਂ ਦਾ ਪਿਆਰ ਦਾ ਕੰਵਲ ਖਿਲਨਾਂ।

ਭਾਰਦੁਆਜ ਤੇ ਬ੍ਰਹਮ ਚਾਰੀਆਂ ਜੈ ਜੈ ਰਾਮ ਬੁਲਾਈ,
ਉਹਨਾਂ ਦੇ ਉਪਰਾਲੇ ਦੇ ਸੰਗ ਸਭ ਦੀ ਸੇਵ ਕਰਾਈ।
ਉੱਥੇ ਹੀ ਉਹ ਰਾਤ ਬਿਤਾਈ ਹੋਇਆ ਜਦੋਂ ਸਵੇਰਾ,
ਬਾਲਮੀਕ ਆਸ਼ਰਮ ਦੇ ਵੱਲ ਨੂੰ ਤੁਰਿਆ ਸਾਰਾ ਡੇਰਾ।

## ਸ੍ਰੀ ਰਾਮ ਤੇ ਭਰਤ ਮਿਲਾਪ

ਇੱਕ ਆਤਮਾ ਦੂਜੀ ਆਤਮਾ ਦੀ ਹੈ ਸਦਾ ਹੀ ਜਾਣੂ,
ਕਿਸੇ ਦੀ ਆਤਮਾ ਪ੍ਰਤੀਬਿੰਬ ਵੀ ਦੂਜੀ ਤਾਈਂ ਪਛਾਣੂੰ।
ਸ੍ਰੀ ਰਾਮ ਦਾ ਭਗਤ ਭਰਤ ਵੀ ਜਿਓਂ ਜਿਓਂ ਨੇੜੇ ਆਵੇ,
ਤਿਓਂ ਤਿਓਂ ਰਾਮ ਤੇ ਸੀਤਾ ਜੀ ਦੇ ਮਨ ਤੇ ਅਸਰ ਇਹ ਪਾਵੇ।

ਸੀਤਾ ਜੀ ਨੇ ਕਿਹਾ ਹੇ ਸੁਆਮੀ ਇਕ ਸਪਨਾਂ ਹੈ ਆਇਆ,
ਭਰਤ ਇਕ ਭਾਰੀ ਸੈਨਾਂ ਲੈ ਕੇ ਮਗਰ ਕਿਓਂ ਸਾਡੇ ਆਇਆ।
ਨਹੀਂ ਡੋਲਿਆ ਮੇਰਾ ਹਿਰਦਾ ਸ਼ਕ ਪਰ ਥੋੜਾ ਹੋਇਆ,
ਭਰਤ ਇਕ ਕਾਫਲਾ ਲੈ ਕੇ ਵੱਡਾ ਕਿਓਂ ਇਹ ਸਫਰ ਹੈ ਛੋਹਿਆ।

ਹੇ ਸੀਤਾ ਸ੍ਰੀ ਰਾਮ ਜੀ ਬੋਲੇ ਕੀ ਹੈ ਭਰਤ ਜੇ ਆਵੇ,
ਉਹ ਇਕ ਐਸਾ ਵੀਰ ਹੈ ਜਿਸ ਤੋਂ ਕੋਈ ਕਿਓਂ ਡਰ ਖਾਵੇ।
ਭਰਤ ਇਕ ਸਾਉ ਵੀਰ ਹੈ ਜਿਸ ਤੋਂ ਦਸ ਕਾਹਦਾ ਹੈ ਖਤਰਾ,
ਸਾਡੇ ਉਲਟ ਉਹ ਕੁਝ ਕਰ ਸਕੇ ਪਾੜ ਦਿਓ ਇਹ ਪੱਤਰਾ।

ਇਕ ਭੀਲ ਵੀ ਕੱਲ ਕਹਿੰਦਾ ਸੀ ਭਰਤ ਲੈ ਸੈਣਾਂ ਆਇਆ,
ਚਿੰਤਾ ਕਿਹੜੀ ਗੱਲ ਦੀ ਹੈ ਫਿਰ ਕਿਓਂ ਹੈ ਚਿੱਤ ਭੁਲਾਇਆ।
ਸੀਤਾ ਕਹੇ ਹੇ ਨਾਥ! ਤੁਸਾਂ ਦੇ ਹੁੰਦਿਆਂ ਕਾਹਦੀ ਫਿਕਰੇ,
ਜਿਨ੍ਹਾਂ ਜਿਹਾ ਕੋਈ ਬਲੀ ਨਹੀਂ ਹੈ ਸਾਰੇ ਜਗ ਵਿਚ ਜ਼ਿਕਰੇ ਏ।

ਅਜੇ ਇਹ ਗੱਲਾਂ ਹੋ ਰਹੀਆਂ ਸਨ ਲਛਮਣ ਭੱਜਾ ਆਇਆ,
ਭਰਤ ਆਇਆ ਹੈ ਸੈਣਾਂ ਲੈ ਕੇ ਆਉਂਦੇ ਆਖ ਸੁਨਾਇਆ।
ਪ੍ਰਭੂ ਜੀ ਭਰਤ ਆਇਆ ਹੈ ਵੇਖੋ ਭਾਰੀ ਲੈ ਕੇ ਸੈਣਾਂ,
ਉਸ ਦੇ ਨਾਲ ਮੈਂ ਯੁੱਧ ਕਰਾਂਗਾ ਲੜੇ ਬਿਨਾਂ ਨਹੀ ਰਹਿਣਾਂ।

ਇਕ ਵੀ ਪੁਰਸ਼ ਨਹੀ ਮੈਂ ਛੱਡਣਾਂ ਮਾਰ ਦਿਆਂਗਾ ਸਾਰੇ,
ਨੀਯਤ ਉਸ ਦੀ ਜਾਣ ਗਿਆ ਹਾਂ ਸ੍ਰੀ ਰਾਮ ਜੀ ਪਿਆਰੇ।
ਧੀਰਜ ਧਰੋ ਹੇ ਲਛਮਣ ਵੀਰੇ ਆਉਂਦੇ ਭਰਤ ਤਾਂ ਆਵੇ,
ਪਿਤਾ ਤੇ ਮਾਤਾ ਦਾ ਸੁਖ ਸਿਨਹਾ ਆਕੇ ਆਪ ਸੁਨਾਵੇ।

ਕੈਸੀ ਏ ਅਜ ਅਜੁਧਿਆ ਨਗਰੀ ਲੋਕ ਨੇ ਕੈਸੇ ਵੱਸਦੇ,
ਸ੍ਰੀ ਰਾਮ ਜੀ ਲਛਮਣ ਤਾਈਂ ਨਾਲ ਗੰਭੀਰਤਾ ਦੱਸਦੇ।
ਲਛਮਣ ਕਹੇ ਪ੍ਰਭੂ ਜੀ ਸੁਣਿਓ ਭਰਤ ਦੇਸ ਲਈ ਆਉਂਦਾ,
ਮਾਰ ਕੇ ਸਾਨੂੰ ਸਦਾ ਲਈ ਉਹ ਰਾਜ ਹੈ ਕਰਨਾਂ ਚਾਹੁੰਦਾ।

ਮਾਤ ਕੇਕਈ ਨੇ ਪੁੱਤਰ ਨੂੰ ਆਖ ਕੇ ਘੱਲਿਆ ਹੋਣਾਂ,
ਸਮਝ ਗਿਆ ਮੈਂ ਚਾਲ ਇਹ ਸਾਰੀ ਮੈਂ ਹੁਣ ਨਹੀਂ ਖਲੋਣਾਂ।
ਯੁੱਧ ਦੀ ਕਰੋ ਤਿਆਰੀ ਭ੍ਰਾਤਾ ਅੱਗੋਂ ਉਸ ਨੂੰ ਰੋਕੋ,
ਮੈਨੂੰ ਮਰਜ਼ੀ ਕਰਨ ਦਿਓ ਹੁਣ ਇਸ ਗੱਲੋਂ ਨ ਟੋਕੋ।

ਹੇ ਲਛਮਣ। ਤੁਸੀਂ ਕਾਹਲ ਕਰੋ ਨਾਂ ਸਮੇਂ ਦੀ ਚਾਲ ਨੂੰ ਤੱਕੋ,
ਅਨਦੇਖੇ ਅਨਸੁਣੇ ਦੇ ਬਾਝ ਆਪ ਨੂੰ ਦੋਸ ਲਾਣ ਤੋਂ ਡੱਕੋ।
ਧਰਮ ਤੇ ਨੀਤੀ ਇਹ ਕਹਿੰਦੀ ਹੈ ਬਾਝੋਂ ਸਨ ਮੁਖ ਹੋਇਆਂ,
ਕਿਸੇ ਦੇ ਮਨ-ਭਾਵਾਂ ਤੋਂ ਜਾਣੂ ਹੁੰਦਾ ਨਹੀਂ ਹੈ ਛੋਹਿਆਂ।

ਭਰਤ ਅਸਾਡਾ ਵੀਰ ਹੈ ਧਰਮੀ ਕਦੀ ਬੁਰਾ ਨ ਸੋਚੇ,
ਸਾਡੀ ਬਾਬਤ ਸੁਣ ਹੇ ਲਛਮਣ ਸਾਡਾ ਬੁਰਾ ਨ ਲੋਚੇ।
ਮਾਤ ਕੇਕਈ ਨੂੰ ਵੀ ਆਪਾਂ ਦੋਸ਼ ਨ ਉੱਕਾਂ ਦਈਏ,
ਕਰਮਾਂ ਵਿਚ ਹੈ ਲਿਖਿਆ ਜੋ ਕੁਝ ਓਸ ਤਰਾਂ ਹੀ ਸਹੀਏ।

ਪਤਾ ਨਹੀਂ ਅਗੋਂ ਕੀਹ ਹੋਣੈ ਜ਼ਰਾ ਸੰਭਲ ਕੇ ਰਹੀਏ,
ਉਸ ਮਾਲਕ ਤੇ ਰੱਖ ਭਰੋਸਾ ਗਲ ਨ ਵਾਧੂ ਕਹੀਏ।
ਭਰਤ ਹੈ ਆਉਂਦਾ ਕਰਨ ਸੁਆਗਤ ਆਓ ਅੱਗੋਂ ਚੱਲੀਏ,
ਜੀ ਆਇਆਂ ਆਖਣ ਲਈ ਉਸਨੂੰ ਆਪਣੇ ਮਨਾਂ ਨੂੰ ਠੱਲੀਏ।

ਗੁਰੂ ਵਸ਼ਿਸਟ ਵੀ ਹੋਣਗੇ ਨਾਲੇ ਪੂਜਾ ਉਸਦੀ ਕਰੀਏ,
ਵਹਿਮਾਂ ਦੇ ਵਿੱਚ ਪੈ ਕੇ ਐਵੇਂ ਡਰ ਡਰ ਕੇ ਨ ਮਰੀਏ।
ਧੀਰਜ ਤੋਂ ਕੰਮ ਲਵੋ ਹੇ ਲਛਮਣ ਸਮੇਂ ਨੂੰ ਹੋਰ ਉਡੀਕੋ,
ਮੰਨਿਆ ਤੁਸੀ ਹੋ ਬੀਰ ਬਲੀ ਪਰ ਐਵੇਂ ਨ ਪਏ ਚੀਕੋ।

ਜਾਣਦਾ ਹਾਂ ਕਿ ਤੁਸਾਂ ਦੀ ਤਾਕਤ ਪਰਬਤ ਵੀ ਢਾ ਸਕਦੀ,
ਪਰ ਆਪਣਾਂ ਬਲ ਸਾਂਭ ਕੇ ਰਖਣ ਦੀ ਵੀ ਜਾਚ ਆ ਸਕਦੀ।
ਪ੍ਰਭੂ ਜੀ ਤੁਸਾਂ ਦੀ ਮਾਇਆ ਦਾ ਹੈ ਆਉਂਦਾ ਅੰਤ ਨ ਕੋਈ,
ਵੈਰੀ ਨੂੰ ਵੀ ਮਿੱਤਰ ਸਮਝਣਾਂ ਇਹ ਗੱਲ ਕੈਸੀ ਹੋਈ।

ਲਛਮਣ ਅਜੇ ਤਾਂ ਬੋਲ ਰਿਹਾ ਸੀ ਪੰਛੀ ਬਨ ਚੋਂ ਉੱਡੇ,
ਹੋਰ ਜਾਨਵਰ ਨੱਸਣ ਲੱਗੇ ਕੁਝ ਵੜ ਚੱਲੇ ਖੁੱਡੇ।
ਸ਼ੋਰ ਮੱਚਿਆ ਚਾਰ ਚੁਫੇਰੇ ਪੈ ਗਈ ਹਾਲ ਦੁਹਾਈ,
ਰਥਾਂ ਦੇ ਪਈਆਂ ਦੀਆਂ ਆਵਾਜ਼ਾਂ ਸਭ ਨੂੰ ਦੇਣ ਸੁਨਾਈ।

ਧਮਕ ਘੋੜਿਆਂ ਦੇ ਸੁੰਬਾਂ ਦੀ ਧਰਤੀ ਪਈ ਹਿਲਾਵੇ,
ਤੋਰ ਹਾਥੀਆਂ ਵਾਲੀ ਸਹੀ ਨ ਧਰਤੀ ਕੋਲੋਂ ਜਾਵੇ।
ਸੈਨਿਕ ਬੋਲਣ ਸੰਖ ਵਜਾਵਣ ਨਾਲ ਸਿੰਘੇ ਵੀ ਨਾਲੇ,
ਉੱਚੀਆਂ ਵਾਜਾਂ ਨਾਲ ਗੂੰਜਿਆ ਬਨ ਹੁਣ ਕੌਣ ਸੰਭਾਲੇ।

ਲਛਮਣ ਵਾਤਾਵਰਨ ਬਦਲਿਆ ਵੇਖ ਕੇ ਇਹ ਗਲ ਕਹਿੰਦਾ,
ਆ ਗਏ ਨੇ ਤਾਂ ਆਉਣ ਦਿਓ ਹੁਣ ਮੈਨੂੰ ਜਬਤ ਨ ਰਹਿੰਦਾ।
ਸ਼ਸਤਰ ਲੈ ਕੇ ਕੁਟੀਆ ਵਿੱਚੋਂ ਲਛਮਣ ਬਾਹਰ ਆਇਆ,
ਨੇੜੇ ਹੋਰ ਜਲੂਸ ਆ ਗਿਆ ਸ਼ੋਰ ਸੀ ਜਿਸਨੇ ਪਾਇਆ।

ਬਨ ਵਿਚ ਸੈਣਾਂ ਆਈ ਵੇਖ ਕੇ ਭੀਲ ਬੜੇ ਘਬਰਾਏ,
ਉਹ ਵੀ ਸ਼ਸਤਰ ਸਾਰੇ ਲੈ ਕੇ ਕਰਨ ਸਹਾਇਤਾ ਆਏ।
ਗੁਰੂ ਵਸ਼ਿਸਟ ਦੇ ਨਾਲ ਭਰਤ ਵੀ ਪੈਦਲ ਤੁਰਦਾ ਆਵੇ,
ਨਾਲ ਸੁਮਿਤਰ ਅਤੇ ਮਾਤਾਵਾਂ ਵੇਖਕੇ ਮਨ ਵਿਗਸਾਵੇ।

ਵੇਖ ਕੇ ਸਭ ਨੂੰ ਲਛਮਣ ਵੀ ਹੁਣ ਕੁਝ ਗੰਭੀਰ ਹੈ ਹੋਇਆ,
ਕੁਝ ਹੈਰਾਨੀ ਕੁਝ ਸ਼ਰਮਿੰਦਗੀ ਕਰਕੇ ਚੁੱਪ ਖਲੋਇਆ।
ਸ੍ਰੀ ਰਾਮ ਜੋ ਜਾਣੀ ਜਾਣ ਸਨ ਬੁਲ੍ਹਾਂ 'ਚੋਂ ਮੁਸਕਾਏ,
ਸੀਤਾ ਜੀ ਦੇ ਨੈਣਾਂ ਵਿਚੋਂ ਖ਼ੁਸ਼ੀ ਦੇ ਅਥਰੂ ਆਏ।

ਕੋਮਲ ਹਿਰਦਾ ਧੜਕਨ ਲਗਾ ਤੱਕੇ ਜਦੋਂ ਨਜ਼ਾਰੇ,
ਗੁਰੂ ਵਸ਼ਿਸਟ ਤੇ ਹੋਰ ਕਈਆਂ ਦੇ ਕੀਤੇ ਜਦੋਂ ਦੀਦਾਰੇ।
ਸ੍ਰੀ ਰਾਮ ਦੀ ਜੈ ਦੇ ਨਾਹਰੇ ਉੱਚੀ ਸਭ ਨੇ ਲਾਏ,
ਜਿੰਨ੍ਹਾਂ ਦੀ ਆਵਾਜ਼ ਨੇ ਸਾਰਾ ਬਨ ਦਿੱਤਾ ਗੂੰਜਾਏ।

ਨੇੜੇ ਆਏ ਹੋਰ ਤਾਂ ਛੇਤੀ ਰਾਮ ਜੀ ਅੱਗੇ ਆਕੇ,
ਗੁਰੂ ਵਸ਼ਿਸਟ ਦੇ ਚਰਨਾਂ ਤੇ ਪ੍ਰਣਾਮ ਕਰੀ ਸਿਰ ਨਿਵਾਕੇ।
ਬਾਦ 'ਚ ਲਛਮਣ ਤੇ ਸੀਤਾ ਵੀ ਚਰਨੀਂ ਸੀਸ ਨਿਵਾਇਆ,
ਤਿੰਨਾਂ ਮਾਤਾਵਾਂ ਦੇ ਚਰਨਾਂ ਨੂੰ ਛੋਹ ਕੇ ਲਾਭ ਉਠਾਇਆ।

ਫੇਰ ਭਰਤ ਵੀ ਸ੍ਰੀ ਰਾਮ ਦੇ ਆਕੇ ਚਰਨੀ ਲੱਗਾ,
ਉੱਚੀ ਉੱਚੀ ਰੋਈ ਜਾਵੇ ਰੰਗ ਹੋਇਆ ਸੂ ਬੱਗਾ।
ਪ੍ਰਭੂ ਜੀ! ਮੈਨੂੰ ਬਖ਼ਸ਼ੋ ਛੇਤੀ ਜਦ ਦੇ ਤੁਸੀਂ ਹੋ ਆਏ,
ਚਾਰ ਚੁਫੇਰੇ ਵਿਚ ਅਜੁਧਿਆ ਘੁਪ ਹਨੇਰੇ ਛਾਏ।

ਨਗਰੀ ਬਹੁਤ ਉਦਾਸ ਹੋਈ ਏ ਉਜੜ ਜਾਏਗੀ ਸਾਰੀ,
ਪਰਜਾ ਮੇਰੇ ਨਾਲ ਜੋ ਆਈ ਹੋਈ ਉਦਾਸ ਹੈ ਭਾਰੀ।
ਮੈਂ ਨਹੀਂ ਕਰਨਾ ਰਾਜ ਪ੍ਰਭੂ ਜੀ ਉਹ ਹੈ ਹੱਕ ਤੁਹਾਡਾ,
ਰਘੂਕੁਲ ਦੀ ਮਰਯਾਦਾ ਤੋੜਨਾ ਹੱਕ ਨਹੀਂ ਹੈ ਸਾਡਾ।

ਵਾਪਸ ਚੱਲੋ ਅਰਜ਼ ਮੇਰੀ ਹੈ ਰਾਜ ਤਿਲਕ ਲਗਵਾਓ,
ਖਾਲੀ ਪਿਆ ਹੈ ਰਾਜ ਸਿੰਘਾਸਨ ਬੈਠ ਕੇ ਸ਼ਾਨ ਵਧਾਓ।
ਭਰਤ ਜਦੋਂ ਸੀ ਤਰਲੇ ਕਰਦਾ ਰਾਮ ਚਰਨ ਸਨ ਪਕੜੇ,
ਚੁਪ ਖੜੇ ਸਨ ਵੇਖਣ ਵਾਲੇ ਹੌਸਲੇ ਕਰਕੇ ਤਕੜੇ।

ਹਵਾ ਵੀ ਜਾਪੇ ਰੁਕ ਗਈ ਏ ਪੱਤੇ ਮੂਲ ਨ ਹਿੱਲਦੇ,
ਕੈਸਾ ਸਮਾਂ ਸੀ ਬੂਟਿਆਂ ਉੱਤੇ ਫੁਲ ਵੀ ਨਹੀਂ ਸਨ ਖਿਲਦੇ।
ਸ੍ਰੀ ਰਾਮ ਜੀ ਜੋ ਹਨ ਆਪ ਹੀ ਦਇਆ ਪ੍ਰੇਮ ਦੇ ਸਾਗਰ,
ਕ੍ਰਿਪਾ ਦ੍ਰਿਸ਼ਟੀ ਦੇ ਘਰ ਆਏ ਪਿਆਰ ਦੀ ਉਲੱਟੀ ਗਾਗਰ।

ਬਾਹਾਂ ਤੋਂ ਫੜ ਭਰਤ ਵੀਰ ਨੂੰ ਚੁਕ ਕੇ ਗਲੇ ਲਗਾਇਆ,
ਕਰਨ ਲੱਗੇ ਉਪਦੇਸ਼ ਫੇਰ ਉਹ ਆਦਰ ਨਾਲ ਬਿਠਾਇਆ।
ਭਰਤ ਜੀ ਤੁਸੀਂ ਤਾਂ ਸਮਝਦਾਰ ਹੋ ਦੱਸੋ ਕੀ ਸਮਝਾਵਾਂ,
ਰਘੂਕੁਲ ਦੀ ਮਰਯਾਦਾ ਇਹ ਵੀ ਤੈਨੂੰ ਆਖ ਸੁਨਾਵਾਂ।

ਬਚਨ ਪਾਲਣਾਂ ਹਰ ਹਾਲਤ ਵਿਚ ਪ੍ਰਾਣ ਜਾਏ ਤਾਂ ਜਾਏ,
ਆਦ ਤੋਂ ਰੀਤ ਚਲੀ ਹੈ ਆਉਂਦੀ ਕਿਸੇ ਨੂੰ ਭੁਲ ਨਾਂ ਪਾਏ।
ਮਾਤ ਕੇਕਈ ਦੀ ਇੱਛਾ ਹੈ ਤੁਸੀਂ ਹੀ ਰਾਜ ਸੰਭਾਲੋ,
ਬਚਿਆਂ ਦਾ ਹੈ ਧਰਮ ਵੀਰ ਜੀ ਧਰਮ ਆਪਣਾ ਪਾਲੋ।

ਮਾਤਾ ਪਿਤਾ ਦੀ ਆਗਿਆ ਮੰਨੇ ਬਾਲਕ ਸੁਖੀ ਹੈ ਰਹਿੰਦਾ,
ਮਾਪੇ ਰਾਜੀ ਤਾਂ ਰਬ ਰਾਜ਼ੀ ਸ਼ਾਸਤਰ ਇਹ ਗੱਲ ਕਹਿੰਦਾ।
ਪਿਤਾ ਜੀ ਤਾਂ ਪਰਲੋਕ ਸਿਧਾਏ ਜਿਓਂ ਭਗਵਾਨ ਦੀ ਇੱਛਿਆ,
ਇਕ ਦਿਨ ਬਿਸਤਰ ਗਲ ਹੈ ਹੋਣਾਂ ਜੋ ਧਰਤੀ ਤੇ ਵਿੱਛਿਆ।

ਚੌਦਾਂ ਸਾਲ ਬਨਵਾਸ ਲੰਘਦਿਆਂ ਕੀਹ ਲਗਦੀ ਏ ਦੇਰੀ,
ਅਸੀਂ ਅਜੁਧਿਆ ਮੁੜ ਆਵਾਂਗੇ ਪਾ ਜੰਗਲ ਦੀ ਫੇਰੀ।
ਬੜੇ ਸੁਖੀ ਹਾਂ ਮਨ ਲੱਗਾ ਹੈ ਏਥੇ ਸਾਡਾ ਸਭਦਾ,
ਪਸ਼ੂ ਪੰਛੀਆਂ ਭੀਲਾਂ ਦੇ ਸੰਗ ਜੀਵਨ ਬਣਿਆ ਢੱਬ ਦਾ।

ਇਹਨਾਂ ਦੇ ਹਿਰਦੇ ਨੇ ਨਿਰਮਲ ਵੈਰ ਨਹੀਂ ਹੈ ਉੱਕਾ,
ਦੁਖ ਸਾਨੂੰ ਏਥੇ ਨਹੀਂ ਕੋਈ ਸੰਕਟ ਹਰ ਇਕ ਮੁੱਕਾ।
ਸ੍ਰੀ ਰਾਮ ਤੇ ਭਰਤ ਜਦੋਂ ਸਨ ਆਪਸ ਦੇ ਵਿਚ ਮਿਲਦੇ,
ਇਕ ਦੂਜੇ ਸੰਗ ਸਾਂਝੇ ਕਰਦੇ ਵਲਵਲੇ ਆਪਣੇ ਦਿਲ ਦੇ।

ਸੀਤਾ ਮਾਤ ਕੁਸ਼ੱਲਿਆ ਅਤੇ ਸੁਮਿੱਤਰਾ ਨਾਲ ਕੇਕਈ,
ਤਿਨਾਂ ਦੇ ਚਰਨਾਂ ਤੇ ਆਕੇ ਜਾਣੋ ਡਿਗ ਪਈ।
ਮਹਾਰਾਜਾ ਦਸਰਥ ਦੀ ਮੌਤ ਦਾ ਬੜਾ ਹੀ ਦੁਖ ਸੀ ਹੋਇਆ,
ਅੱਖਾਂ ਵਿਚੋਂ ਇਹ ਦੁਖ ਸਾਰਾ ਅਥਰੂ ਬਣ ਕੇ ਚੋਇਆ।

ਪਿਤਾ ਸਮਾਨ ਧਰਮੀ ਸਹੁਰੇ ਦਾ ਦੁਖ ਹੈ ਅਨੁਭਵ ਕੀਤਾ,
ਕਹੇ ਕੁਸ਼ੱਲਿਆ ਪੁਤਰਗੀ ਸੀਤਾ! ਦੁਖ ਮਨ ਤੇ ਧਰ ਲੀਤਾ।
ਕਰੋ ਹੌਸਲਾ ਕੁਦਰਤ ਵੱਲੋਂ ਜੋ ਹੋਣਾਂ ਸੀ ਹੋਇਆ,
ਨਾਲ ਅਸਾਡੇ ਚੱਲੋ ਤਿਨੇ ਦੁਖ ਬੜਾ ਹੈ ਢੋਇਆ।

ਮਾਤ ਕੇਕਈ ਵੀ ਹੈ ਨਾਲੇ ਲੈਣ ਤੁਹਾਨੂੰ ਆਈ,
ਜਿਸ ਦੇ ਕਾਰਨ ਸੰਕਟ ਦੀ ਹੈ ਘਟਾ ਅਸਾਂ ਤੇ ਛਾਈ।
ਸੁਣ ਕੇ ਬਚਨ ਕੁਸ਼ੱਲਿਆ ਜੀ ਦੇ ਕੇਕੇਈ ਫਿਰ ਬੋਲੀ,
ਭਾਵੇਂ ਵਰ ਉਹ ਲੈ ਬੈਠੀ ਸੀ ਆਖੇ ਮਾਰਿਆ ਗੋਲੀ।

ਉਸਦਾ ਪੁੱਤਰ ਭਰਤ ਨਹੀਂ ਹੁਣ ਰਾਜ ਗੱਦੀ ਤੇ ਬਹਿਦਾ,
ਸਾਰਾ ਜਗ ਹੀ ਮੈਨੂੰ ਤਾਂ ਹੈ ਮੰਦੀ ਮੰਦੀ ਕਹਿੰਦਾ।
ਏਸੇ ਵਰ ਦੇ ਕਾਰਨ ਹੀ ਮੈਂ ਬੇਟਾ ਵਿਧਵਾ ਹੋਈ,
ਰਬ ਰੂਪ ਹਨ ਸ੍ਰੀ ਰਾਮ ਜੋ ਬਨਾਂ ਵਿਚ ਲਈ ਹੈ ਢੋਈ।

ਅੱਖਾਂ ਦੇ ਵਿਚ ਭਰੇ ਗਲੇਡੂ ਮੂੰਹੋ ਇਹ ਗਲ ਕਹਿੰਦੀ,
ਵੇ ਪੁਤਰ ਮੈਨੂੰ ਖਿਮਾ ਕਰੋ ਹੁਣ ਪੁੱਠੇ ਮੁੜੋ ਤਾਂ ਰਹਿੰਦੀ।
ਮੈਂ ਵੱਡੀ ਪਾਪਣ ਹਾਂ ਜਿਸ ਨੇ ਵਰ ਮੰਗੇ ਭੁਲ ਕੀਤੀ,
ਇਸ ਦੇ ਕਾਰਨ ਅਜ ਅਜੁਧਿਆ ਹੋਈ ਏ ਫੀਤੀ ਫੀਤੀ।

ਚਲੋ ਅਜੁਧਿਆ ਪਈ ਹੈ ਸੁੰਞੀ ਬਿਨਾਂ ਤੁਸਾਂ ਦੇ ਸਾਰੀ,
ਲੈਣ ਵਾਸਤੇ ਆਪ ਹਾਂ ਆਈ ਦੁੱਖੜੇ ਸਹਿ ਕੇ ਭਾਰੀ।
ਸੀਤਾ ਚੁਪ ਸੀ ਰੋਂਦੀ ਸੀ ਪਰ ਯਾਦ ਕਰੇ ਜਾਂ ਗੱਲਾਂ,
ਮਾਤ ਕੁਸ਼ੱਲਿਆ ਅਤੇ ਸੁਮਿਤਰਾ ਆਖਣ ਚੁੱਪ ਕਰ ਮੱਲਾ।

ਏਸੇ ਤਰਾਂ ਵੈਰਾਗ ਹੁੰਦਿਆ ਬੀਤ ਗਿਆ ਦਿਨ ਸਾਰਾ,
ਸ਼ਾਮ ਨੂੰ ਸਭ ਨੇ ਭੋਜਨ ਕੀਤਾ ਖੁਲਿਆ ਜਦੋਂ ਭੰਡਾਰਾ।
ਸ੍ਰੀ ਰਾਮ ਤੇ ਲਛਮਣ ਪਿਤਾ ਦੀ ਮੌਤ ਦਾ ਸ਼ੋਕ ਮਨਾਂਦੇ,
ਆਖਣ ਕੋਲ ਜੇ ਹੁੰਦੇ ਆਪਾਂ ਆਖਰੀ ਦਰਸ਼ਨ ਪਾਂਦੇ।

ਬੀਤੀ ਰਾਤ ਤਾਂ ਸੁੱਤੇ ਜਾਕੇ ਨਦੀ ਤੇ ਕਰ ਇਸ਼ਨਾਨੇ,
ਪੂਜਾ ਪਾਠ ਕਰੀ ਕੁਝ ਛਕਿਆ ਕੱਠੇ ਬੈਠੇ ਦਾਨੇ।
ਗੁਰੂ ਵਸ਼ਿਸਟ ਪ੍ਰਧਾਨ ਮੰਤਰੀ ਬੈਠ ਸਲਾਹੀਂ ਕਰਦੇ,
ਹੋਰ ਮੰਤਰੀ ਰਾਜਾ ਗੋਹ ਨੂੰ ਵੀ ਫਿਰ ਕੋਲ ਨੇ ਸੱਦ ਦੇ।

ਸ੍ਰੀ ਰਾਮ ਤੇ ਲਛਮਣ ਭਰਤ ਤੇ ਸ਼ਤਰੂਘਨ ਵੀ ਚਾਰੇ,
ਸਭਾ ਬੁਲਾਈ ਅਤੀ ਉਚੇਰੀ ਗੁਰੂ ਜੀ ਬਚਨ ਉਚਾਰੇ।
ਰਾਮ ਚੰਦਰ ਜੀ ਅਜ ਅਜੁਧਿਆ ਦਾ ਦੱਸੋ ਕੀ ਕਰੀਏ,
ਭਰਤ ਤਾਂ ਰਾਜ ਤਿਲਕ ਨਹੀਂ ਮੰਨਦਾ ਇਹ ਕਿਸ ਦੇ ਸਿਰ ਧਰੀਏ।

ਸ਼ਤਰੂਘਨ ਵੀ ਨਾਬਰ ਹੋਇਆ ਰਾਜ ਤਿਲਕ ਨਹੀਂ ਲੈਂਦਾ,
ਤਿੰਨੇ ਭਾਈ ਨੇ ਵੱਡੇ ਮੈਥੋਂ ਅੱਗੋਂ ਇਹ ਗਲ ਕਹਿੰਦਾ।
ਤੁਸੀਂ ਵੀ ਬਚਨ ਪਾਲਨ ਦੀ ਖਾਤਰ ਬਨਾਂ ਚ ਡੇਰਾ ਲਾਇਆ,
ਰਾਜ ਸਿੰਘਾਸਨ ਦਾ ਕੀ ਕਰੀਏ ਔਖਾ ਸਮਾਂ ਹੈ ਆਇਆ।

ਗੁਰੂ ਵਸ਼ਿਸਟ ਦੇ ਬਚਨ ਸੁਣੇ ਤਾਂ ਸ੍ਰੀ ਰਾਮ ਜੀ ਕਹਿੰਦੇ,
ਮਹਾ ਮੁਨੀ ਜੀ ਧਰਮ ਦੀ ਹਰ ਮਰਯਾਦਾ ਸੁਣਦੇ ਰਹਿੰਦੇ।
ਬਚਨ ਪਾਲਣਾਂ ਰਘੁਕੁਲ ਦੀ ਤਾਂ ਰੀਤ ਹੈ ਬੜੀ ਪੁਰਾਣੀ,
ਪਿਤਾ ਜੀ ਦੇ ਹੁਕਮਾਂ ਦਾ ਸਦਕਾ ਮੈਂ ਇਹ ਰੀਤ ਨਿਭਾਣੀ।

ਚੌਦਾਂ ਸਾਲ ਮੈਂ ਰਾਜ ਕਰਨ ਦਾ ਬਿਲਕੁਲ ਨਹੀਂ ਅਧਿਕਾਰੀ,
ਨਾਂ ਬਣ ਛੱਡ ਅਜੁਧਿਆ ਜਾਵਾਂ ਕਹਿ ਦਿੱਤਾ ਇਕ ਵਾਰੀ।
ਵੀਰ ਭਰਤ ਹੀ ਰਾਜ ਕਰੇਗਾ ਚੌਦਾਂ ਸਾਲਾਂ ਤਾਈਂ,
ਹੋਰ ਕਿਸੇ ਦੇ ਕੋਲ ਜੇ ਜਾਵੇ ਰਾਜ ਤਾਂ ਮੈਂ ਗੁਨਾਹੀ।

ਸਾਰੇ ਤੁਸੀਂ ਸਿਆਣੇ ਹੋ ਤੇ ਸਾਰੀਆਂ ਗੱਲਾਂ ਜਾਣੋਂ,
ਕਿਉਂ ਮਜਬੂਰ ਕਰੋ ਫਿਰ ਮੈਨੂੰ ਮੇਰੀ ਥਾਂ ਪਹਿਚਾਣੋ।
ਰਾਜ ਗੁਰੂ ਕੁਝ ਕਹਿਣ ਹੀ ਲੱਗੇ ਭਰਤ ਬੋਲਿਆ ਆਪੇ,
ਦਾਨ ਵਿਚ ਸੀ ਪਿਤਾ ਜੀ ਦਿਤਾ ਰਾਜ ਇਹ ਸਭ ਨੂੰ ਜਾਪੇ।

ਧਰਮ ਤੇ ਨੀਤੀ ਕਹਿੰਦੀ ਹੈ ਕਿ ਜਾਂ ਮੈ ਰਾਜ ਚਲਾਵਾਂ,
ਜਾਂ ਮੈਂ ਕਿਸੇ ਨੂੰ ਦਾਨ ਕਰਾਂ ਫਿਰ ਸਭ ਨੂੰ ਆਖ ਸੁਨਾਵਾਂ।
ਇਹੀ ਰਾਜ ਭਰਾਤਾ ਜੀ ਮੈਂ ਤੁਸਾਂ ਨੂੰ ਕਰਦਾਂ ਭੇਟਾ,
ਰਾਜ ਤਿਲਕ ਲੈ ਰਾਜ ਚਲਾਓ ਤਾਜ ਤੁਸਾਂ ਸਿਰ ਧਰਦਾਂ।

ਰਾਜ ਗੁਰੂ ਤੇ ਰਾਜ ਮੰਤਰੀ ਬੈਠੇ ਤਿੰਨੇ ਭਾਈ,
ਤਿੰਨੇ ਮਾਤਾਵਾਂ ਸਨਮੁਖ ਹੋ ਪੂਰੀ ਦੇਣ ਗਵਾਹੀ।
ਸਭ ਪ੍ਰਵਾਨ ਕਰਨ ਕਿ ਰਾਜ ਨੂੰ ਤੁਸੀਂ ਹੀ ਆਪ ਚਲਾਓ,
ਕਰੋ ਨਿਰਾਸ ਨ ਸਾਨੂੰ ਸਭ ਨੂੰ ਆਪਣੇ ਘਰ ਮੁੜ ਆਓ।

ਤੁਸਾਂ ਬਿਨਾਂ ਹੇ ਨਾਥ ਜੀ ਸੁਣਿਓ ਰਾਜ ਨਹੀਂ ਚਲ ਸਕਣਾਂ,
ਨਗਰੀ ਦੇ ਵਸਨੀਕ ਸਾਰਿਆਂ ਕਹਿਣ ਤੇ ਨਹੀਂ ਜੇ ਝਕਣਾਂ,
ਸ੍ਰੀ ਰਾਮ ਜੀ ਕਿਹਾ ਭਰਤ ਨੂੰ ਤੇਰਾ ਪਿਆਰ ਅਮੁੱਲੈ।
ਸ਼ਰਧਾ ਭਾਵ ਤੇਰਾ ਇਹ ਵੀਰੇ ਮੇਰੇ ਲਈ ਵਡਮੁੱਲੈ,

ਤੂੰ ਧੰਨਤਾ ਦੇ ਯੋਗ ਹੈ ਐ ਪਰ ਪਿਤਾ ਦਾ ਹੁਕਮ ਵੀ ਮੰਨਣਾਂ,
ਤੇਰਾ ਬਚਨ ਜੇ ਮੰਨ ਲਵਾਂ ਤਾਂ ਪਾਪ ਦਾ ਭਾਗੀ ਬਣਨਾਂ।
ਪਿਤਾ ਜੀ ਮੈਂ ਤੇ ਮਾਤ ਕੇਕਈ ਪਾਪ ਤੇ ਭਾਗੀ ਬਣੀਏ,
ਰਾਜ ਸਿੰਘਾਸਣ ਤੁਸੀਂ ਸੰਭਾਲੋ ਹੋਰ ਨ ਤਾਣਾਂ ਤਣੀਏ।

ਸ੍ਰੀ ਰਾਮ ਜੀ ਬੜੀ ਦੇਰ ਤਕ ਰਹੇ ਨਸੀਹਤਾਂ ਕਰਦੇ,
ਰਾਜ ਸਿੰਘਾਸਣ ਤੇ ਬੈਠਣ ਲਈ ਭਰਤ ਨ ਹਾਮੀ ਭਰਦੇ।
ਸ੍ਰੀ ਰਾਮ ਨੂੰ ਰਾਜ ਸਿੰਘਾਸਣ ਦੇਣ ਲਈ ਜਿਦ ਕੀਤੀ,
ਹੇ ਕਸ਼ਤਰੀ ਕੁਲ ਭੂਸ਼ਨ ਜੀ ਪਾਲੋ ਆਪਣੀ ਰੀਤੀ।

ਰਘੁਕੁਲ ਦੇ ਅਣ ਛਿਪਦੇ ਸੂਰਜ ਬੇਣਤੀ ਇਹ ਪਰਵਾਨੋ,
ਸਾਡੀ ਅਤੇ ਅਜੁਧਿਆ ਦੀ ਮਜਬੂਰੀ ਨੂੰ ਪਹਿਚਾਣੋ।
ਮੈਂ ਜੇ ਹੁੰਦਾ ਵਿਚ ਅਜੁਧਿਆ ਇਹ ਨਹੀ ਸੀ ਕੰਮ ਹੋਣਾਂ,
ਮਾਤਾ ਮੇਰੀ ਮੇਰੇ ਹੁੰਦਿਆ ਨਹੀਂ ਸੀ ਝਗੜਾ ਛੋਹਣਾਂ।

ਰਾਜ ਮੰਗਣ ਮੈਂ ਨਹੀਂ ਸੀ ਦੇਣਾ ਕੁਝ ਵੀ ਹੁੰਦਾ ਚਾਹੇ,
ਮਾਤਾ ਦਾ ਮੈਂ ਖੂਨ ਸੀ ਕਰਨਾਂ ਚਾਹੇ ਲਗਦਾ ਫਾਹੇ।
ਤੁਸਾਂ ਦਾ ਰਹਿਣਾ ਬਣਬਾਸੀ ਬਣ ਪਰਜਾ ਲਈ ਨਹੀਂ ਚੰਗਾ,
ਰਾਖਸ਼ ਰਾਜ ਨੂੰ ਨਸ਼ਟ ਕਰਨਗੇ ਉਲਟੀ ਵੱਗਣੀ ਗੰਗਾ।

ਝਲ ਨਹੀ ਸਕਦੀ ਸਾਰੀ ਪਰਜਾ ਪ੍ਰਭੂ ਜੀ ਰਾਮ ਵਿਛੋੜਾ,
ਰਾਮ ਭਗਤ ਕਈ ਛੱਡ ਬੈਠੇ ਨੇ ਅੰਨ ਕੁਝ ਖਾਂਦੇ ਥੋੜਾ।
ਨਾਮ ਤੁਸਾਂ ਦਾ ਜਪੀ ਨੇ ਜਾਂਦੇ ਕਿਸੇ ਦੀ ਗਲ ਨ ਸੁਣਦੇ,
ਕੁਝ ਮੰਦਰੀਂ ਬਹਿ ਪੂਜਾ ਕਰਦੇ ਯਾਦ ਕਰਨ ਸਿਰ ਧੁਨਦੇ।

ਪਿਤਾ ਜੀ ਨੇ ਇਹ ਗ਼ਲਤੀ ਕੀਤੀ ਕਾਮ ਵੱਸ ਜੋ ਹੋਏ,
ਐਸੀ ਇਸਤਰੀ ਦੇ ਵਰ ਮੰਨੇ ਸੋਚ ਦੇ ਬੂਹੇ ਢੋਏ।
ਮੇਰਾ ਇੰਤਜ਼ਾਰ ਕਰ ਲੈਂਦੇ ਪੁੱਛ ਮੇਰੇ ਤੋਂ ਲੈਂਦੇ,
ਮੈਂ ਹਾਂ ਕਰਦਾ ਤਾਂ ਵਰ ਮੰਨਦੇ ਹੋਰ ਨ ਕੁਝ ਵੀ ਕਹਿੰਦੇ।

ਤੁਸਾਂ ਤੋਂ ਬਿਨਾਂ ਤੇ ਕਦੀ ਅਸਾਂ ਨਹੀਂ ਰਾਜ ਤਖ਼ਤ ਤੇ ਬਹਿਣਾ,
ਆਪ ਬਿਨਾਂ ਮੈਂ ਸੁਣੋ ਪ੍ਰਭੂ ਜੀ ਪਰਜਾ ਨੂੰ ਕੀਹ ਕਹਿਣਾ।
ਬੇਣਤੀ ਮੰਨੋ ਚਲੋ ਅਜੁਧਿਆ ਨਾਲ ਅਸਾਡੇ ਛੇਤੀ,
ਮਾਲਕ ਬਿਨਾਂ ਤਾਂ ਸੁਕ ਚੱਲੀ ਏ ਰਾਜ ਦੀ ਸਾਰੀ ਖੇਤੀ।

ਰਤਾ ਕੁ ਰੁਕ ਕੇ ਫੇਰ ਭਰਤ ਜੀ ਅੱਗੋਂ ਏਦਾਂ ਬੋਲੇ,
ਤੁਸੀਂ ਜੇ ਰਾਜ ਦਾ ਕਾਜ ਸੰਭਾਲੋ ਸੰਭਲ ਜਾਣ ਮਨ ਡੋਲੇ।
ਸ਼ਤਰੂ ਥਰ ਥਰ ਕੰਬ ਜਾਣਗੇ ਹੈ ਪ੍ਰਤਾਪ ਤੁਹਾਡਾ,
ਹਰ ਪਾਸੇ ਜੈ ਕਾਰ ਹੋਵੇਗੀ ਸੁੱਖ ਹੋਵੇਗਾ ਡਾਹਡਾ।

ਨਿੰਦਿਆ ਕਰਨੀ ਬੰਦ ਕਰਨਗੇ ਏਸ ਰਾਜ ਦੇ ਲੋਕੀਂ,
ਤੁਸਾਂ ਜੇ ਰਾਜ ਤਿਲਕ ਨਹੀਂ ਲੈਣਾ ਮੈਂ ਵੀ ਹੈ ਹਿੱਕ ਠੋਕੀ।
ਜਟਾ ਜੂਟ ਮੈ ਬਣ ਬਾਸੀ ਬਨਾਂ ਦੇ ਵਿਚ ਰਹਾਂਗਾ,
ਨਹੀਂ ਅਜੁਧਿਆ ਨਗਰੀ ਜਾਣਾ ਸੱਚੀ ਗੱਲ ਕਹਾਂਗਾ।

ਭਰਤ ਦੀਆਂ ਅਰਜੋਈਆਂ ਨੇ ਸ੍ਰੀ ਰਾਮ ਤੇ ਅਸਰਤਾਂ ਪਾਇਆ,
ਪਰ ਮਰਯਾਦਾ ਵਿਚ ਬੰਨ੍ਹੇ ਸਨ ਰਸਤਾ ਨਜ਼ਰ ਨ ਆਇਆ।
ਪਿਤਾ ਜੀ ਵਚਨ ਸੀ ਦੇਵਨ ਵਾਲੇ ਉਹ ਪਰਲੋਕ ਸਿਧਾਰੇ,
ਮਾਤ ਕੇਕਈ ਵਰ ਲੈ ਚੁੱਕੀ ਚਲ ਸਕਦੇ ਨਹੀ ਚਾਰੇ।

ਰਾਜ ਤਾਂ ਭਲਾ ਭਰਤ ਦੇ ਦੇਵੇ ਕੌਣ ਬਚਨ ਪਰਤਾਵੇ,
ਰਾਖ਼ਸ਼ਾਂ ਦੀ ਸੁੱਧ ਲਈ ਸੀ ਜਾਣੀ ਭਰਤ ਨੂੰ ਕੋਈ ਸਮਝਾਵੇ।
ਜਿਸ ਕਾਰਨ ਹੀ ਵਿਸ਼ਨੂੰ ਜੀਨੇ ਜਨਮ ਮਨੁੱਖਾ ਲੀਤਾ,
ਜੇ ਏਦਾਂ ਨ ਹੋਇਆ ਤਾਂ ਫਿਰ ਕੀਹ ਜਾਏਗਾ ਕੀਤਾ।

ਸਾਰਾ ਦਿਵਸ ਵਿਚਾਰਾਂ ਹੋਈਆਂ ਹੱਲ ਨ ਕੋਈ ਨਿਕਲੇ,
ਗੁਰੂ ਵਿਸ਼ਸ਼ਟ ਤੇ ਦੂਸਰਿਆਂ ਦੀਆਂ ਕੋਸ਼ਿਸ਼ਾਂ ਟੰਗੀਆਂ ਛਿਕਲੇ।
ਕੋਈ ਵੀ ਹੱਲ ਨਿਕਲਿਆ ਨਾਂ ਤਾਂ ਭਰਤ ਨੂੰ ਫਿਰ ਸਮਝਾਇਆ,
ਸ੍ਰੀ ਰਾਮ ਮਰਯਾਦਾ ਵਿਚ ਨੇ ਪੱਕੇ ਆਖ ਸੁਨਾਇਆ।

ਚੌਦਾਂ ਸਾਲ ਉਹ ਰਹਿਣ ਬਨਾਂ ਵਿਚ ਪੱਕੀ ਕਰਕੇ ਜਾਣੋ,
ਭਰਤ ਕਹੇ ਮੈਂ ਨਾਲ ਰਹਾਂਗਾ ਮੇਰੀ ਗੱਲ ਪਰਵਾਨੋਂ।
ਸ੍ਰੀ ਰਾਮ ਜੀ ਇਕ ਵੇਰਾਂ ਫਿਰ ਭਰਤ ਨੂੰ ਇਹ ਸਮਝਾਇਆ,
ਪਿਤਾ ਜੀ ਅਰ ਤੇਰੇ ਨਾਨਾ ਜੀਨੇ ਸੀ ਇਹ ਮਤਾ ਪਕਾਇਆ।

ਕੇਕਈ 'ਚੋਂ ਜੋ ਪੁੱਤ ਹੋਵੇ ਰਾਜ ਕਰੇਗਾ ਓਹੀ,
ਤਾਂ ਹੀ ਇਹ ਰਿਸ਼ਤਾ ਹੋਵੇਗਾ ਨਹੀਂ ਤੇ ਬਣੇ ਦਰੋਹੀ।
ਦੇਵਾਸੁਰ ਸੰਗਰਾਮ ਦੇ ਵੇਲੇ ਦੋ ਸੀ ਬਚਨ ਵੀ ਦਿੱਤੇ,
ਕੇਕਈ ਨੂੰ ਯਾਦ ਰਹੇ ਵਿਚ ਜੋ ਉਸ ਨੇ ਹਨ ਲਿੱਤੇ।

ਆਪਾਂ ਜਦੋਂ ਜਵਾਨ ਹੋਏ ਤਾਂ ਪਿਤਾ ਜੀ ਮੋਹ ਵੱਸ ਹੋਕੇ,
ਭੁਲ ਗਏ ਉਹ ਬਚਨ ਜੋ ਕੀਤੇ ਪੁੱਤਰਾਂ ਵਿਚ ਖਲੋਕੇ।
ਮੈਨੂੰ ਰਾਜ ਸਿੰਘਾਸਨ ਉੱਤੇ ਹੈ ਬੈਠਾਣਾਂ ਚਾਹਿਆ,
ਚੰਗਾ ਹੋਇਆ ਕੇਕਈ ਨੇ ਵਰ ਮੰਗ ਧਰਮ ਬਚਾਇਆ।

ਮੇਰੇ ਲਈ ਤਾਂ ਬਨੋ ਬਾਸ ਹੈ ਦੰਡਕ ਬਨ ਨੂੰ ਚੱਲਿਆ,
ਏਥੇ ਤੁਸੀਂ ਭਰਤ ਸੀ ਰਹਿਣਾਂ ਕਿਹਾ ਤੁਹਾਨੂੰ ਕੱਲਿਆਂ।
ਪੁੱਤਰਾਂ ਹੀ ਤਾਂ ਪਿਤਾ ਦੇ ਕੀਤੇ ਬਚਨ ਨੇ ਪੂਰੇ ਕਰਨੇ,
ਸਾਊ ਪੁੱਤਰਾਂ ਨੇ ਹੀ ਪਿਤਾ ਦੇ ਕਰਜ਼ ਨੇ ਲਾਹ ਕੇ ਧਰਨੇ।

ਰਾਜ ਗੁਰੂ ਪ੍ਰਧਾਨ ਮੰਤਰੀ ਦਾ ਆਖਾ ਅਜ ਮੰਨੋ,
ਰਾਜ ਸਿੰਘਾਸਨ ਉੱਤੇ ਬੈਠੋ ਆਸ ਦਾ ਲੱਕ ਨ ਭੰਨੋ।
ਲੰਮੀ ਸੋਚੀ ਭਰਤ ਪੈ ਗਿਆ ਮਨ ਵਿਚ ਇਕ ਗਲ ਆਈ,
ਆਖ ਕੇ ਉਸ ਨੇ ਇਕ ਖੜਾਂ ਦੀ ਜੋੜੀ ਝਟ ਮੰਗਵਾਈ।

ਸ੍ਰੀ ਰਾਮ ਜੀ ਅੱਗੇ ਰਖ ਕੇ ਹੱਥ ਬੰਨ੍ਹ ਬੇਣਤੀ ਕਰਦਾ,
ਕਿਰਪਾ ਕਰੋ ਖੜਾਵਾਂ ਚਰਨੀ ਪਾਓ ਅਗੋਂ ਮੈਂ ਹਾਂ ਦਸਦਾ।
ਇਹ ਇੱਛਾ ਹੈ ਮੇਰੀ ਸ਼ਾਇਦ ਮਸਲਾ ਹੱਲ ਹੋ ਜਾਏ,
ਜਾਣ ਗਏ ਸਨ ਸ੍ਰੀ ਰਾਮ ਜੀ ਉਠ ਕੇ ਚਰਨ ਛੁਹਾਏ।

ਭਰਤ ਖੜਾਵਾਂ ਚੁੱਕ ਕੇ ਆਪਣੇ ਸਿਰ ਮੱਥੇ ਨੂੰ ਲਾਵੇ,
ਆਖੇ ਕਿਰਪਾ ਪ੍ਰਭੂ ਸੀ ਕਰਨੀ ਮੇਰੇ ਮਨ ਜੋ ਆਵੇ।
ਬਚਨ ਦਿਓ ਕਿ ਬਨੋਂਬਾਸ ਤੋਂ ਜਦੋਂ ਵੀ ਮੁੜ ਘਰ ਆਵੋ,
ਰਾਜ ਸਿੰਘਾਸਨ ਉੱਤੇ ਬਹਿਕੇ ਪੂਰਾ ਰਾਜ ਚਲਾਵੋ।

ਸ੍ਰੀ ਰਾਮ ਜੀ ਕਿਹਾ ਹੇ ਵੀਰੇ ਵਹਿਦਾ ਮੈ ਹਾਂ ਕਰਦਾ,
ਚੌਂਦਾ ਸਾਲਾਂ ਪਿੱਛੋ ਆ ਕੇ ਪੈਰ ਜਾਂ ਏਥੇ ਧਰਦਾ।
ਰਾਜ ਸਿੰਘਾਸਨ ਤੇ ਬੈਠਾਂਗਾ ਰਾਜ ਨੂੰ ਆਪ ਚਲਾਵਾਂ,
ਉਤਨਾਂ ਚਿਰ ਹੇ ਭਰਤ ਵੀਰ ਜੀ ਤੈਨੂੰ ਤਖ਼ਤ ਬਿਠਾਵਾਂ।

ਲਓ ਫਿਰ ਪ੍ਰਭੂ ਜੀ ਭਰਤ ਹੈ ਕਹਿੰਦਾ ਮੇਰਾ ਬਚਨ ਵੀ ਹੋਇਆ,
ਜਟਾ ਜੂਟ ਮੈਂ ਰਹਾਂਗਾ ਤਦ ਤਕ ਜਿਵੇਂ ਤੁਸਾਂ ਨੂੰ ਸੋਹਿਆ।
ਕੰਦ ਮੂਲ ਖਾ ਕਰਾਂ ਗੁਜ਼ਾਰਾ ਰਹਾਂ ਗਾ ਨਗਰੀਓਂ ਪਾਸੇ,
ਰਾਜ ਸਿੰਘਾਸਣ ਉੱਤੇ ਖੜਾਵਾਂ ਰੱਖਾਂ ਗਾ ਅਰਦਾਸ ਏ।

ਮੰਤਰੀ ਮੈਥੋਂ ਪੁੱਛਣ ਸਲਾਹਾਂ ਹੋ ਕੇ ਖ਼ੁਸ਼ ਮੈ ਦੇਣੀ,
ਸ਼ਤਰੂਘਨ ਤੇ ਮੰਤਰੀਆਂ ਦੀ ਕਰਨੀ ਮਦਦ ਹੈ ਪੈਣੀ।
ਇਕ ਸ਼ਰਤ ਹੈ ਹੋਰ ਵੀ ਸਾਰੇ ਸੁਣਿਓ ਪ੍ਰਭੂ ਜੀ ਮੇਰੇ,
ਚੌਂਦਾਂ ਸਾਲਾਂ ਬਾਦ ਨ ਆਏ ਖ਼ਤਮ ਹੋਣਗੇ ਜੇਰੇ।

ਅੱਗ ਵਿਚ ਜ਼ਿੰਦਾ ਸੜ ਜਾਵਾਂਗਾ ਰਾਮ ਰਾਮ ਮੈਂ ਕਰਦਾ,
ਤੁਸਾਂ ਦਾ ਹੋਰ ਵਿਛੋੜਾ ਪ੍ਰਭੂ ਜੀ ਮੈਂ ਉੱਕਾਂ ਨਹੀਂ ਜਰਦਾ।
ਦਿਓ ਖੜਾਵਾਂ ਲੈ ਤੁਰਦਾ ਹਾਂ ਵੱਲ ਅਜੁਧਿਆ ਜਾਵਾਂ,
ਰਾਮ ਚੰਦਰ ਦੀ ਜੈ ਜੈ ਹੋਵੇ ਸਭ ਨੂੰ ਆਖ ਸੁਨਾਵਾਂ।

ਭਰਤ ਨੇ ਸ੍ਰੀ ਰਾਮ ਦੀ ਜੈ ਦੇ ਜਦੋਂ ਸੀ ਨਾਰੇ ਲਾਏ,
ਗੂੰਜ ਉਠਿਆ ਜੰਗਲ ਸਾਰਾ ਸਭ ਨੇ ਸ਼ੁਕਰ ਮਨਾਏ।
ਸ੍ਰੀ ਰਾਮ ਨੇ ਭਰਤ ਤੇ ਸ਼ਤਰੂਘਨ ਨੂੰ ਗਲੇ ਲਗਾਇਆ,
ਪਿਆਰ ਅਤੇ ਸਤਿਕਾਰ ਵੀ ਦਿੱਤਾ ਬਹੁਤਾ ਮਾਨ ਵਧਾਇਆ।

ਗੁਰੂ ਵਸ਼ਿਸਟ ਤੇ ਤਿੰਨ ਮਾਤਾਵਾਂ ਦੇ ਫਿਰ ਚਰਨੀਂ ਲੱਗੇ,
ਚਰਨ ਧੂੜ ਲੈ ਮੱਥੇ ਲਾਈ ਹੋ ਉਹਨਾਂ ਦੇ ਅੱਗੇ।
ਭਰਤ ਨੇ ਸ੍ਰੀ ਰਾਮ ਚੰਦਰ ਦੀ ਫਿਰ ਪਰਕਾਰਮਾ ਕੀਤੀ,
ਸ਼ਤਰੂਘਨ ਸੰਗ ਰਥ ਤੇ ਬਹਿਕੇ ਬਦਲੀ ਸਾਰੀ ਨੀਤੀ।

ਮਾਤ ਕੁਸ਼ੱਲਿਆ ਨੂੰਹ ਪੁਤਰਾਂ ਨੂੰ ਬੜੇ ਪਿਆਰ ਸੰਗ ਤਕਿਆ,
ਰਾਮ ਤੇ ਲਛਮਣ ਸੀਤਾ ਤੋਂ ਵੀ ਧੀਰਜ ਹੋ ਨ ਸਕਿਆ।
ਪਿਆਰ ਦੇ ਬਚਨ ਕਰੇ ਆਪਸ ਵਿਚ ਇਕ ਦੂਜੇ ਤੋਂ ਵਿਛੜੇ,
ਸੈਣਾ ਸਾਰੀ ਪਿੱਛਾਂ ਨੂੰ ਪਰਤੀ ਵਿਚ ਅਜੁਧਿਆ ਅਪੜੇ।

ਦਸ਼ਾ ਅਜੁਧਿਆ ਨਗਰੀ ਸਾਰੀ ਦੀ ਅਤਿ ਮੰਦੀ ਹੋਈ,
ਨਗਰੀ ਸੀ ਜਿਓਂ ਬਾਲੀ ਉਮਰੇ ਵਿਧਵਾ ਬਣਦੀ ਕੋਈ।
ਉਸ ਵਿਧਵਾ ਦੇ ਨੇੜੇ ਦੁਨੀਆਂ ਵਾਲਾ ਕੋਈ ਨ ਆਉਂਦਾ,
ਬੈਠ ਇਕੱਲੀ ਰੋਵੇ ਹਰਦਮ ਚੁਪ ਨ ਕੋਈ ਕਰਾਉਂਦਾ।

ਪ੍ਰਭੂ ਦੇ ਸੰਗ ਅਜੁਧਿਆ ਨਗਰੀ ਖ਼ੁਸ਼ੀਆਂ ਵਿਚ ਸੀ ਗੁੱਝੀ,
ਅਜ ਇਹ ਉੱਜੜੀ ਉੱਜੜੀ ਜਾਪੇ ਬਰਬਾਦੀ ਵਿਚ ਰੁੱਝੀ।
ਦੀਪਾਂ ਦੀ ਲੋ ਮੱਧਮ ਸੀ ਗ਼ਮ ਗੀਨ ਹੋਏ ਨਰ ਨਾਰੀ,
ਰਾਜ ਦਰਬਾਰ ਚੋਂ ਉੱਡੀਆਂ ਖ਼ੁਸ਼ੀਆਂ ਛਾਈ ਉਦਾਸੀ ਭਾਰੀ।

ਹੱਸਦਾ ਗਾਉਂਦਾ ਨਾਂ ਹੀ ਨੱਚਦਾ ਕੋਈ ਨਜ਼ਰੀ ਆਵੇ,
ਵਿਚ ਅਜੁਧਿਆ ਨਗਰੀ ਬੰਦਾ ਜੋ ਆਵੇ ਪਛਤਾਵੇ।
ਭਰਤ ਅਤੇ ਸ਼ਤਰੂਘਨ ਤਿੰਨੇ ਮਾਤਾਵਾਂ ਵੀ ਨਾਲੇ,
ਰਾਜ ਮਹਿਲ ਵਿਚ ਪੁੱਜੇ ਤਾਂ ਫਿਰ ਵੇਖੇ ਮੰਦੜੇ ਹਾਲੇ।

ਦੀਵੇਂ ਤਾਂ ਜਗਦੇ ਸਨ ਐਪਰ ਚਾਨਣ ਨਹੀਂ ਸੀ ਹੋਇਆ,
ਚੰਦਨ ਧੂਪ ਧੁਖੀ ਸੀ ਐਪਰ ਮਹਿਕ ਨੇ ਬੂਹਾ ਢੋਇਆ।
ਰਾਜ ਦਰਬਾਰ 'ਚ ਹਾਜ਼ਰ ਹੋਏ ਰਾਜ ਮੰਤਰੀ ਸਾਰੇ,
ਰਿਸ਼ੀ ਵਿਸ਼ਸਟ ਤੇ ਮੰਤਰੀਆਂ ਨੂੰ ਭਰਤ ਇਹ ਬਚਨ ਉਚਾਰੇ।

ਸ੍ਰੀ ਰਾਮ ਦਾ ਰਾਜ ਰਹੇਗਾ ਸੇਵਕ ਬਣ ਮੈਂ ਰਹਿਣਾ,
ਸਾਰੀਆਂ ਰਸਮਾਂ ਪੂਰੀਆਂ ਕਰਕੇ ਮੰਨੋ ਮੇਰਾ ਕਹਿਣਾ।
ਰਾਜ ਸਿੰਘਾਸਨ ਉੱਤੇ ਰੱਖੋ ਰਾਮ ਜੀ ਦੀਆਂ ਖੜਾਵਾਂ,
ਰੋਜ਼ ਮੈਂ ਇਹਨਾਂ ਖੜਾਵਾਂ ਅੱਗੇ ਅਪਣਾ ਸੀਸ ਝੁਕਾਵਾਂ।

ਸ੍ਰੀ ਰਾਮ ਦੇ ਆਉਣ ਤੀਕ ਹੁਣ ਰਾਜ ਸੰਭਾਲੋ ਸਾਰੇ,
ਰਾਜ ਅਧਿਕਾਰੀ ਰਾਜ ਦੇ ਮਾਲਕ ਜੰਗਲ ਵਿਚ ਪਧਾਰੇ।
ਨੰਦੀ ਪਿੰਡ 'ਚ ਕੁਟੀਆਂ ਪਾ ਕੇ ਮੈਂ ਉੱਥੇ ਹੀ ਰਹਿਣਾਂ,
ਇੰਤਜ਼ਾਰ ਵਿਚ ਸ੍ਰੀ ਰਾਮ ਦੀ ਮੈਂ ਰਸਤੇ ਵਿਚ ਬਹਿਣਾਂ।

ਵਿਚ ਅਜੁਧਿਆ ਪੁਰੀ ਨਹੀਂ ਹੁਣ ਰਾਜ ਦਰਬਾਰ ਤਾਂ ਲੱਗਣਾਂ,
ਸਾਰੇ ਨੰਦੀ ਗਾਂਵ ਹੀ ਚੱਲੋ ਇਹ ਕਰਨੋਂ ਨਹੀਂ ਭੱਜਣਾਂ।
ਸਾਰੇ ਨੰਦੀ 'ਚ ਕੁਟੀਆਂ ਪਾ ਕੇ ਮੈਂ ਉਥੇ ਹੀ ਰਹਿਣਾਂ,
ਇੰਤਜ਼ਾਰ ਵਿਚ ਸ੍ਰੀ ਰਾਮ ਦੀ ਮੈਂ ਰਸਤੇ ਵਿਚ ਬਹਿਣਾਂ।

ਧਰਮ ਪਾਲਣੈ ਮੈਂ ਸੇਵਕ ਹਾਂ ਸੇਵਾ ਕਰਨੀ ਚਾਹੀਏ,
ਅਸਾਂ ਨੂੰ ਮਾਲਕ ਦੀ ਸੰਪਤੀ ਤੇ ਨਜ਼ਰ ਨ ਧਰਨੀ ਚਾਹੀਏ।
ਵੱਡਾ ਭਾਈ ਪਿਤਾ ਸਮਾਨ ਹੈ ਮੈਂ ਅਜ ਤਕ ਹੈ ਜਾਤਾ,
ਜੇ ਮੈਂ ਨਾਨਕੇ ਗਿਆ ਨ ਹੁੰਦਾ ਵਿਛੜਦਾ ਕਿਓ ਭਰਾਤਾ।

ਪਰ ਪਛਤਾਇਆਂ ਕੀ ਹੋ ਸਕਦੇ ਹਥੋਂ ਤੀਰ ਹੈ ਛੁੱਟਿਆ,
ਚੌਦਾਂ ਸਾਲ ਉਹਨਾਂ ਤੋਂ ਸਾਡਾ ਹੈ ਹੁਣ ਨਾਤਾ ਟੁੱਟਿਆ।
ਸ੍ਰੀ ਰਾਮ ਦੇ ਭਗਤ ਭਰਤ ਤੋਂ ਸੁਣੇ ਜਾਂ ਬਚਨ ਪਿਆਰੇ,
ਸਭ ਦੀਆਂ ਅੱਖਾਂ 'ਚੋਂ ਪਰਸੰਨਤਾ ਹੰਝੂ ਬਣ ਗਏ ਧਾਰੇ।

ਵਾਹ ਵਾਹ ਕਰਕੇ ਸ੍ਰੀ ਭਰਤ ਦਾ ਜੱਸ ਪਏ ਨੇ ਕਰਦੇ,
ਮੰਨ ਕੇ ਹੁਕਮ ਉਹਨਾਂ ਦਾ ਸਾਰੇ ਨੰਦੀ ਗਾਂਵ ਚ ਵੜਦੇ।
ਨਾਂ ਸੀ ਰਾਜ ਤਿਲਕ ਹੀ ਕੀਤਾ ਰਾਜ ਸਿੰਘਾਸਨ ਉੱਤੇ,
ਸ੍ਰੀ ਰਾਮ ਦੀਆਂ ਰੱਖ ਖੜਾਵਾਂ ਚਿੰਤਾ ਛੱਡ ਰਜ ਸੁੱਤੇ।

ਰਾਜ ਪਰਬੰਧ ਚਲਾਵਣ ਲੱਗੇ ਸ੍ਰੀ ਰਾਮ ਰੱਖ ਚੇਤੇ,
ਹਿਰਦਿਆਂ ਅੰਦਰ ਯਾਦ ਉਹਨਾਂ ਦੀ ਵੱਸੇ ਜਿਓਂ ਜਲ ਰੇਤੇ।

# ਸ੍ਰੀ ਰਾਮ ਚੰਦਰ ਜੀ ਦਾ ਚਿਤਰ ਕੂਟ ਨੂੰ ਛਡਣਾਂ

ਚਿਤਰ ਕੂਟ ਦੇ ਚਾਰ ਚੁਫੇਰੇ ਰਾਜ ਸੀ ਰਾਜੇ ਖਰ ਦਾ,
ਮੂੰਹ ਉਹਦਾ ਸੀ ਖੋਤੇ ਵਰਗਾ ਅਤਿਆਚਾਰ ਸੀ ਕਰਦਾ।
ਰਾਵਨ ਰਾਖ਼ਸ਼ ਦਾ ਉਹ ਭਾਈ ਜ਼ਾਲਮ ਸੀ ਪਰ ਅੱਤ ਦਾ,
ਸ਼ਕਲ ਤਾਂ ਖੋਤੇ ਦੀ ਸੀ ਐ ਪਰ ਖੋਤਾ ਸੀ ਉਹ ਮੱਤ ਦਾ।

ਆਰੀਆ ਲੋਕਾਂ ਰਿਸ਼ੀਆਂ ਮੁਨੀਆਂ ਨੂੰ ਤੰਗ ਕੀਤਾ ਭਾਰਾ,
ਅਤਿਆ ਚਾਰ ਹੀ ਅਤਿਆਚਾਰ ਦਾ ਚਾਰ ਚੁਫੇਰ ਪਸਾਰਾ।
ਅਤੀ ਪਵਿਤਰ ਬਨਾਂ ਚ ਮੱਚੀ ਅਤਿ ਦੀ ਹਾ ਹਾ ਕਾਰਾ,
ਯਗ ਹੋਣੇ ਸਭ ਬੰਦ ਹੋਗੁਏ ਚੱਲੇ ਨ ਕੋਈ ਚਾਰਾ।

ਯੱਗ ਸਮਗਰੀ ਕੱਠੀ ਹੁੰਦੀ ਰਾਖ਼ਸ਼ ਚੁਕ ਲੈ ਜਾਂਦੇ,
ਦੇਵਤਿਆ ਨੂੰ ਜ਼ਾਲਮ ਰਾਖ਼ਸ਼ ਹਰਦਮ ਰਹਿਣ ਸਤਾਂਦੇ।
'ਖਰ' ਦੇ ਅਤਿਆਚਾਰਾਂ ਤੋਂ ਸਨ ਡਰ ਸਾਰੇ ਹੀ ਭੱਜੇ,
ਅਗਲੇ ਜੰਗਲਾਂ ਵਿਚ ਜਾ ਵੱਸੇ ਏਥੇ ਰਹਿਣੋਂ ਰੱਜੇ।

ਸ੍ਰੀ ਰਾਮ ਜੀ ਰੋਕਣ ਦਾ ਸੀ ਕੀਤਾ ਜਤਨ ਬਥੇਰਾ,
ਕਿਹਾ ਕੇ ਬਨ ਦਾ ਤਿਆਗ ਕਰੋ ਨ ਥੋੜਾ ਕਰ ਲੋ ਜੇਰਾ।
ਇਹਨਾਂ ਰਾਖ਼ਸ਼ਾਂ ਮਰ ਜਾਣਾ ਏ ਮਰਨ ਸਮਾਂ ਹੈ ਆਇਆ,
ਕਿਸੇ ਰਿਸ਼ੀ ਪਰ ਮੰਨੀ ਨਾਹੀਂ ਅੱਗੇ ਚਾਲਾ ਪਾਇਆ।

ਚਿਤਰ ਕੂਟ ਬਨ ਖਾਲੀ ਹੋਇਆ ਰਾਮ ਭਗਤ ਕੁਝ ਰਹਿ ਗਏ,
ਜਾਣ ਲੱਗਿਆ ਇਹਨਾਂ ਨੂੰ ਵੀ ਬਨ ਛੱਡਣ ਲਈ ਕਹਿ ਗਏ।
ਵੇਖ ਕੇ ਹਾਲਤ ਲਛਮਣ ਸੀਤਾ ਸ੍ਰੀ ਰਾਮ ਨੂੰ ਕਹਿੰਦੇ,
ਚਿਤਰ ਕੂਟ ਤਜ ਦੰਡਕ ਬਨ ਵੱਲ ਚੱਲੀਏ ਅਰਜ਼ ਕਰੇਂਦੇ।

ਭਰਤ ਦੇ ਆਇਆਂ ਸੈਨਾ ਆਈ ਹਾਥੀ ਘੋੜੇ ਆਏ,
ਉਹਨਾਂ ਦੀ ਲਿੱਦ ਤੇ ਗੋਬਰ ਨੇ ਹਨ ਵੱਡੇ ਢੇਰ ਲਗਾਏ।
ਬਨ ਦੀ ਸਾਫ਼ ਹਵਾ ਨਹੀਂ ਰਹਿ ਗਈ, ਰੋਗ ਨ ਉਤਪੰਨ ਹੋਵੇ,
ਕੌਣ ਇਹ ਜੰਗਲ ਸਾਫ਼ ਕਰੇਗਾ ਕੌਣ ਇਹ ਗੋਹਾ ਢੋਵੇ।

ਰਿਸ਼ੀਆਂ ਮੁਨੀਆਂ ਦੀਆਂ ਰੌਣਕਾਂ ਉਹ ਵੀ ਏਥੋਂ ਗਈਆਂ,
ਚਾਰ ਚੁਫੇਰੇ ਵੇਖੋ ਤਾਂ ਸਹੀ ਬਹੁਤ ਜੋ ਸੁੰਞਾਂ ਪਈਆਂ।
ਸ੍ਰੀ ਰਾਮ ਨੇ ਬਚਨ ਇਹ ਮੰਨਿਆ ਚੱਲਣ ਤਿਆਰੀ ਕੀਤੀ,
ਰਿਸ਼ੀਆਂ ਮੁਨੀਆਂ ਰਾਮ ਦੇ ਭਗਤਾਂ ਨੇ ਵੀ ਬਦਲੀ ਨੀਤੀ।

ਸ੍ਰੀ ਰਾਮ ਜੀ ਕਾਰਨ ਏਥੇ ਰਿਸ਼ੀ ਮੁੰਨੀ ਸਨ ਆਏ,
ਏਥੋਂ ਰਾਮ ਜੀ ਜੋ ਤੁਰ ਜਾਣਾਂ ਸਭ ਨੇ ਡੇਰੇ ਚਾਏ।
ਚਿਤਰ ਕੂਟ ਨੂੰ ਛੱਡਣ ਲਗਿਆ ਭੀਲ ਦੁੱਖੀ ਸਭ ਹੋਏ,
ਸ਼ਰਧਾ ਪ੍ਰੇਮ ਜਤਾਇਆ ਬਹੁਤਾ ਗੀਤ ਉਦਾਸੀ ਛੋਹੇ।

ਰਿਸ਼ੀਆਂ ਨਾਲ ਹੀ ਸ੍ਰੀ ਰਾਮ ਨੇ ਚਿਤਰ ਕੂਟ ਨੂੰ ਤਜਿਆ,
ਦੰਡਕ ਬਨ ਨੂੰ ਚੱਲੇ ਸਾਰੇ ਪ੍ਰਭੂ ਨੂੰ ਮਨ ਵਿਚ ਭਜਿਆ।

## ਸ੍ਰੀ ਰਾਮ ਜੀ ਅਤਰੇ ਰਿਸ਼ੀ ਦੇ ਆਸ਼ਰਮ ਪੁੱਜਣਾਂ

ਚਲਦੇ ਚਲਦੇ ਸ੍ਰੀ ਰਾਮ ਜੀ ਲਛਮਣ ਨਾਲੇ ਸੀਤਾ,
ਅਤਰੇ ਰਿਸ਼ੀ ਦੇ ਆਸ਼ਰਮ ਸਭਨੇ ਜਾ ਵਿਸ਼ਰਾਮ ਹੈ ਕੀਤਾ।
ਬੜਾ ਸੁੰਦਰ ਇਹ ਆਸ਼ਰਮ ਕਈਆਂ ਕੋਹਾਂ ਦੇ ਵਿਚ ਵੱਸਿਆ,
ਸੁੰਦਰ ਝੌਂਪੜੀਆਂ ਵਿਚ ਬਹਿ ਕੇ ਕਰਦੇ ਰਿਸ਼ੀ ਤਪੱਸਿਆ।

8

ਗਭਰੂ ਬ੍ਰਹਮਚਾਰੀ, ਮੁਟਿਆਰਾਂ ਖੇਡਣ ਫੁੱਲਾਂ ਨਾਲੇ,
ਇਕ ਆਦਰਸ਼ ਜਿਹਾ ਹੈ ਆਸ਼ਰਮ ਬਨ ਦੇ ਐਨ ਵਿਚਾਲੇ।
ਸ੍ਰੀ ਰਾਮ ਦੇ ਆਉਣ ਦੀ ਖ਼ਬਰ ਜਾਂ ਅਤਰੇ ਰਿਸ਼ੀ ਨੂੰ ਹੋਈ,
ਅੱਗੇ ਹੋ ਕੇ ਮਿਲਿਆ ਸਭ ਨੂੰ ਖੁਸ਼ੀ ਨ ਗਈ ਲਕੋਈ।

ਅਤੀ ਪ੍ਰਸੰਨ ਹੋ ਪੂਜਾ ਕੀਤੀ ਨਿੱਜ ਅਸਥਾਨ ਲਿਆਇਆ,
ਘਾਹ ਫੂਸ ਦੀ ਕੁੱਲੀ ਹੇਠਾਂ ਆਸਨ ਉਤੇ ਬਿਠਾਇਆ।
ਸ੍ਰੀ ਰਾਮ ਤੇ ਲਛਮਣ ਸੀਤਾ ਜਦੋਂ ਬੈਠ ਗਏ ਸਾਰੇ,
ਚੇਲੇ ਵਧੀਆ ਫਲ ਲੈ ਆਏ ਆਖਣ ਛਕੋ ਜੀ ਪਿਆਰੇ।

ਕੰਦ ਮੂਲ ਖਾ ਸਾਰਿਆਂ ਨੇ ਫਿਰ ਠੰਢਾ ਪਾਣੀ ਪੀਤਾ,
ਅਤਰੇ ਰਿਸ਼ੀ ਨੇ ਆਉਣ ਵਾਲਿਆਂ ਦਾ ਧੰਨਵਾਦ ਵੀ ਕੀਤਾ।
ਬਚਨ ਬਲਾਸ ਹੋਏ ਤਾਂ ਕੋਲੋਂ ਇਕ ਰਿਸ਼ੀ ਜੀ ਬੋਲੇ,
ਸ੍ਰੀ ਰਾਮ ਦੇ ਬਨੋਬਾਸ ਦੀ ਕਥਾ ਸੁਨਾਈ ਹੌਲੇ।

ਸੁਣ ਕੇ ਕਥਾ ਰਿਸ਼ੀ ਅਤਰੇ ਨੇ ਬਹੁਤ ਹੀ ਸ਼ੋਕ ਮਨਾਇਆ,
ਰਾਜਾ ਦਸਰਥ ਗੁਜ਼ਰ ਗਏ ਹਨ ਰਿਸ਼ੀ ਨੇ ਜਦੋਂ ਸੁਨਾਇਆ।
ਧਰਮੀ ਸਨ ਮਹਾਰਾਜਾ ਦਸਰਥ ਬੜੇ ਹੀ ਯਗ ਕਰਾਏ,
ਦਾਨ ਕਰੋੜਾਂ ਗਊਆਂ ਕਰਕੇ ਬਰਾਹਮਣ ਬੜੇ ਰੀਝਾਏ।

ਦੇਵ ਲੋਕ ਫਿਰ ਜੱਸ ਉਹਨਾਂ ਦਾ ਜੀਂਦੇ ਜੀ ਸੀ ਹੋਇਆ,
ਪਰ ਭਾਵੀ ਨੂੰ ਕੌਣ ਟਾਲਦਾ ਕੁਝ ਨ ਜਾਏ ਲਕੋਇਆ।
ਏਨੀ ਕਹਿ ਕੇ ਅਤਰੇ ਰਿਸ਼ੀ ਜੀ ਬਹੁਤ ਸੋਚ ਕੇ ਬੋਲੇ,
ਆਉਣ ਵਾਲਾ ਹੈ ਸਮਾਂ ਅਜੇਹਾ ਸੋਚ ਕੇ ਮਨ ਚਿਤ ਡੋਲੇ।

ਮਹਾਰਿਸ਼ੀ ਅਤਰੇ ਨੇ ਅਪਣੇ ਤਪ ਬਲ ਨਾਲ ਇਹ ਜਾਣਿਆ,
ਸ੍ਰੀ ਰਾਮ ਵਿਸ਼ਨੂੰ ਅਵਤਾਰ ਨੇ ਅਸਾਂ ਹੈ ਮਸਾਂ ਪਛਾਣਿਆ।
ਰਾਵਨ ਨੂੰ ਮਾਰਨ ਦੀ ਖਾਤਰ ਬਨੇ ਨੇ ਅਜ ਬਨਬਾਸੀ,
ਪਰ ਇਹ ਭੇਤ ਨ ਪਰਗਟ ਕੀਤਾ ਮਨ ਵਿਚ ਗੱਲ ਛੁਪਾਤੀ।

ਅਤਰੇ ਜੀ ਉੱਠੇ ਤੇ ਪਤਨੀ ਅਨਸੂਈਆ ਨੂੰ ਦੱਸਿਆ,
ਮਹਾਰਾਜਾ ਦਸਰਥ ਦੇ ਬੇਟੇ ਆਏ ਹਨ ਮਨ ਹੱਸਿਆ।
ਸ੍ਰੀ ਰਾਮ ਤੇ ਲਛਮਨ ਦੋਵੇਂ ਨਾਲ ਹੈ ਸੀਤਾ ਰਾਣੀ,
ਚਲ ਕੇ ਕਰੋ ਦੀਦਾਰ ਉਹਨਾਂ ਦੇ ਨਾਲੇ ਸੁਣੋ ਕਹਾਣੀ।

ਅਨਸੂਈਆ ਸੀ ਅਤਰੇ ਰਿਸ਼ੀ ਦੀ ਵੱਡ ਤਪਸਨੀ ਪਤਨੀ,
ਬੜੀ ਦੇਰ ਤਕ ਕਰੀ ਤਪੱਸਿਆ ਤਪ ਕਰ ਬਣੀ ਸੀ ਰਤਨੀ।
ਬ੍ਰਿਧ ਅਵਸਥਾ ਹੁੰਦਿਆਂ ਵੀ ਉਹ ਅੰਦਰੋਂ ਬਾਹਰ ਆਈ,
ਸ਼੍ਰੀ ਰਾਮ ਦੇ ਦਰਸ਼ਨ ਕੀਤੇ ਧੁਰ ਅੰਦਰੋਂ ਬਿਗਸਾਈ।

ਅਤਰੇ ਜੀ ਨੇ ਦੱਸਿਆ ਰਾਮ ਜੀ ਇਸ ਅਨਸੂਈਆ ਪਤਨੀ,
ਤਪ ਦੇ ਨਾਲ ਹੈ ਨਦੀ ਲਿਆਂਦੀ ਬਹੁਤ ਹੀ ਵਡੇ ਜਤਨੀ।
ਰਿਸ਼ੀਆਂ ਦੇ ਇਸ਼ਨਾਲ ਕਰਨ ਹਿਤ ਇਹ ਸਭ ਕੁਝ ਹੈ ਹੋਇਆ,
ਠੰਢੇ ਤੇ ਵਧੀਆ ਪਾਣੀ ਨੇ ਸਭ ਦਾ ਹੈ ਦਿਲ ਮੋਹਿਆ।

ਇਸ ਜਲ ਕਰਕੇ ਤਪੋ ਬਨਾਂ ਵਿਚ ਬੇਲ ਬੂਟੇ ਨੇ ਲਾਏ,
ਰੌਣਕ ਵਧੀ ਹੈ ਚਾਰ ਚੁਫੇਰੇ ਅੰਦਰ ਬਾਹਰ ਸੁਹਾਏ।
ਮਹਾਂਰਿਸ਼ੀ ਅਤਰੇ ਨੇ ਮੁੜਕੇ ਇਹ ਵੀ ਕਥਾ ਸੁਨਾਈ,
ਰਘੁਕੁਲ ਸੂਰਜ ਸ਼੍ਰੀ ਰਾਮ ਜੀ ਸੁਣਿਓ ਬਿਰਤ ਲਗਾਈ।

ਮਹਾਂਰਿਸ਼ੀ ਮਾਂਡਵ ਇਕ ਵਾਰੀ ਬੜੇ ਗੁਸੇ ਵਿਚ ਆਏ,
ਅਨਸੂਈਆ ਦੀ ਇਕ ਸਖੀ ਨੂੰ ਦਿੱਤਾ ਸਰਾਪ ਸੁਨਾਏ।
ਵਿਆਹ ਦੀ ਪਹਿਲੀ ਰਾਤੇ ਹੀ ਤੂੰ ਸੂਰਜ ਚੜ੍ਹਨ ਤੋਂ ਪਹਿਲਾਂ,
ਵਿਧਵਾ ਹੋ ਜਾਵੇਂ ਤੂੰ ਕੁੜੀਏ, ਸੋਗ ਪਵੇ ਵਿਚ ਮਹਿਲਾਂ।

ਏਸ ਸਰਾਪ ਦਾ ਅਸਰ ਕਿਹਾ ਕਿ, ਦਸ ਦਿਨ ਤਕ ਹੈ ਰਹਿਣਾ,
ਦਸਵਾਂ ਦਿਨ ਜਾਂ ਟੱਪ ਗਿਆ ਤਾਂ ਅਸਰ ਏਸ ਦਾ ਲਹਿਣਾ।
ਸਖੀ ਵਿਚਾਰੀ ਭੱਜੀ ਭੱਜੀ ਪਾਸ ਅਨਸੂਈਆ ਆਈ,
ਰੋ ਰੋ ਕੇ ਅਨਸੂਈਆ ਤਾਈਂ ਸਾਰੀ ਗਲ ਸੁਨਾਈ।

ਸਖੀਏ ਮੇਰਾ ਵਿਆਹ ਹੈ ਹੋਇਆ ਅਜ ਹੀ ਰਾਤ ਹੈ ਪਹਿਲੀ,
ਮਾਂਡਵ ਰਿਸ਼ੀ ਸਰਾਪ ਹੈ ਦਿੱਤਾ ਹੋਈ ਕਿਤੇ ਅਣਗਹਿਲੀ।
ਸੂਰਜ ਚੜ੍ਹਣ ਤੋਂ ਪਹਿਲਾਂ ਹੀ ਫਿਰ ਵਿਧਵਾ ਮੈਂ ਹੋ ਜਾਣਾ,
ਰਹਾਂ ਸੁਹਾਗਣ ਸਦਾ ਸਦਾ ਮੈਂ ਵਰਤ ਨ ਜਾਏ ਭਾਣਾ।

ਪਤੀ ਦੇਵ ਦੀ ਉਮਰ ਭਰ ਮੈਂ ਸੇਵ ਕਮਾਣੀ ਚਾਹਾਂ,
ਮੇਰਾ ਸਖੀ! ਸੁਹਾਗ ਇਹ ਨਿਭ ਜੈ ਨਾਲ ਮੇਰਿਆਂ ਸਾਹਾਂ।
ਅਪਣੀ ਸਖੀ ਦੀ ਇਹ ਗਲ ਸੁਣਕੇ ਤਕ ਚਿਹਰਾ ਕਮਲਾਇਆ,
ਉਸਦੀ ਹਾਲਤ ਵੇਖ ਅਨਸੂਈਆ ਤਾਈਂ ਤਰਸ ਹੈ ਆਇਆ।

ਸਖੀ ਨੂੰ ਧੀਰਜ ਬਹੁਤ ਬਨ੍ਹਾਈ ਅਤੇ ਇਹ ਗਲ ਸੁਨਾਈ,
ਮਾਂਡਵ ਰਿਸ਼ੀ ਨੇ ਬਾਲ ਬ੍ਰਹਮਚਾਰੀ ਜੰਗਲੀਂ ਉਮਰ ਲੰਘਾਈ।
ਇਸਤਰੀ ਹਿਰਦੇ ਦੀ ਪੀੜਾ ਨੂੰ ਜਾਣਨ ਸਾਰ ਨ ਕਾਈ,
ਕਾਹਲ ਸਰਾਪ ਕਰਨ ਵਿਚ ਕੀਤੀ ਮੁਸ਼ਕਲ ਬੜੀ ਹੈ ਆਈ।

ਰੱਖਣ ਲਈ ਸੁਹਾਗਣ ਤੈਨੂੰ ਕਰਾਂਗੀ ਕੋਈ ਚਾਰਾ,
ਦਿਨ ਚੜ੍ਹਦੇ ਨੂੰ ਪਤੀ ਰਹੇਗਾ ਜ਼ਿੰਦਾ ਬਣੇ ਸਹਾਰਾ।
ਚਲੀ ਗਈ ਜਦ ਸਖੀ ਤਾਂ ਵੇਖੋ ਧਰਮ ਮੂਰਤ ਅਨਸੂਈਆ,
ਦਸਾਂ ਦਿਨਾਂ ਦੀ ਲਾਈ ਸਮਾਧੀ ਰਾਤ ਨ ਮੁੱਕਣ ਦਈਆ।

ਅਸਰ ਸਰਾਪ ਦਾ ਦਸਾਂ ਦਿਨਾਂ ਤੋਂ ਬਾਦ ਨਹੀਂ ਸੀ ਰਹਿਣਾ,
ਕਿਸੇ ਨੂੰ ਗਿਆਨ ਨ ਹੋਇਆ ਲੰਮੀ ਰਾਤ ਬਣੀ ਹੈ ਗਹਿਣਾ।
ਦਿਨ ਚੜ੍ਹਿਆ ਤਾਂ ਸਖੀ ਵਿਚਾਰੀ ਹੱਸਦੀ ਹੱਸਦੀ ਆਈ,
ਅਪਣੇ ਪਤੀ ਦੇ ਜੀਂਦੇ ਹੋਣ ਦੀ ਚੰਗੀ ਖਬਰ ਸੁਨਾਈ।

ਏਸ ਤਰਾਂ ਅਨਸੂਈਆ ਜੀ ਦੀਆਂ ਬੜੀਆਂ ਹਨ ਕਥਾਵਾਂ,
ਸਮਝ ਨ ਆਵੇ ਸ਼੍ਰੀ ਰਾਮ ਜੀ ਕਿਹੜੀ ਕਥਾ ਸੁਨਾਵਾਂ।
ਸ਼੍ਰੀ ਰਾਮ ਜੀ ਸੁਣੀ ਕਥਾ ਤਾਂ ਹੋਈ ਬਹੁ ਪ੍ਰਸੰਨਤਾ,
ਸੀਤਾ ਜੀ ਨੂੰ ਕਿਹਾ ਕੇ ਮਾਤਾ ਯੋਗ ਬੜੀ ਹੈ ਧੰਨਤਾ।

ਪਾਸ ਇਹਨਾਂ ਦੇ ਜਾ ਕੇ ਬੈਠੋ ਕਰੋ ਉਹਨਾਂ ਦੀ ਸੇਵਾ,
ਸਿਖਿਆ ਕਰੋ ਪਰਾਪਤ ਸੀਤੇ, ਮਿਲੇਗਾ ਤਾਂ ਹੀ ਮੇਵਾ।
ਸ਼੍ਰੀ ਰਾਮ ਦੀ ਆਗਿਆ ਪਾ ਕੇ ਸੀਤਾ ਅੰਦਰ ਚੱਲੀ,
ਸਫਲਾ ਜਨਮ ਕਰਨ ਦੀ ਖਾਤਰ ਕੁਟੀਆ ਉਸਦੀ ਮੱਲੀ।

ਅਨਸੂਈਆ ਉਪਦੇਸ਼ ਜੋ ਕੀਤੇ ਮਗਨ ਹੋ ਸੁਣਦੀ ਸੀਤਾ,
ਸੀਤਾ ਜੀ ਨੇ ਕਥਾ ਸੁਅੰਬਰ ਹੈ ਦਾ ਵਰਨਣ ਕੀਤਾ।
ਕਿਹਾ ਕਿ ਹੇ ਮਾਤਾ ਜੀ ਆਪ ਦੇ ਬਚਨ ਨੇ ਅੰਮ੍ਰਿਤ ਜੇਹੇ,
ਮੈਂ ਸੁਣ ਕੇ ਕਿਰਥਾਰਥ ਹੋਈ ਸੁਣ ਕੇ ਸੁਖ ਸੁਨੇਹੇ।

ਇਕ ਇਸਤਰੀ ਦਾ ਸਮਝੋ ਕਿ ਪਤੀ ਹੀ ਸਭ ਕੁਝ ਹੋਵੇ,
ਪਤੀ ਜੋ ਆਗਿਆ ਧਰਮ ਨੂੰ ਪਾਲੇ ਉਸਦੀ ਸੇਵ ਸਮੋਵੇ।
ਮੇਰੇ ਪਤੀ ਤਾਂ ਭਗਵਨ ਰੂਪ ਨੇ ਸਿਫ਼ਤ ਨਹੀਂ ਕਰ ਸਕਦੀ,
ਬਚਨ ਉਹਨਾਂ ਦੇ ਮੰਨਾਂ ਸਾਰੇ ਸੇਵਾ ਕਰਾਂ ਨ ਥੱਕਦੀ।

ਫੇਰ ਸੁਅੰਬਰ ਤੋਂ ਡੋਲੀ ਤਕ ਸਾਰਾ ਹਾਲ ਸੁਨਾਇਆ,
ਜਦੋਂ ਅਜੁਧਿਆ ਪੁਰੀ 'ਚ ਆ ਕੇ ਪੈਰ ਉਹਨਾਂ ਨੇ ਪਾਇਆ।
ਹੇ ਮਾਤਾ ਜੀ ਸ਼੍ਰੀ ਰਾਮ ਦੇ ਗਿਣੇ ਨਹੀਂ ਗੁਣ ਜਾਂਦੇ,
ਹਿਰਦਾ ਬੜੇ ਵਿਸ਼ਾਲ ਉਹਨਾਂ ਦਾ ਹਰ ਵੇਲੇ ਮੁਸਕਾਂਦੇ।

ਤਿੰਨਾਂ ਹੀ ਮਾਤਾਵਾਂ ਦਾ ਉਹ ਮਾਨ ਬਰਾਬਰ ਕਰਦੇ,
ਕਿਸੇ ਨਾਲ ਨਹੀਂ ਈਰਖਾ ਘਿਰਨਾਂ ਸਭ ਦੇ ਢੱਕਣ ਪਰਦੇ।
ਬਨੋਬਾਸ ਤੋਂ ਪਹਿਲਾਂ ਮਾਤ ਕੁਸ਼ੱਲਿਆ ਜੋ ਸਮਝਾਇਆ,
ਉਸ ਦੀ ਪਾਲਨਾਂ ਕਰਨ ਵਿਚ ਮੈਂ ਬੜਾ ਹੀ ਸੁਖ ਹੈ ਪਾਇਆ।

ਪਾਣੀ ਵਾਰਨ ਲਗਿਆਂ ਮਾਤਾ ਨੇ ਜੋ ਸਿਖਿਆ ਦਿੱਤੀ,
ਉਹ ਪੱਲੇ ਹਾਂ ਬੰਨ੍ਹ ਕੇ ਰਖਦੀ ਹਰਦਮ ਪੱਕੀ ਥਿੱਤੀ।
ਪਤੀ ਦੀ ਸੇਵਾ ਕੀਤੀ ਜਿਨ੍ਹਾਂ ਉਹ ਸਭ ਸਵਰਗੀਂ ਗਈਆਂ,
ਧਰਮ ਰਾਜ ਦੇ ਅੱਗੇ ਜਾ ਕੇ ਉਹ ਨ ਸੋਚੀਂ ਪਈਆਂ।

ਸੀਤਾ ਮਾਤਾ ਜੀ ਦੀਆਂ ਗੱਲਾਂ ਸੁਣ ਅਨਸੋਈਆ ਬੋਲੀ,
ਤਪ ਬਲ ਕਰਕੇ ਮੇਰੇ ਵਿਚ ਨੇ ਸ਼ਕਤੀਆਂ ਵਾਰਨੇ ਘੋਲੀ।
ਵਰ ਮੰਗ ਲੈ ਜੋ ਮੰਗਣਾ ਚਾਹੇਂ ਦਿਆਂਗੀ ਮੈਂ ਖੁਸ਼ ਹੋ ਕੇ,
ਤੇਰੇ ਬਚਨਾਂ ਮੇਰੇ ਮਨ ਨੂੰ ਨਿਰਮਲ ਕੀਤਾ ਧੋ ਕੇ।

ਸੀਤਾ ਜੀ ਨੇ ਕਿਹਾ ਹੇ ਮਾਤਾ ਲੋੜ ਨਹੀਂ ਹੈ ਵਰ ਦੀ,
ਪਤੀ ਦੀ ਸੇਵਾ ਕਰਾਂ ਹਮੇਸ਼ਾ ਰਹਾਂ ਉਹਨਾਂ ਦੀ ਬਰਦੀ।
ਕਾਮ ਕ੍ਰੋਧ ਨਾਂ ਲਾਲਚ ਕੋਈ ਮੇਰੇ ਮਨ ਵਿਚ ਆਵੇ,
ਪਤੀ ਦੀ ਸੇਵਾ ਕਰਦਿਆਂ ਮੇਰੀ ਉਮਰ ਬੀਤ ਹੀ ਜਾਵੇ।

ਧੰਨ ਸੀਤਾ ਹੈ ਤੂੰ ਕਿ ਜਿਸਨੇ ਨਾਰੀ ਧਰਮ ਨਿਭਾਹਿਆ,
ਸ਼ਾਮ ਹੋਈ ਹੈ ਸੂਰਜ ਡੁਬਿਆ ਸਮਾਂ ਰਾਤ ਦਾ ਆਇਆ।
ਜਾਓ ਆਪਣੇ ਪਤੀ ਦੇਵ ਦੀ ਰੱਜ ਰੱਜ ਸੇਵ ਕਮਾਵੋ,
ਮਿੱਠਾ ਬੋਲੋ ਨਿਓਂ ਕਰ ਚਲੋ ਪਤੀ ਨੂੰ ਇਂਜ ਰੀਝਾਵੋ।

ਫਿਰ ਅਨੁਸੂਈਆ ਸੀਤਾ ਜੀ ਨੂੰ ਦਿੱਤੇ ਕੁਝ ਕੁ ਗਹਿਣੇ,
ਆਖਣ ਤੇ ਸੀਤਾ ਜੀ ਗਹਿਣੇ ਅਪਣੇ ਤਨ ਤੇ ਪਹਿਣੇ।
ਸੀਤਾ ਜੀ ਉਹ ਗਹਿਣੇ ਪਾ ਕੇ ਖੁਸ਼ੀ ਖੁਸ਼ੀ ਜਾਂ ਆਈ,
ਸ਼੍ਰੀ ਰਾਮ ਜੀ ਵੇਖ ਉਹ ਗਹਿਣੇ ਬੜੀ ਹੀ ਖੁਸ਼ੀ ਮਨਾਈ।

ਅਤਰੇ ਰਿਸ਼ੀ ਦੇ ਆਸ਼ਰਮ ਦੇ ਵਿਚ ਖੁਸ਼ ਹੋ ਰਾਤ ਬਿਤਾਈ,
ਸੁਭਾ ਹੋਈ ਤਾਂ ਦੰਡਕ ਬਨ ਵਲ ਕੀਤੀ ਸਭ ਨੇ ਧਾਈ।

## ਦੰਡਕ ਬਨ ਵਿਚ ਪੁੱਜਣਾ

ਚਲਦੇ ਚਲਦੇ ਬਨਬਾਸੀ ਜਾਂ ਦੰਡਕ ਬਨ ਵਿਚ ਆਏ,
ਸ਼ਾਂਤ ਚਿੱਤ ਹੋ ਸ਼੍ਰੀ ਰਾਮ ਜੀ ਵੇਖਣ ਨਜ਼ਰ ਦੁੜਾਏ।
ਜਿੱਧਰ ਵੇਖੋ ਰਿਸ਼ੀ ਤਪੱਸਵੀ ਲਾਈ ਬੈਠੇ ਡੇਰੇ,
ਸੁੰਦਰ ਕੁਟੀਆ ਜਿਂਨ੍ਹਾਂ ਉੱਤੇ ਵੇਲਾਂ ਸੁੰਦਰ ਚੁਫੇਰੇ।

ਏਧਰ ਓਧਰ ਮ੍ਰਿਗ ਪੈ ਖੁਸ਼ ਹੋ ਕਰਦੇ ਫਿਰਨ ਕਲੋਲਾਂ,
ਬਨ ਕੰਨਿਆਵਾਂ ਦੀ ਸੁੰਦਰਤਾ ਕਿਹੜੀ ਤਕੜੀ ਤੋਲਾਂ।
ਵੇਦ ਮੰਤਰਾਂ ਦੀ ਧੁਨ ਓਥੇ ਰਿਸ਼ੀ ਮੁਨੀ ਸਨ ਗਾਉਂਦੇ,
ਯਗ ਸ਼ਾਲਵਾਂ ਨਜ਼ਰ ਆਉਂਦੀਆਂ ਜਿੱਥੇ ਯਗ ਕਰਾਓਂਦੇ।

ਬਨ ਦਾ ਇਹ ਹਿੱਸਾ ਇੰਜ ਜਾਪੇ ਬ੍ਰਹਮ ਲੋਕ ਹੈ ਬਣਿਆ,
ਵੇਖ ਵੇਖ ਕੇ ਸ਼੍ਰੀ ਰਾਮ ਜੀ ਸਵਰਗ ਹੈ ਇਸਨੂੰ ਗਣਿਆ।
ਲਛਮਣ ਜੀ! ਅਸੀਂ ਕਿੰਨੇ ਸੁੰਦਰ ਬਨ ਵਿਚ ਅਜ ਹਾਂ ਆਏ,
ਰਾਜ ਭਵਨ ਤੋਂ ਸੁੰਦਰ ਲਗਦਾ ਰਾਮ ਜੀ ਬੋਲ ਸੁਨਾਏ।

ਪ੍ਰਭੂ ਜੀ ਇਹ ਹੈ ਆਪ ਦੀ ਮਾਇਆ ਦਾ ਸਾਰਾ ਪਾਸਾਰਾ,
ਤੁਸਾਂ ਨੂੰ ਜੋ ਕੁਝ ਚੰਗਾ ਲੱਗੇ ਚੰਗਾ ਓਹੀ ਨਜ਼ਾਰਾ।
ਬਚਨ ਬਲਾਸ ਆਪੋ ਵਿਚ ਕਰਦੇ ਤਿੰਨੇ ਇਹ ਬਨਬਾਸੀ,
ਰਿਸ਼ੀ 'ਸ਼ਰਭੰਗੇ' ਦੇ ਆਸ਼ਰਮ ਪੁੱਜੇ ਖੁਸ਼ੀ ਹੋਈ ਸੀ ਖਾਸੀ।

ਰਿਸ਼ੀ 'ਸ਼ਰਭੰਗੇ' ਤਾਂ ਬਿਰਧ ਬੜਾ ਸੀ ਹੋਇਆ ਬਹੁਤ ਨਿਤਾਣਾਂ,
ਸਾਰੀ ਉਮਰਾ ਕਰੀ ਤਪੱਸਿਆ ਹੁਣ ਸੀ ਬਹੁਤ ਨਿਮਾਣਾ।
ਪਤਾ ਲਗਾ ਜਦ 'ਸ਼ਰਭੰਗੇ' ਨੂੰ ਸ਼੍ਰੀ ਰਾਮ ਹਨ ਆਏ,
ਘੱਲ ਚੇਲਿਆਂ ਅਗਲ ਵਾਂਢੀ ਵਡ ਸਤਿਕਾਰ ਕਰਾਏ।

ਚੇਲੇ ਇਹਨਾਂ ਤਿੰਨਾਂ ਤਾਈਂ ਕੁਟੀਆ ਦੇ ਵਿਚ ਲੈ ਗਏ,
ਜਿੱਥੇ 'ਸ਼ਰਭੰਗ' ਰਿਸ਼ੀ ਸੀ ਬੈਠਾ ਇਹ ਵੀ ਓਥੇ ਬਹਿ ਗਏ।
'ਸ਼ਰਭੰਗ' ਬਹੁਤ ਬਿਰਧ ਸੀ ਹੋਇਆ ਅਗਾਂ ਦੀ ਕਰੀ ਤਿਆਰੀ,
ਸ਼੍ਰੀ ਰਾਮ ਜੀ ਕੋਲ ਖੜੇ ਤਾਂ ਨਿਗਾਹ ਰਿਸ਼ੀ ਨੇ ਮਾਰੀ।

ਕੁਝ ਬਲ ਧਾਰ ਕੇ ਰਿਸ਼ੀ ਬੋਲਿਆ ਸੁਨੋ ਸ਼੍ਰੀ ਭਗਵਾਨਾ,
ਤੁਸਾਂ ਦੀ ਵਿਚ ਉਡੀਕ ਸਾਂ ਬੈਠਾ ਨਹੀਂ ਤੇ ਸੀ ਮਰ ਜਾਣਾ।
ਚੰਗਾ ਹੋਇਆ ਤੁਸੀਂ ਆ ਗਏ ਇਕ ਬੇਣਤੀ ਮੇਰੀ,
ਤੁਸਾਂ ਨੇ ਰਹਿਣਾ ਏਥੇ ਜਦ ਤਕ ਹੋਵਾਂ ਨ ਮੈਂ ਢੇਰੀ।

ਇਸ ਆਸ਼ਰਮ ਨੂੰ ਸਮਝੋ ਅਪਣਾ ਸੇਵਕ ਨੇ ਬ੍ਰਹਮਚਾਰੀ,
ਜੀਵਾਂ ਦੀ ਕਲਿਆਨ ਕਰੋ ਜੀ ਕਰਕੇ ਕਿਰਪਾ ਭਾਰੀ।
ਬੇਣਤੀ ਸੁਣ ਕੇ ਅੰਤਰ ਜਾਮੀ ਰਾਮ ਜੀ ਇਹ ਫਰਮਾਇਆ,
ਮਹਾ ਮੁਨੀ ਜੀ ਤੁਸੀਂ ਧੰਨ ਹੋ ਬੜਾ ਹੈ ਜੱਸ ਕਮਾਇਆ।

ਭਾਗੀ ਤੁਸਾਂ ਨੇ ਕਰੀ ਤਪੱਸਿਆ ਤਨ ਮਨ ਸਫਲ ਹੈ ਕੀਤਾ,
ਧੰਨ ਭਾਗ ਅਸਾਂ ਦਰਸ਼ਨ ਕੀਤੇ, ਪ੍ਰਸੰਨ ਹੋਇਆ ਚੀਤਾ।
ਹੁਕਮ ਤੁਹਾਡਾ ਮੰਨਦੇ ਹੋਏ ਰਹਾਂਗੇ ਪਾਸ ਤੁਹਾਡੇ,
ਆਪ ਜੀ ਵਰਗੇ ਰਿਸ਼ੀਆਂ ਕਰਕੇ ਦੁਖ ਨੇ ਟਲਦੇ ਡਾਹਢੇ।

ਸ੍ਰੀ ਲਛਮਨ ਤੇ ਸੀਤਾ ਜੀ ਰਿਸ਼ੀ ਦੇ ਚਰਨ ਛੁਹਾਏ,
ਕੁਸ਼ਾ ਦੇ ਆਸਨ ਉੱਤੇ ਬੈਠੇ ਬਚਨ ਬਿਲਾਸ ਚਲਾਏ।
ਰਿਸ਼ੀ ਦੇ ਚੇਲੇ ਖਾਣ-ਪੀਣ ਦੀਆਂ ਚੁਕ ਲਿਆਏ ਚੀਜ਼ਾਂ,
ਨਾਲ ਸਵਾਦਾਂ ਸਭ ਨੇ ਛਕ ਕੇ ਪੂਰੀਆਂ ਕਰੀਆਂ ਰੀਝਾਂ।

ਸ੍ਰੀ ਰਾਮ ਜੀ 'ਸ਼ਰਭੰਗ' ਰਿਸ਼ੀ ਦੇ ਆਸ਼ਰਮ ਦੇ ਵਿਚ ਰਹਿੰਦੇ,
ਕੁਝ ਦਿਨ ਬਾਦ ਸ਼ਰਭੰਗ ਪ੍ਰਭੂ ਨੂੰ ਸਦ ਕੇ ਇਹ ਗਲ ਕਹਿੰਦੇ।
ਮੈਂ ਚੱਲਿਆਂ ਹਾਂ ਬ੍ਰਹਮ ਲੋਕ ਨੂੰ ਸੁਣਿਓ ਮੇਰੇ ਸੁਆਮੀ,
ਅਪਣਾ ਯਗ-ਫਲ ਤਪ-ਬਲ ਵੀ ਮੈਂ ਦਿਆਂ ਹੇ ਅੰਤਰ ਜਾਮੀ।

ਹਰ ਥਾਂ ਤੁਸਾਂ ਦੀ ਜੈ ਜੈ ਹੋਵੇ ਅੱਗੇ ਕਿਸੇ ਨ ਅੜਨਾਂ,
ਅੜੇਗਾ ਜੋ ਵੀ ਤੁਸਾਂ ਦੇ ਮੂਹਰੇ ਉਸਨੇ ਸਰਪਰ ਝੜਨਾਂ।
ਬਚਨ ਹੀ ਕਰਦਾ ਬ੍ਰਹਮ ਲੋਕ ਨੂੰ ਸ਼ਰਭੰਗ ਰਿਸ਼ੀ ਸਿਧਾਇਆ,
ਅੰਤਮ ਕਿਰਿਆ ਵੀ ਕਰਵਾਈ ਯਗ ਹੋਮ ਕਰਵਾਇਆ।

ਸਾਰੇ ਕਾਰਜ ਕਰਕੇ ਭਗਵਨ ਅਗਾਂ ਨੂੰ ਚਾਲੇ ਪਾਏ,
ਬਹੁਤੇ ਰਿਸ਼ੀ ਨਾਲ ਹੀ ਤੁਰ ਪੈ ਬੜੇ ਹੀ ਸਨ ਘਬਰਾਏ।
ਚਲਦੇ ਚਲਦੇ ਇਕ ਥਾਂ ਪੁੱਜੇ ਨਜ਼ਰੀ ਕੀ ਹੈ ਆਇਆ,
ਹੱਡੀਆਂ ਦੀ ਢੇਰੀ ਇਕ ਪਈ ਸੀ ਬਨ ਵੀ ਸੜਿਆ ਪਾਇਆ।

ਰਾਮ ਜੀ ਰਿਸ਼ੀਆਂ ਕੋਲੋਂ ਪੁਛਿਆ ਹੱਡੀਆਂ ਕਿਓਂ ਨੇ ਪਈਆਂ,
ਬਨ ਵੀ ਏਥੋਂ ਕਿਓਂ ਸੜਿਆ ਹੈ ਵੇਖ ਕੇ ਸੋਚਾਂ ਰਹੀਆਂ।
ਏਥੇ ਕੋਈ ਯੁੱਧ ਹੋਇਆ ਸੀ ਕਿਸਨੇ ਹੈ ਅੱਗ ਲਾਈ,
ਇਨਸਾਨਾਂ ਦੀਆਂ ਹੱਡੀਆਂ ਦੀ ਇਹ ਢੇਰੀ ਕਿਵੇਂ ਬਨਾਈ।

ਰਿਸ਼ੀ ਨੇ ਉੱਤਰ ਦਿੱਤਾ ਸੁਆਮੀ ਨ ਏਥੇ ਯੁੱਧ ਹੋਇਆ,
ਨ ਏਥੇ ਕੋਈ ਰਾਜਾ ਆਇਆ ਯੁੱਧ ਵਿਚ ਨ ਕੋਈ ਮੋਇਆ।
ਇਹ ਹੱਡੀਆਂ ਤਾਂ ਰਿਸ਼ੀਆਂ ਦੀਆਂ ਨੇ ਰਾਖਸ਼ਾਂ ਹੱਥੋਂ ਜੋ ਮੋਏ,
ਯਗ ਸਮੱਗਰੀ ਚੁੱਕ ਲੈ ਜਾਵਨ ਇਹ ਉਹਨਾਂ ਦੀ ਖੋਏ।

ਰਾਖਸ਼ਾਂ ਬੜੀ ਹੀ ਅੱਤ ਚੁੱਕੀ ਦੇ ਇਹਨਾਂ ਨੇ ਕਈ ਵੇਰਾਂ,
ਬਨ ਅਪਵਿੱਤਰ ਕਰਨ ਲਈ ਉਹ ਨਹੀਂ ਜੇ ਲਾਂਦੇ ਦੇਰਾਂ।
ਸੁਣ ਇਹ ਕਥਾ ਸ੍ਰੀ ਰਾਮ ਦੇ ਅਖੀਂ ਜਲ ਭਰ ਆਇਆ,
ਪ੍ਰਤਿਗਿਆ ਕਰ ਕਹਿਣ ਲੱਗੇ ਕਿ ਜਿਨ੍ਹਾਂ ਜ਼ੁਲਮ ਕਮਾਇਆ।

ਮੈਂ ਉਹਨਾਂ ਨੂੰ ਖਤਮ ਕਰਾਂਗਾ ਭਾਵੇਂ ਕੁਝ ਵੀ ਹੋਵੇ,
ਕਰਾਂ ਸੁਰਖਿਅਤ ਬਨ ਸਾਰਾ ਮੈਂ ਰਿਸ਼ੀ ਨ ਕੋਈ ਰੋਵੇ।
ਸੁਖੀ ਰਹਿਣਗੇ ਸਾਰੇ ਆਰੀਆ ਲੋਕੀ ਮੈਂ ਹਾਂ ਕਹਿੰਦਾ,
ਜਿਨਾਂ ਚਿਰ ਮੈਂ ਖ਼ਤਮ ਨ ਕਰਲਾਂ ਨਾਲ ਆਰਾਮ ਨ ਬਹਿੰਦਾ।

ਚਲਦੇ ਚਲਦੇ ਸ੍ਰੀ ਰਾਮ ਜੀ ਇਕ ਪਾਸੇ ਨੂੰ ਪਰਤੇ,
ਮੁਨੀ ਅਗਸਤ ਦਾ ਆਸ਼ਰਮ ਸੀ ਉਹ ਇਕ ਭਾਣਾਂ ਫਿਰ ਵਰਤੇ।
ਚੇਲਾ ਇਕ 'ਸਮਤੇਕਸ਼' ਓਥੇ ਬੈਠ ਤਪੱਸਿਆ ਕਰਦਾ,
ਸ੍ਰੀ ਰਾਮ ਦੀ ਭਗਤੀ ਕਰਦਾ ਬੜੇ ਸੀ ਦੁਖੜੇ ਜਰਦਾ।

ਸੁਣਿਆ ਮੁਨੀ ਅਗਸਤ ਤੋਂ ਉਸਨੇ ਰਾਮ ਜੀ ਇਸ ਬਨ ਆਉਣਾ,
ਰਾਮ-ਭਗਤ ਉਹ ਬਣਿਆ ਇਹ ਸੁਣ ਆਖੇ ਦਰਸ਼ਨ ਪਾਉਣਾ।
ਸ੍ਰੀ ਰਾਮ ਜਾਂ ਦਰਸ਼ਨ ਦਿੱਤੇ "ਸਮਤੇਕਸ਼" ਗਦਗਦ ਹੋਇਆ,
ਖੁਸ਼ੀ 'ਚ ਪਾਗਲ ਭਜਦਾ ਫਿਰਦਾ ਕਿਤੇ ਵੀ ਨਹੀਂ ਖਲੋਇਆ।

ਆਖ਼ਰ ਡਿੱਗ ਪਿਆ ਤੇ ਉਸਨੂੰ ਹੋਸ਼ ਰਹੀ ਨ ਕ਼ਾਈ,
ਸ੍ਰੀ ਰਾਮ ਨੇ ਸਿਰ ਤੇ ਹੱਥ ਧਰ ਹੋਸ਼ ਜ਼ਰਾ ਪਰਵਾਈ।
ਚਤੁਰ ਭੁਜ ਨਾਰਾਇਨ ਜੀ ਦਾ ਰੂਪ ਧਾਰ ਇਹ ਕਹਿੰਦੇ,
ਵਰ ਮੰਗਣੈ ਤਾਂ ਮੰਗ ਲੈ ਭਗਤਾ ਦੁਖ ਤੇਰਾ ਨ ਸਹਿੰਦੇ।

ਰਿਸ਼ੀ ਬੋਲਿਆ ਹੇ ਨਾਰਾਇਨ ਵਰ ਮੰਗਣਾਂ ਨਹੀਂ ਆਉਂਦਾ,
ਕਿਸੇ ਚੀਜ਼ ਦੀ ਲੋੜ ਨਹੀਂ ਹੈ ਕੁਝ ਵੀ ਨਹੀਂ ਸੁਖਾਉਂਦਾ।
ਤੁੱਠੇ ਹੋ ਤਾਂ ਇਹ ਵਰ ਦੇਵੋ ਹਿਰਦੇ ਦੇ ਵਿਚ ਵੱਸੋ,
ਬਿਨਾਂ ਆਪ ਤੋਂ ਲੋੜ ਨਹੀ ਕੁਝ ਕੀ ਮੰਗਾਂ ਮੈਂ ਦੱਸੋ।

ਰਿਸ਼ੀ ਨੂੰ ਤਾਰ ਕੇ ਸ਼੍ਰੀ ਰਾਮ ਜੀ ਚੱਲੇ ਹੋਰ ਅਗੇਰੇ,
ਮੁਨੀ ਅਗਸਤ ਦੇ ਆਸ਼ਰਮ ਦੇ ਵਿਚ ਜਾ ਕੀਤੇ ਨੇ ਡੇਰੇ।
ਬਹੁਤ ਬਹੁਤ ਹੀ ਲੰਮੀ ਉਮਰ ਦਾ ਮੁਨੀ ਅਗਸਤ ਸੀ ਹੋਇਆ,
ਤ੍ਰੈਕਾਲ ਦ੍ਰਿਸ਼ੀ ਸੀ ਪਰ ਰਹਿੰਦਾ ਕਰੋਧ ਦੇ ਵਿਚ ਸਮੋਇਆ।

ਝਟ ਸਰਾਪ ਉਹ ਦੇ ਦੇਂਦਾ ਸੀ ਗੁਸੇ ਦੇ ਵਿਚ ਆ ਕੇ,
ਰਿਸ਼ੀ ਮੁਨੀ ਸਭ ਡਰਦੇ ਉਸਤੋਂ ਰਹਿੰਦੇ ਜਾਨ ਬਚਾ ਕੇ।
ਮੁਨੀ ਅਗਸਤ ਨੇ ਸ਼੍ਰੀ ਰਾਮ ਨੂੰ ਕਿਹਾ ਕਿ ਜੀ ਜੀ ਆਇਆਂ,
ਭਾਗ ਅਸਾਡੇ ਜਾਗ ਪਏ ਨੇ ਤੁਸਾਂ ਦੇ ਦਰਸ ਦਿਖਾਇਆਂ।

ਸੁਖ ਸਾਂਦ ਪੁਛ ਮੁਨੀ ਅਗਸਤ ਨੇ ਅਗੋਂ ਬਚਨ ਇਹ ਕੀਤਾ,
ਦੰਡਕ ਬਨ ਵਿਚ ਰਹੋ ਰਾਮ ਜੀ ਅਰਜ਼ ਹੈ ਪਤਿਤ ਪੁਨੀਤਾ।
ਦੂਰ ਕਰੋ ਇਸ ਬਨ ਨੂੰ ਪ੍ਰਭੂ ਜੀ ਸਰਾਪ ਹੋਇਆ ਹੈ ਜਿਹੜਾ,
ਦੂਰ ਕਰੋ ਹੁਣ ਆਏ ਹੋ ਤਾਂ ਹੋਰ ਕਰੇਗਾ ਕਿਹੜਾ।

ਸ਼੍ਰੀ ਰਾਮ ਜੀ ਪੁਛਿਆ ਰਿਸ਼ੀਓ ਕਿਹੜਾ ਸਰਾਪ ਹੈ ਹੋਇਆ,
ਇਹ ਤਾਂ ਕਥਾ ਸੁਨਾਓ ਸਾਨੂੰ ਕਾਨੂੰ ਭੇਤ ਲਕੋਇਆ।

## ਦੰਡਕ ਬਨ ਦੀ ਕਥਾ

ਮੁਨੀ ਅਗਸਤ ਜੀ ਬੋਲੇ ਤੁਸੀਂ ਤਾਂ ਸੂਰਜ ਹੋ ਰਘੁਕੁਲ ਦੇ,
ਅੰਤਰ ਜਾਮੀ ਪੁਰਖ ਬਿਧਾਤੇ ਰਾਖੇ ਹੋ ਤੁਸੀਂ ਕੁਲਦੇ।
ਦੰਡਕ ਬਨ ਤਾਂ ਤੁਸਾਂ ਦੇ ਆਇਆਂ ਹੋਇਆ ਹਰਿਆ ਭਰਿਆ,
ਚਾਰ ਚੁਫੇਰੇ ਖੁਸ਼ੀਆਂ ਵੱਸੀਆਂ ਜਦ ਦਾ ਦਰਸ਼ਨ ਕਰਿਆ।

ਤੁਸਾਂ ਦੀ ਵਿਚ ਉਡੀਕ ਮੁਨੀ ਜਨ ਕਰਨ ਤਪਸਿਆ ਸਾਰੇ,
ਦੰਡਕ ਬਨ ਨੂੰ ਤੁਰੇ ਤੁਸੀਂ ਤਾਂ ਸਭ ਨੂੰ ਮਿਲੇ ਸਹਾਰੇ।
ਹਰੇ ਹੋ ਗਏ ਸਾਰੇ ਬਨ ਤ੍ਰਿਨ ਸਮਝ ਗਏ ਸਭ ਲੋਕੀ,
ਆਉਣਗੇ ਛੇਤੀ ਸ਼੍ਰੀ ਰਾਮ ਜੀ ਖੁਸ਼ੀ ਹੋਈ ਤ੍ਰੈਲੋਕੀ।

ਮੁਨੀ ਦੇ ਮੁਖੋਂ ਬਚਨ ਇਹ ਸੁਣਕੇ ਸ਼੍ਰੀ ਰਾਮ ਜੀ ਪੁੱਛਿਆ,
ਦੰਡਕ ਬਨ ਦੀ ਕਥਾ ਸੁਣਨ ਲਈ ਸਾਡਾ ਮਨ ਹੈ ਲੁੱਛਿਆ।
ਸ੍ਰੀ ਰਾਮ ਜੀ! ਕੋਈ ਪੁਰਸ਼ ਜਾਂ ਏਸ ਜਨਮ ਵਿਚ ਆ ਕੇ,
ਕਾਮ ਵਾਸਨਾ, ਲਾਲਚ ਤੇ ਹੰਕਾਰ ਰਖੇ ਮਨ ਲਾ ਕੇ।

ਇਹਨਾਂ ਤਿੰਨਾਂ ਦੇ ਵੱਸ ਹੋ ਕੇ ਕੋਈ ਕਰਮ ਹੈ ਕਰਦਾ,
ਫਲ ਇਹਨਾਂ ਦਾ ਕੌੜਾ ਹੁੰਦਾ ਕਰਨ ਵਾਲਾ ਹੈ ਜਰਦਾ।
ਇਸ ਬਨ ਦੀ ਧਰਤੀ ਦਾ ਮਾਲਕ ਦੰਡਕ ਰਾਜਾ ਹੋਇਆ,
ਉਹ ਰਾਜੇ ਉਕਸਵ ਦਾ ਛੋਟਾ ਪੁੱਤ ਜੋ ਪਿਆਰ ਸਮੋਇਆ।

ਪਿਆਰੇ ਪੁਤਰਾਂ ਵਿਚ ਕਈ ਵੇਰਾਂ ਔਗੁਣ ਵੀ ਆ ਜਾਂਦੇ,
ਉਹ ਔਗੁਣ ਤਾਂ ਉਸ ਪੁਤਰ ਨੂੰ ਪਾਪੀ ਹੈਣ ਬਣਾਂਦੇ।
ਛੋਟੀ ਉਮਰੇ ਦੰਡਕ ਬਾਪ ਦੀ ਥਾਂ ਜਦ ਬਣਿਆ ਰਾਜਾ,
ਵਿਦਿਆ ਗੁਰੂ ਦੇ ਘਰ ਸੀ ਜਾਂਦਾ ਕਦੀ ਜੇ ਹੁੰਦਾ ਕਾਜਾ।

ਗੁਰੂ ਦੀ ਕੰਨਿਆ ਸੁੰਦਰ ਸੀ ਤੇ ਨਾਮ ਸੀ ਉਸਦਾ 'ਅਰਜਾ',
ਦੰਡਕ ਦੇ ਉਹ ਹਾਣ ਦੀ ਵੀ ਸੀ ਪਰ ਉੱਚਾ ਸੀ ਦਰਜਾ।
ਉਸ ਦੇ ਨਾਲ ਹੀ ਵਿਚ ਆਸ਼ਰਮ ਪਲੀ ਅਤੇ ਸੀ ਖੇਡੀ,
ਗੁਰੂ ਦੀ ਪੁੱਤਰੀ ਭੈਣ ਹੁੰਦੀ ਏ ਮਰਯਾਦਾ ਹੈ ਕੇਡੀ।

ਦੰਡਕ ਉਸਦੇ ਰੂਪ ਤੇ ਭੁੱਲਿਆ ਮਾੜੀ ਨਜ਼ਰੇ ਤੱਕੇ,
ਕੱਲੀ ਵੇਖ ਕੇ ਹੱਥ ਪਾ ਲਿਆ ਰੋਕਿਆ ਪਰ ਨ ਰੁੱਕੇ।
ਗੁਰੂ ਕੰਨਿਆ ਬੜੀ ਨੇਕ ਸੀ ਮਾੜੇ ਕੰਮ ਤੋਂ ਡੱਕਿਆ,
ਹੱਥ ਜੋੜੇ ਜੋ ਕਿਹਾ ਪਿਤਾ ਨੂੰ ਜਾਏਂ ਜਹਾਨੋਂ ਧੱਕਿਆ।

ਕਾਮ ਵਾਸਨ੍ਹਾਂ ਵੱਸ ਹੋ ਰਾਜੇ ਕੋਈ ਪਰਵਾਹ ਨ ਕੀਤੀ,
ਫੜ ਕੰਨਿਆ ਮੂੰਹ ਕਾਲਾ ਕੀਤਾ ਅਣਹੋਣੀ ਗਲ ਬੀਤੀ।
ਕੰਨਿਆ ਮੰਦੇ ਹਾਲਾਂ ਵਿਚ ਹੀ ਪਿਤਾ ਨੂੰ ਜਾ ਕੇ ਦੱਸਿਆ,
ਪੁਤਰੀ ਦੀ ਤਕ ਹਾਲਤ ਮੰਦੀ ਗੁੱਸੇ ਦੇ ਘਰ ਵੱਸਿਆ।

ਵਿਚ ਕਰੋਧ ਗੁਰੂ ਨੇ ਦਿੱਤਾ ਸਰਾਪ ਇਹ ਦੰਡਕ ਤਾਈਂ,
ਰਾਜਾ ਤੇ ਪਰਵਾਰ ਵੀ ਸਾਰੇ ਮਰ ਕੇ ਬਣਨ ਬਲਾਈਂ।
ਸਭ ਹੀ ਸਨ ਦਾ ਰੂਪ ਧਾਰ ਕੇ ਬ੍ਰਿਛ ਬਣਨ ਤੇ ਬੂਟੇ,
ਸੁੱਕਾ ਰਹੇ ਹਮੇਸ਼ਾ ਇਹ ਬਨ ਤਰਸਦਿਆਂ ਜਿੰਦ ਛੂਟੇ।

ਸੁਣ ਕੇ ਸ੍ਰਾਪ ਅਰਜਾ ਤੇ ਉਸਦੀ ਮਾਤਾ ਸਨ ਘਬਰਾਈਆਂ,
ਆਪ ਵੀ ਤੇ ਉਹ ਹੈ ਸਨ ਪਰਜਾ ਇਹ ਗਲ ਆਖਣ ਆਈਆਂ।
ਆਪ ਵੀ ਤਾਂ ਹੋ ਪਰਜਾ ਵਿਚ ਹੀ ਤੁਸਾਂ ਵੀ ਸੁਕ ਸੜ ਜਾਣਾਂ,
"ਜੈਸਾ ਰਾਜਾ ਤੈਸੀਂ ਪਰਜਾ" ਕਿਸੇ ਨੂੰ ਨਹੀਂ ਬਚਾਣਾ।

ਗੁਰੂ-ਸਰਾਪ ਗਿਆ ਨ ਖਾਲੀ ਦੰਡਕ ਸਨ ਪ੍ਰਵਾਰਾਂ,
ਗੁਰੂ ਤੇ ਪਰਜਾ ਸੁਕ ਬਨ ਹੋਏ, ਕੋਈ ਨ ਚਲਿਆ ਚਾਰਾ।
ਤਾਂ ਹੀ ਇਹ ਬਨ ਓਦੋਂ ਦਾ ਹੀ ਦੰਡਕ ਬਨ ਅਖਵਾਇਆ,
ਚੰਗਾ ਹੋਇਆ ਤੁਸਾਂ ਆਣ ਕੇ ਚਰਨ ਹੈ ਏਥੇ ਪਾਇਆ।

ਹਰਿਆ ਭਰਿਆ ਬਨ ਹੋਇਆ ਏ ਖੁਸ਼ੀਆ ਚਾਰ ਚੁਫੇਰੇ,
ਬਹੁਤ ਪੁਰਾਣਾ ਸਰਾਪ ਹੈ ਟਲਿਆ ਹੁਣ ਸੋਕਾ ਨ ਘੇਰੇ।
ਮੁਨੀ ਅਗਸਤ ਹੁਰਾਂ ਤੋਂ ਸੁਣ ਕੇ ਕਥਾ ਹੈਰਾਨੀ ਹੋਈ,
ਸ੍ਰੀ ਰਾਮ ਵੀ ਸੁਣ ਕੇ ਸਭ ਕੁਝ ਖੁਸ਼ ਹੋਏ ਗ਼ਮ ਖੋਏ।

## ਪੰਚਵਟੀ ਵਿਚ ਰਾਮ ਆਗਮਨ

ਮੁਨੀ ਅਗਸਤ ਦੇ ਆਸ਼ਰਮ ਵਿਚੋਂ ਹੋਏ ਵਿਦਿਆ ਤਿੰਨੇ,
ਸ੍ਰੀ ਰਾਮ ਤੇ ਲਛਮਨ ਸੀਤਾ ਖੁਸ਼ ਸਨ ਵੇਖੋ ਕਿੰਨੇ।

ਸੁੰਦਰ ਬਨ ਵਿਚ ਫਿਰਦੇ ਫਿਰਦੇ ਪੰਚਵਟੀ ਬਨ ਆਏ,
ਪੰਚਵਟੀ ਬਨ ਬੜਾ ਸੁੰਦਰ ਸੀ ਵੇਖ ਕੇ ਸਭ ਮੁਸਕਾਏ।
ਨਿਰਮਲ ਜਲ ਦੀ ਨਦੀ ਸੀ ਵੱਗਦੀ ਫੁੱਲਾਂ ਵਾਲੀਆਂ ਵੇਲਾਂ,
ਫਲਾਂ ਦੇ ਲੱਦੇ ਬ੍ਰਿਛ ਖੜੇ ਸਨ ਪੰਛੀ ਕਰਨ ਕਲੋਲਾਂ।

ਲਛਮਨ ਪੁਛਿਆ ਪ੍ਰਭੂ ਜੀ ਕਿਉਂ ਨ ਏਥੇ ਡੇਰੇ ਲਾਈਏ,
ਸੁੰਦਰ ਕੁਟੀਆ ਅਪਣੇ ਹਥੀਂ ਦੇਵੋ ਹੁਕਮ ਬਨਾਈਏ।
"ਕਿਉਂ ਸੀਤਾ ਜੀ ਲਛਮਨ ਜੋ ਕੁਝ ਆਖਣ ਆਖਾ ਮੰਨੀਏ",
ਆਪ ਨਾਥ ਜੀ ਜਾਨੀ ਜਾਨ ਕਿਉਂ ਨਾਂਹ ਕਰ ਪਾਪੀ ਬਣੀਏ।

ਪਤਾ ਨਹੀਂ ਕਿਉਂ ਇਹ ਚੌਗਿਰਦਾ ਖਿਚਦਾ ਹੈ ਮਨ ਮੇਰਾ,
ਮੇਰਾ ਵੀ ਜੀ ਕਰਦੈ ਸੁਆਮੀ ਏਥੇ ਲਾਈਏ ਡੇਰਾ।
ਪਤਾ ਨਹੀਂ ਤੁਸਾਂ ਨੇ ਏਥੇ ਕੀਹ ਵਰਤਾਣੈ ਭਾਣਾ,
ਤੁਸੀਂ ਹੀ ਜਾਣੋ ਅਪਣੀ ਲੀਲਾ ਮੈਂ ਕਮਲੀ ਕੀਹ ਜਾਣਾਂ।

ਕਹਿਣ ਰਾਮ ਜੀ ਮੇਰਾ ਵੀ ਮਨ ਏਥੇ ਹੈ ਕੁਝ ਲਗਦਾ,
ਉੱਚੀ ਥਾਂ ਬਨਾਓ ਕੁਟੀਆ ਕੋਲ ਹੈ ਪਾਣੀ ਵਗਦਾ।
ਮਨ ਪਰਚਾਵੇ ਹਿੱਤ ਸੀਤਾ ਦੇ ਹਰਨਾਂ ਦੇ ਨੇ ਬੱਚੇ,
ਵਾਤਾਵਰਨ ਹੈ ਬੜਾ ਸੁਖਾਵਾਂ ਵੇਖ ਕੇ ਮਨੂਆ ਨੱਚੇ।

ਹੁਕਮ ਹੋਇਆ ਤਾਂ ਲਛਮਨ ਨੇ ਝਟ ਭੀਲਾਂ ਤਾਈਂ ਬੁਲਾਇਆ,
ਬ੍ਰਿਛਾਂ ਦੇ ਟਾਹਣੇ ਕਟ ਕਟ ਕੇ ਭੀਲ ਜੱਥਾ ਲੈ ਆਇਆ।
ਦੋ ਦਿਨ ਵਿਚ ਤਿਆਰ ਸੀ ਕੁਟੀਆ ਮਿਹਰ ਰਾਮ ਜੀ ਕੀਤੀ,
ਕੁਸ਼ਾ ਦੀਆਂ ਸਨ ਸਫਾਂ ਬਨਾਈਆਂ ਭੀਲਾਂ ਨਾਲ ਪ੍ਰੀਤੀ।

ਕੁਟੀਆ ਹੋਈ ਤਿਆਰ ਤਾਂ ਸਾਰੇ ਸ਼੍ਰੀ ਰਾਮ ਨੂੰ ਕਹਿੰਦੇ,
ਚਰਨ ਅਪਣੇ ਪਾਓ ਅੰਦਰ ਹੁਣ ਕਿਉਂ ਬਾਹਰ ਬਹਿੰਦੇ।
ਓਥੇ ਰਹਿਣ ਸੀ ਲਗ ਪੈ ਤਿੰਨੇ ਪੱਕੇ ਡੇਰੇ ਲਾਏ,
ਨਿੱਕਾ ਜਿਹਾ ਸੀ ਆਸ਼ਰਮ ਬਣਿਆ ਸਭ ਨੂੰ ਬੜਾ ਸੁਹਾਏ।

ਭੀਲਾਂ ਦੇ ਨਰ ਨਾਰੀ ਨਾਲੇ ਰਿਸ਼ੀ ਮੁਨੀ ਵੀ ਆਉਂਦੇ,
ਦਰਸ਼ਨ ਕਰ ਉਪਦੇਸ਼ ਵੀ ਸੁਣਦੇ ਸਾਰੇ ਸੀਸ ਝੁਕਾਉਂਦੇ।
ਚੰਦਨ ਬਨ ਦੀ ਜਿਵੇਂ ਸੁਗੰਧੀ ਦੂਰ ਦੂਰ ਉੱਡ ਜਾਏ,
ਸ੍ਰੀ ਰਾਮ ਦਾ ਜੱਸ ਤਿਵੇਂ ਹੀ ਬਨਾਂ 'ਚ ਫੈਲਿਆ ਆਏ।

ਅਣਡਿੱਠੇ ਕਈ ਭਗਤ ਬਣੇ ਸਨ, ਰਾਮ ਨਾਮ ਸਨ ਜਪਦੇ,
ਸ੍ਰੀ ਰਾਮ ਦਾ ਧਿਆਨ ਸੀ ਧਰਦੇ ਸੀਤ ਹੋਏ ਮਨ ਤਪਦੇ।
ਸ੍ਰੀ ਰਾਮ ਤੇ ਸੀਤਾ ਜੀ ਦੀ ਲਛਮਨ ਸੇਵਾ ਕਰਦੇ,
ਬਨ ਚੋਂ ਸੁੱਕੀ ਲਕੜ ਲਿਆਉਂਦੇ ਤੇ ਪਾਣੀ ਵੀ ਭਰਦੇ।

ਜੰਗਲ ਵਿਚੋਂ ਵਧੀਆ ਵਧੀਆ ਫਲ ਵੀ ਤੋੜ ਲਿਆਉਂਦੇ,
ਧਨੁਸ਼ ਬਾਣ ਲੈ ਰਾਖੀ ਕਰਦੇ ਰਾਤ ਨੂੰ ਚੱਕਰ ਲਾਉਂਦੇ।
ਜਦੋਂ ਜਾਗਦੇ ਸ੍ਰੀ ਰਾਮ ਜੀ ਆਗਿਆ ਲੈ ਸੌਂ ਜਾਂਦੇ,
ਏਸ ਤਰਾਂ ਬਨਬਾਸ ਦੇ ਦਿਨ ਸਨ ਖੁਸ਼ੀ ਦੇ ਨਾਲ ਬਿਤਾਂਦੇ।

ਵਿਹਲ ਜੋ ਮਿਲਦਾ ਸ੍ਰੀ ਰਾਮ ਜੀ ਪਾਸ ਆਣ ਕੇ ਬਹਿੰਦੇ,
ਗਿਆਨ ਦੇ ਬਚਨ ਸੀ ਸੁਣਦੇ ਰਹਿੰਦੇ ਸ੍ਰੀ ਰਾਮ ਜੋ ਕਹਿੰਦੇ।
ਸੇਵਾ ਭਾਵ ਅਤੇ ਕਲਿਆਨ ਦਾ ਰਸਤਾ ਏਦਾਂ ਲੱਭਦੇ,
ਰਾਜ ਭਾਗ ਮਾਤਾਵਾਂ ਵੀਰੇ ਚੇਤੇ ਭੁੱਲੇ ਸਭਦੇ।

## ਉਪਦੇਸ਼

ਇਕ ਦਿਨ ਅਤੀ ਸੁਹਾਵਣੀ ਰੁੱਤੇ ਪੌਣ ਸੀ ਠੰਢੀ ਚਲਦੀ,
ਖੇੜੇ ਵਿਚ ਬਨਸਪਤ ਸਾਰੀ, ਠੰਢਕ ਸਭ ਨੂੰ ਘੱਲਦੀ।

ਕੁਟੀਆ ਅੱਗੇ ਸ੍ਰੀ ਰਾਮ ਤੇ ਲਛਮਣ ਨਾਲੇ ਸੀਤਾ,
ਤਿੰਨੇ ਬੈਠੇ ਸਨ ਪ੍ਰਸੰਨ ਹੋ ਗਿਆਨ ਦੀ ਖੋਲੀ ਗੀਤਾ।
ਲਛਮਣ ਪੁੱਛਿਆ ਸ੍ਰੀ ਰਾਮ ਜੀ ਭੇਤ ਜ਼ਰਾ ਇਹ ਖੋਲੋ,
ਈਸ਼ਵਰ ਜੀਵ 'ਚ ਅੰਤਰ ਕੀ ਹੈ ਦਸਿਓ ਮਿੱਠਾ ਬੋਲੋ।

ਮਾਇਆ ਮਨ ਤੋਂ ਦੂਰ ਕਿੰਜ ਹੋਵੇ ਕੀਹ ਹੈ ਮਾਰਗ ਮੁਕਤੀ,
ਮਨ ਇੱਛਾ ਹੈ ਤੁਸਾਂ ਦੇ ਚਰਨੀ ਰਹੀਏ ਦਸਿਓ ਜੁਗਤੀ।
ਕਈ ਵੇਰਾਂ ਮਨ ਸ਼ੱਕ ਤੇ ਭਰਮ ਦੇ ਕਾਰਨ ਸ਼ਾਂਤ ਨਹੀਂ ਰਹਿੰਦਾ,
ਆਪ ਵਿਆਕੁਲ ਹੋ ਕੇ ਮਨ ਇਹ ਤੜਪੇ ਸ਼ਾਂਤ ਨ ਬਹਿੰਦਾ।

ਸ਼੍ਰੀ ਰਾਮ ਨੇ ਲਛਮਨ ਜੀ ਦੇ ਮਨ ਦੀ ਭਾਖਾ ਜਾਣੀ,
ਮੁਸਕਾਏ ਤੇ ਬੋਲੇ ਵੀਰੇ! ਗਲ ਤੂੰ ਕਰੀ ਸਿਆਣੀ।
ਏਹੋ ਪ੍ਰਸ਼ਨ ਮਨੁਖੀ ਮਨ ਨੂੰ ਤੰਗ ਕਰਦਾ ਹਰ ਵੇਲੇ,
ਕਦੇ ਵੀ ਸੁਖ ਇਹ ਲੈਣ ਨ ਦੇਵੇ ਵਾਂਗ ਵੇਲਨੇ ਵੇਲੇ।

ਸੁਖਾਂ ਦੇ ਸਭ ਸਾਧਨ ਹੁੰਦਿਆਂ ਦੁੱਖ ਹੈ ਅਨੁਭਵ ਕਰਦਾ.
ਦੁੱਖਾਂ ਦੇ ਇਸ ਜਾਲ 'ਚ ਫੱਸ ਕੇ ਰਹਿੰਦਾ ਹਰਦਮ ਜਰਦਾ।
ਅਸਲ ਭੇਤ ਹੈ ਜੀਵ ਆਤਮਾ ਈਸ਼ਵਰ ਦੇ ਨੇ ਹਿੱਸੇ,
ਪ੍ਰਿਥਵੀ ਦਾ ਜਿਓਂ ਕੰਕਰ ਮਿੱਟੀ ਦਾ ਹਿੱਸਾ ਇਕ ਦਿੱਸੇ।

ਐਪਰ ਕਿਣਕਾ ਧਰਤੀਓਂ ਅੱਡ ਹੋ ਮੋਹ ਹੰਕਾਰ 'ਚ ਫਸਦਾ,
ਅਪਣੇ ਆਪ ਨੂੰ ਈਸ਼ਵਰ ਦਾ ਫਿਰ ਹਿੱਸਾ ਇਹ ਨਹੀਂ ਦੱਸਦਾ।
ਖ਼ੁਦ ਇਕ ਵੱਡ ਵਸਤੂ ਹੈ ਬਣਦਾ ਮੈਂ ਮੇਰਾ ਹੈ ਕਹਿੰਦਾ,
ਅਸਲ ਵਿਚ ਇਹ ਕੁਝ ਵੀ ਹੈ ਨਹੀਂ ਵੱਡਾ ਬਣ ਬਣ ਬਹਿੰਦਾ।

ਇਹ ਨਹੀਂ ਕਹਿੰਦਾ ਉਹ ਤੇ ਉਸਦਾ ਇਹ ਕਹਿ ਕੇ ਸੁਖ ਪਾਵੇ,
ਮੈਂ ਮੇਰੇ ਨੇ ਦੁਖੀ ਹੈ ਕੀਤਾ ਇਸ ਨੂੰ ਸਦਾ ਸਤਾਵੇ।
ਰਾਜ ਭਰਤ ਨੂੰ ਮਿਲਣਾ ਚਾਹੀਦੈ ਕੇਕਈ ਇਹ ਚਾਹਿਆ;
ਮੇਰੀ ਕੁੱਖੋਂ ਜਨਮ ਲਿਆ ਏ ਪੁੱਤਰ ਬਨ ਕੇ ਆਇਆ।

ਉਸਨੇ ਭਰਤ ਨੂੰ ਪਰਮਾਤਮ ਦਾ ਬਿਲਕੁਲ ਅੰਸ਼ ਨਹੀਂ ਮੰਨਿਆ,
ਅਪਣਾ ਪੁਤਰ ਜਾਣ ਭਰਤ ਨੂੰ ਐਸਾ ਤਾਣਾ ਤਣਿਆ।
ਏਸ ਮੋਹ ਦੇ ਵਿਚ ਹੀ ਸਾਰੀ ਮਾਇਆ ਪਰਗਟ ਹੋਈ,
ਅਸੀਂ ਬਨਾਂ ਨੂੰ ਆਏ ਹਾਂ ਤੇ ਪਿਤਾ ਨੂੰ ਮਿਲੀ ਨ ਢੋਈ।

ਪੁੱਤ ਪੁੱਤ ਕਰ ਪ੍ਰਾਣ ਤਿਆਗੇ ਪਰ ਇਹ ਜਾਣਿਆ ਨਾਹੀਂ,
ਮੇਰਾ ਤਾਂ ਕੁਝ ਹੈ ਹੀ ਨਾਹੀਂ ਫਿਰ ਭਰੀਏ ਕਿਉਂ ਹਾਈਂ।
ਲਛਮਣ ਸੁਣਦਾ ਰਿਹਾ ਬਚਨ ਸਭ ਬੜੇ ਧਿਆਨ ਦੇ ਨਾਲੇ,
ਸ੍ਰੀ ਰਾਮ ਜੀ ਕਰਦੇ ਰਹੇ ਉਪਦੇਸ਼ ਕੀਮਤਾਂ ਵਾਲੇ।

ਮਾਇਆ ਦੋ ਪ੍ਰਕਾਰ ਦੀ ਹੁੰਦੀ ਸੁਣਿਓ ਲਛਮਨ ਵੀਰੇ,
ਇਕ ਮਾਇਆ ਤਾਂ ਟੁਇਆ ਮਾਇਆ ਹੈ ਕਹਿੰਦੇ ਜ਼ਰਾ ਕੁ ਧੀਰੇ।
ਦੂਜੀ ਨੂੰ ਊਦਿਆ ਨੇ ਕਹਿੰਦੇ ਦੂਹਾਂ ਦਾ ਜਗਤ ਪਸਾਰਾ,
ਦੋਵੇਂ ਮਾਇਆ ਈਸ਼ਵਰ ਵੱਸ ਨੇ ਜਾਣੇ ਸਭ ਸੰਸਾਰਾ।

"ਦੁਇਆ" ਮਾਇਆ ਉਹ ਹੈ ਜਿਸ ਤੋਂ ਜਗ ਦੀ ਰਚਨਾ ਹੋਵੇ,
ਜੋ ਹੈ ਅਸਲ ਜਾਂ ਤੱਤ ਵਸਤੂ ਹੈ ਜਿਹੜੀ ਕਦੇ ਨ ਖੋਵੇ।
ਬੀਜ ਤੋਂ ਬੂਟੇ ਦਾ ਉੱਗ ਪੈਣਾਂ ਬਨਸਪਤੀ ਦਾ ਹੋਣਾ,
ਪੁਰਸ਼ ਨਾਰੀ ਦੇ ਮੇਲ ਤੋਂ ਸਾਰੇ ਜੀਵਾਂ ਜੰਮ ਖਲੋਣਾਂ।

ਤੱਤਾਂ ਦਾ ਇਕਠ ਨੇ ਕਹਿੰਦੇ ਹੈ ਈਸ਼ਵਰ ਦੀ ਸ਼ਕਤੀ,
ਅਪਣਾ ਇਸਦਾ ਬਲ ਨਹੀਂ ਹੁੰਦਾ ਜੋੜ ਹੁੰਦਾ ਏ ਵਕਤੀ।
ਪਰ ਜੋ "ਊਦਿਆ" ਮਾਇਆ ਹੁੰਦੀ ਵੈਰ ਦਾ ਪਰਤੱਖ ਰੂਪਏ,
ਇਸ ਨੂੰ ਇਕ ਭੁਲੇਖਾ ਜਾਣੋ ਦੁਖਾਂ ਦਾ ਇਕ ਸਰੂਪ ਏ।

ਜਿਸ ਤਰਾਂ ਚਾਨਣ ਤੱਤ ਵਸਤੂ ਹੈ ਨਿਰਾ ਭੁਲੇਖਾ ਨ੍ਹੇਰਾ,
ਚਾਨਣ ਦੀ ਅਣਹੋਂਦ ਹਨੇਰਾ ਜੀਕਰ ਰਾਤ ਸਵੇਰਾ।
ਊਦਿਆ ਮਾਇਆ ਦਾ ਪਰਭਾਵ ਹੈ ਤੇਰ ਮੇਰ ਜੋ ਹੋਵੇ,
ਵਸਤੂ ਮੇਰੀ ਇਹ ਘਰ ਤੇਰਾ ਧੀ ਪੁੱਤ ਝਗੜਾ ਛੋਹਵੇ।

ਊਦਿਆ ਮਾਇਆ ਤੋਂ ਹੇ ਲਛਮਨ ਸਰਪਰ ਬਚਣਾ ਚਾਹੀਏ,
ਤੇਰ ਮੇਰ ਦੇ ਹਰ ਝਗੜੇ ਤੋਂ ਅਪਣਾ ਆਪ ਬਚਾਈਏ।
ਗਿਆਨ ਦਾ ਅਸਲ ਤੱਤ ਤਾਂ ਵੀਰੇ ਅਸਲੀਅਤ ਨੂੰ ਜਾਣੇ,
ਭਰਮ ਰਹੇ ਨ ਇਸ ਦੇ ਹੁੰਦਿਆਂ ਗਿਆਨ ਅਧੂਰਾ ਮਾਨੇ।

ਪੁਰਸ਼ ਅਜੇ ਤਾਂ ਅਗਿਆਨੀ ਹੈ ਪੂਰਾ ਗਿਆਨ ਨ ਹੋਇਆ,
ਏਸ ਅਧੂਰੇ ਪਨ ਵਿਚ ਇਸ ਨੇ ਹੁਣ ਤਕ ਨੇਰਾ ਢੋਇਆ।
ਬ੍ਰਹਮ ਹੈ ਸਭ ਕੁਝ ਤ੍ਰੈ ਗੁਣ ਉਸਦੀ ਉਪਜ ਨੇ ਗਿਆਨੀ ਕਹਿੰਦੇ,
ਮੁਕਤੀ ਦਾਤਾ ਈਸ਼ਵਰ ਹੀ ਹੈ, ਜਾਣਨ ਸੁਖੀ ਨੇ ਰਹਿੰਦੇ।

ਗਿਆਨ ਪ੍ਰਾਪਤ ਕਰਨਾ ਹੈ ਤਾਂ ਧਰਮ ਨੂੰ ਦਿਲੋਂ ਪਿਆਰੋ,
ਧਰਮੋਂ ਮਿਲੇ ਵੈਰਾਗ ਵੈਰਾਗੋਂ ਜੋਗ ਦਾ ਗਿਆਨ ਵਿਚਾਰੋ।
ਗਿਆਨ ਹੀ ਮੁਕਤੀ ਬਖਸ਼ਦੈ ਸਭ ਨੂੰ ਸੇਵਾ ਕਰੇ ਸੋ ਪਾਵੇ,
ਸੇਵਾ ਹੈ ਇਕ ਐਸਾ ਮਾਰਗ ਮੁਕਤੀ ਤੀਕ ਪੁਚਾਵੇ।

ਸੰਤਾਂ, ਸਦ ਪੁਰਸ਼ਾਂ ਦੀ ਸੰਗਤ ਮਾਤ ਪਿਤਾ ਦੀ ਸੇਵਾ,
ਸਭੇ ਪ੍ਰਾਣੀਆਂ ਦੀ ਸੇਵਾ ਦੀ ਦੇਂਦੀ ਸਭ ਨੂੰ ਮੇਵਾ।
ਹੇ ਲਛਮਣ ਤੇਰੇ ਤੇ ਈਸ਼ਵਰ ਕਿਰਪਾ ਕੀਤੀ ਆਪੇ,
ਤੈਨੂੰ ਤਾਂ ਉਪਦੇਸ਼ ਕਰਨ ਦੀ ਲੋੜ ਨ ਕੋਈ ਜਾਪੇ।

ਸੁਣ ਉਪਦੇਸ਼ ਸ਼੍ਰੀ ਲਛਮਨ ਨੇ ਸ਼੍ਰੀ ਰਾਮ ਦੇ ਚਰਨੀਂ,
ਸੀਸ ਝੁਕਾ ਕੇ ਟੇਕਿਆ ਮੱਥਾ ਢੱਠਾ ਪ੍ਰਭੂ ਦੀ ਸਰਨੀਂ।
ਸ਼੍ਰੀ ਰਾਮ ਨੂੰ ਵੱਡਾ ਵੀਰ ਹੀ ਕੇਵਲ ਨਹੀਂ ਸੀ ਮੰਨਦਾ,
ਪ੍ਰਤੱਖ ਈਸ਼ਵਰ ਰੂਪ ਜਾਣਕੇ ਸੇਵਕ ਪੂਰਾ ਬਣਦਾ।

ਧਰਮ ਧਾਰੀ ਤੇ ਜਤੀ ਸੀ ਲਛਮਣ ਸਾਰੇ ਲੋਕੀ ਕਹਿੰਦੇ,
ਸੀਤਾ ਨੂੰ ਮਾਤਾ ਹੀ ਜਾਣਨ ਸਦਾ ਹੁਕਮ ਵਿਚ ਰਹਿੰਦੇ।
ਨੀਵੀਂ ਨਜ਼ਰ ਹਮੇਸ਼ਾ ਰਖਦੇ ਚਿਹਰੇ ਵਲ ਨ ਤਕਦੇ,
ਐਸੇ ਧਰਮੀ ਪੁਰਸ਼ ਸੀ ਲਛਮਨ ਐਸੇ ਕੌਣ ਹੋ ਸਕਦੇ।

ਏਸ ਤਰਾਂ ਉਪਦੇਸ਼ ਕਰਦਿਆਂ ਸੁਣਦਿਆਂ ਸਮਾਂ ਸੀ ਲੰਘਦਾ,
ਘਟਨਾ ਕੋਈ ਵੀ ਨਹੀਂ ਵਾਪਰੀ ਹਰ ਕੰਮ ਹੁੰਦਾ ਢੰਗਦਾ।
ਵੈਸੇ ਭੀਲ ਤੇ ਮੁਨੀ ਵੀ ਇਹਨਾਂ ਤਾਈਂ ਦੱਸਦੇ ਰਹਿੰਦੇ,
ਰਾਵਨ ਰਾਖਸ਼ ਦੇ ਕਰਮਚਾਰੀ ਦੁਖ ਦੇਂਦੇ ਹਾਂ ਸਹਿੰਦੇ।

ਰਾਖ਼ਸ਼ ਰਾਵਨ ਦੀ ਇਕ ਭੈਣ ਸੀ ਸਰੂਪ ਨਖਾ ਨਾਂ ਉਸਦਾ,
ਦੱਖਣ ਦੇਸ ਦਾ ਰਾਜਾ 'ਦਿਵਿਓ ਹੁਜ਼' ਪਤੀ ਸੀ ਤਿਸਦਾ।
ਰਾਵਨ ਨੇ ਇਕ ਵੇਰ ਯੁੱਧ ਵਿਚ ਗੁੱਸਾ ਇਤਨਾ ਖਾਧਾ,
ਮਾਰ ਦਿਤਾ ਭਨਵਈਆ ਅਪਣਾ ਕੀਤਾ ਇਤਨਾ ਵਾਧਾ।

ਸਰੂਪ ਨਖਾ ਨੇ ਸੁਣਿਆ ਜਦ ਕਿ ਉਹ ਹੈ ਵਿਧਵਾ ਹੋਈ,
ਲੰਕਾ ਪਤੀ ਰਾਵਨ ਦੇ ਪਾਸ ਉਹ ਜਾ ਕੇ ਪਿੱਟੀ ਰੋਈ।
ਰਾਵਨ ਦੇ ਹਜ਼ਾਰਾਂ ਸੈਨਕ ਦੰਡਕ ਬਨ ਵੱਲ ਘੱਲਿਆ,
ਦੰਡਕ ਬਨ ਤੇ ਹੋਰ ਇਲਾਕੇ ਨੂੰ ਉਸ ਜਾ ਕੇ ਮੱਲਿਆ।

ਕਿਹਾ ਕਿ ਉਸ ਇਲਾਕੇ ਉੱਤੇ ਜਾਕੇ ਰਾਜ ਕਮਾਵੇਂ,
ਆ ਜਾਏ ਜੇ ਕੋਈ ਔਕੜ ਮੈਨੂੰ ਆਪ ਬੁਲਾਵੇਂ।
ਉਹ ਭਾਈ ਤੋਂ ਸੈਣਾਂ ਲੈ ਕੇ ਦੰਡਕ ਬਨ ਵਿਚ ਆਈ,
ਉਸ ਬਨ ਉਤੇ ਰਾਜ ਕਰਨ ਦੀ ਉਸ ਨੇ ਵਿਓਂਤ ਬਨਾਈ।

ਉੱਚਾ ਲੰਮਾ ਕਦ ਸੀ ਉਸਦਾ ਨੈਣ ਨਕਸ਼ ਸਨ ਮੋਟੇ,
ਇਸਤਰੀ ਧਰਮੋਂ ਗਿਰੀ ਹੋਈ ਸੀ ਬੜੇ ਵਿਚਾਰ ਸੀ ਖੋਟੇ।
ਮਨ ਉਸਦਾ ਸੀ ਚੰਚਲ ਇਤਨਾ ਹਰਦਮ ਫਿਰਦੀ ਰਹਿੰਦੀ,
ਕਾਮ ਵਾਸ਼ਨਾਂ ਵਿਚ ਉਹ ਭੈੜੀ ਸੜਦੀ ਰਹੇ ਨ ਬਹਿੰਦੀ।

## ਸਰੂਪ ਨਖਾ ਨੇ ਪੰਚਵਟੀ ਵਿੱਚ ਆਉਣਾ

ਕਾਲ ਪ੍ਰੇਰਿਆ ਸਰੂਪ ਨਖਾ ਨੂੰ ਹੋਣੀ ਸ਼ਕਲ ਵਖਾਵੇ,
ਜੰਗਲ ਦੇ ਵਿਚ ਫਿਰਦੀ ਫਿਰਦੀ ਪੰਚਵਟੀ ਵਲ ਆਵੇ।

ਸੁਣਿਆ ਸੀ ਉਸ ਕਿਸੇ ਰਾਜੇ ਦੇ ਪੁੱਤਰ ਏਥੇ ਆਏ,
ਰਾਮ ਤੇ ਲਛਮਨ ਦੋ ਭਾਈ ਹਨ ਬਨਬਾਸੀ ਬਨ ਧਾਏ।
ਉਹ ਸੁੰਦਰ ਬਲਵਾਨ ਬੜੇ ਹਨ, ਅਤੇ ਗੁਣੀ ਤੇ ਧਰਮੀ,
ਸ਼ੋਭਾ ਸੁਣ ਕੇ ਉਹ ਚਲ ਆਈ ਅੰਦਰੋਂ ਬੜੀ ਨਿਕਰਮੀ।

ਉਸਦੇ ਮਨ ਵਿਚ ਰਾਜ ਕੁਮਾਰਾਂ ਨੂੰ ਵੇਖਣ ਦਾ ਚਾ ਸੀ,
ਸੁੰਦਰ ਗਹਿਣੇ ਬਸਤਰ ਪਹਿਣੇ ਝੱਲੀ ਗਈ ਨ ਭਾ ਸੀ।
ਸ਼੍ਰੀ ਰਾਮ ਦੀ ਕੁਟੀਆ ਪੁੱਜੀ ਉਹ ਆਰਾਮ ਸੀ ਕਰਦੇ,
ਰਾਮ ਤੇ ਲਛਮਨ ਅਪਣੀ ਕੁਟੀਆ ਵਿੱਚ ਤਸ਼ਰੀਫ਼ ਸੀ ਧਰਦੇ।

ਸਰੂਪ ਨਖਾ ਸ਼੍ਰੀ ਰਾਮ ਚੰਦਰ ਦੀ ਕੁਟੀਆ ਦੇ ਵਿਚ ਆਈ,
ਸ਼੍ਰੀ ਰਾਮ ਨੂੰ ਵੇਖ ਰਾਖਸ਼ਨੀ ਅਪਣੀ ਸੁਧ ਭੁਲਾਈ।
ਮੰਦ-ਵਾਸ਼ਨਾਂ ਦਾ ਮਨ ਅੰਦਰ ਇਕ ਉਬਾਲਾ ਆਇਆ,
ਬੜੇ ਹੀ ਨਖਰੇ ਕੀਤੇ ਉਸਨੇ ਤ੍ਰਿਆ ਚਰਿਤਰ ਵਖਾਇਆ।

ਰਾਜ-ਕੁਮਾਰ ਤੁਸੀਂ ਹੋ ਬੜੇ ਹੀ ਸੁੰਦਰ ਅਤੇ ਸੁਨੱਖੇ,
ਪ੍ਰਿਥਵੀ ਉੱਤੇ ਤੁਸਾਂ ਜਿਹਾ ਨਹੀਂ ਲਗਦਾ ਮੇਰੀ ਅੱਖੇ।
ਮੈਂ ਇਸ ਧਰਤੀ ਦੀ ਹਾਂ ਸਮਝੋ ਇਕ ਸੁਤੰਤਰ ਰਾਣੀ,
ਮੇਰੇ ਸੰਗ ਤੁਸੀਂ ਸ਼ਾਦੀ ਕਰ ਲੌ, ਆਖਾਂ ਗਲ ਸਿਆਣੀ।

ਸ਼ਾਦੀ ਕਰਨ ਲਈ ਹਾਂ ਰਾਜ਼ੀ ਵੀਰ ਨੇ ਵੀ ਮੰਨ ਜਾਣਾ,
ਰਾਵਨ ਮਹਾਬਲੀ ਹੈ ਜਿਸਨੇ ਕਾਲ ਵੀ ਮਾਰ ਭਜਾਣਾ।
ਸਰੂਪ ਨਖਾ ਦੀਆਂ ਗੱਲਾਂ ਸੁਣ ਕੇ ਸ਼੍ਰੀ ਰਾਮ ਮੁਸਕਾਏ,
ਇੰਜ ਲਗਿਆ ਕਿ ਭਾਣੇ ਦੇ ਹੁਣ ਪਲ ਨੇ ਨੇੜੇ ਆਏ।

ਕਿਹਾ ਕਿ ਸੁੰਦਰੀ। ਚੰਗੀ ਗਲ ਹੈ ਰਾਜ ਤੁਸਾਂ ਹੈ ਪਾਇਆ,
ਤੂੰ ਨਹੀਂ ਜਾਣਦੀ ਸ਼ਾਇਦ ਮੈਂ ਤਾਂ ਅੱਗੇ ਗਿਆਂ ਵਿਆਹਿਆ।
ਤੇਰੇ ਨਾਲ ਮੈਂ ਭਲੀਏ ਦਸ ਤੂੰ ਕੀਕਰ ਵਿਆਹ ਰਚਾਵਾਂ,
ਮਰਯਾਦਾ ਵਿਚ ਦੂਜੀ ਸ਼ਾਦੀ ਕਰ ਕਿਓਂ ਕਮੀ ਲਿਆਵਾਂ।

ਕਿਰਪਾ ਕਰਕੇ ਜਿਧਰੋਂ ਆਈ ਹੈਂ ਤੂੰ ਓਧਰ ਤੁਰ ਜਾ,
ਮੰਦ ਭਾਵਨਾ ਛੱਡ ਕੇ ਛੇਤੀ ਇਕਦਮ ਹੋ ਇਕ ਸੁਰ ਜਾ।
ਸੁਣ ਕੇ ਸਰੂਪ ਨਖਾ ਤਾਂ ਪਹਿਲਾਂ ਹੋਈ ਉਦਾਸ ਬਥੇਰੀ,
ਦੋ ਤਿੰਨ ਵਾਰੀ ਫੇਰ ਆਖਿਆ ਧਮਕੀ ਦਵੇ ਵਧੇਰੀ।

ਮੇਰੇ ਰਾਜ ਵਿਚ ਤੁਸੀਂ ਹੋ ਅਜ ਕਲ ਰਾਜ ਕੁਮਾਰੋ ਰਹਿੰਦੇ,
ਤੀਸ ਹਜ਼ਾਰੀ ਸੈਣਾ ਮੇਰੀ ਜਿਸ ਤੋਂ ਲੋਕ ਤ੍ਰਹਿੰਦੇ।
ਹੇ ਦੇਵੀ ਹੁਣ ਜਾਓ ਐਸੀ ਗਲ ਕਦੇ ਨ ਕਰੀਏ,
ਮੂੰਹ ਛੋਟਾ ਤੇ ਗਲ ਵਡੇਰੀ ਕਰਨੋ ਸਦਾ ਹੀ ਡਰੀਏ।

ਨਾਲ ਦੀ ਕੁਟੀਆ ਵਿਚ ਹੈ ਬੈਠਾ ਮੇਰਾ ਛੋਟਾ ਭਾਈ,
ਉਸ ਤੋਂ ਪੁੱਛ ਲੈ ਗਲ ਤੇਰੀ ਦਾ ਉਤਰ ਦਵੇ ਸੁਨਾਈ।
ਜਟਾ ਜੂਟ ਮੈਂ ਹਾਂ ਬਨਬਾਸੀ ਸ਼੍ਰੀ ਰਾਮ ਜੀ ਕਹਿੰਦੇ,
ਮੁਸਕਾਏ ਤੇ ਕਹਿਣ ਲਗੇ ਕਿ ਅਸੀਂ ਅਟੰਕ ਹਾਂ ਰਹਿੰਦੇ।

ਸਰੂਪ ਨਖਾ ਸ਼੍ਰੀ ਰਾਮ ਚੰਦਰ ਦੀ ਕੁਟੀਆ ਵਿਚੋਂ ਆਈ,
ਮੱਥੇ ਉੱਤੇ ਪਈ ਤਿਓੜੀ, ਗੁੱਸੇ ਵਿਚ ਘਬਰਾਈ।
ਸ਼੍ਰੀ ਲਛਮਨ ਦੀ ਕੁਟੀਆ ਪੁੱਜੀ ਉਹ ਹੀ ਗਲ ਰਟਾਂਦੀ,
ਸ਼ਸਤਰਾਂ ਦੀ ਸਨ ਸੇਵਾ ਕਰਦੇ ਕੋਲ ਖਲੋ ਕੇ ਡਟਦੀ।

ਸੁੰਦਰ ਰਾਜ ਕੁਮਾਰ! ਤੁਸੀਂ ਹੋ ਲਗਦੇ ਬਹੁਤ ਪਿਆਰੇ,
ਤੁਸਾਂ ਦੇ ਨਾਲ ਵਿਆਹ ਕਰਨ ਲਈ ਮੇਰਾ ਮਨ ਤਿਆਰੇ।
ਮੇਰਾ ਵੱਡਾ ਭਾਈ ਹੀ ਬੱਸ ਦਵੇਗਾ ਉਤਰ ਤੈਨੂੰ,
ਲਛਮਨ ਕਹੇ ਮੈਂ ਵਿਆਹ ਨਹੀਂ ਕਰਨਾ ਤੰਗ ਕਰੀਂ ਨ ਮੈਨੂੰ।

ਸਰੂਪ ਨਖਾ ਫਿਰ ਸ਼੍ਰੀ ਰਾਮ ਦੀ ਕੁਟੀਆ ਅੰਦਰ ਆਈ,
ਕਰੜਾ ਉਤਰ ਮਿਲਿਆ ਅੱਗੋਂ ਸੁਣ ਕੇ ਕੁਝ ਸ਼ਰਮਾਈ।
ਵਾਰ ਅਖੀਰੀ ਪਾਗਲ ਹੋਈ ਲਛਮਣ ਤਾਈਂ ਸਤਾਂਦੀ,
ਗੁੱਸੇ ਵਿਚ ਲਛਮਨ ਹਨ ਕਹਿੰਦੇ ਕਿਓਂ ਨਹੀਂ ਏਥੋਂ ਜਾਂਦੀ।

ਜਾਨ ਦੀ ਖੈਰ ਹੈ ਤਾਂ ਭੱਜ ਏਥੋਂ ਸਾਫ਼ ਸਾਫ਼ ਹਾਂ ਕਹਿੰਦਾ,
ਤੂੰ ਬੇ ਸ਼ਰਮ ਹੈਂ ਕਾਮਵਾਸ਼ਨਾਂ ਤੋਂ ਨਹੀਂ ਤੇਰਾ ਮਨ ਲਹਿੰਦਾ।
ਕੋਈ ਚੰਡਾਲ ਹੀ ਤੇਰੇ ਨਾਲ ਤਾਂ ਸ਼ਾਦੀ ਕਰ ਹੈ ਸਕਦਾ,
ਤੂੰ ਪਾਪਨ ਹੈਂ ਧਰਮ ਛੱਡਣ ਤੋਂ ਮਨ ਤੇਰਾ ਨਹੀਂ ਝਕਦਾ।

ਜੇ ਮੁੜ ਕੇ ਤੂੰ ਆਈ ਏਧਰ ਜਾਨ ਦੀ ਖ਼ੈਰ ਨ ਜਾਣੀ,
ਇਤਨੀ ਨੀਚ ਹੈਂ ਬਣੀ ਫਿਰੇਂ ਤੂੰ ਦੰਡਕ ਬਨ ਦੀ ਰਾਣੀ!
ਲਾਲ ਨੇਤਰਾਂ ਨਾਲ ਜਾਂ ਲਛਮਨ ਸਰੂਪ ਨਖਾ ਨੂੰ ਧਸਿਆ,
ਕ੍ਰੋਧਵਾਨ ਹੋ ਬਾਹਰ ਆ ਗਈ ਗੁੱਸਾ ਮਨ ਵਿਚ ਵੱਸਿਆ।



ਸੋਚ ਰਹੀ ਸੀ ਜੇ ਸੀਤਾ ਨ ਰਹੇ ਇਹਨਾਂ ਦੇ ਕੋਲੇ,
ਵਿਆਹ ਕਰਵਾਨਗੇ ਨਾਲ ਮੇਰੇ ਫਿਰ ਖੜੀ ਖੜੀ ਵਿੱਸ ਘੋਲੇ।

ਕਲਾ ਦਾ ਮੂਲ ਹੈ ਏਹੀ ਸੀਤਾ ਇਸ ਨੂੰ ਮਾਰ ਮੁਕਾਵਾਂ,
ਫਿਰ ਮੈਂ ਇਹਨਾਂ ਦੋਹਾਂ ਵਿਚੋ ਇਕ ਸੰਗ ਵਿਆਹ ਰਚਾਵਾਂ।
ਰਾਖ਼ਸ਼ ਸ਼ਕਤੀ ਨਾਲ ਓਸਨੇ ਮਾਰੂ ਸ਼ਕਲ ਬਨਾਈ,
ਸੀਤਾ ਦਾ ਗਲ ਘੁੱਟ ਮਾਰਨ ਦੇ ਲਈ ਅਗਾਂ ਹੈ ਆਈ।

ਸ੍ਰੀ ਰਾਮ ਜੀ ਗੁੱਸੇ ਦੇ ਵਿਚ ਕਿਹਾ ਕਿ ਰਹੋ ਪਰੇਡੇ,
ਊੱਚੀ ਬੋਲ ਭਰਾ ਦੇ ਸੁਣ ਕੇ ਲਛਮਣ ਆਏ ਅਗੇਡੇ।
ਕਹੇ ਸਰੂਪ ਨਖਾ ਇਸ ਨਾਰੀ ਨੂੰ ਮੈਂ ਮਾਰ ਹੀ ਸੁੱਟਣਾ,
ਇਸ ਨੂੰ ਮਾਰ ਕੇ ਤੁਸਾਂ ਵੀ ਮੇਰੇ ਹੱਥੋਂ ਅੱਜ ਹੈ ਮੁੱਕਣਾ।

ਤੁਸੀਂ ਬੜੇ ਹੰਕਾਰੀ ਹੋ ਤੇ ਮੈਂ ਰਾਵਨ ਦੀ ਭੈਣਾਂ,
ਮੇਰੇ ਭਾਈ ਬਹੁਤ ਨੇ ਏਥੇ ਇਸ ਜ਼ਿੰਦਾ ਨਹੀਂ ਰਹਿਣਾਂ।
ਬ੍ਰਹਮ ਸ਼ਕਤੀ ਸੰਗ ਸ੍ਰੀ ਰਾਮ ਨੂੰ ਹੋਈ ਪ੍ਰੇਰਨਾਂ ਐਸੀ,
ਰਾਖ਼ਸ਼ ਮਾਰਨੇ ਲਈ ਇਹ ਆਈ ਘੜੀ ਹੈ ਵੇਖੋ ਕੈਸੀ।

ਲਛਮਣ ਵੱਲ ਇਸ਼ਾਰਾ ਕੀਤਾ ਇਸ ਨੂੰ ਦੰਡ ਕੁਝ ਦੇਵੋ,
ਇਸਨੇ ਉਂਵ ਨਹੀ ਮਗਰੋਂ ਲਹਿਣਾਂ ਨੱਕ ਤੇ ਕੰਨ ਵੱਢ ਲੇਵੋ।
ਢਿੱਲ ਨ ਕੀਤੀ ਲਛਮਣ ਜੀ ਨੇ ਨੱਕ ਤੇ ਕੰਨ ਵੱਢ ਲੀਤਾ,
ਨੱਕ ਕੰਨ ਵੱਢਣ ਦੀ ਪੀੜਾ ਨੂੰ ਉਸ ਨੇ ਸਹਿਣ ਨਾ ਕੀਤਾ।

ਹਾਲ ਪਾਹਰਿਆ ਕਰਦੀ ਨੱਠੀ ਰੌਲਾ ਬਹੁਤਾ ਪਾਇਆ,
ਰਿਸ਼ੀਆਂ ਮੁਨੀਆਂ ਭਗਤ ਲੋਕਾਂ ਨੂੰ ਸੁਣ ਕੇ ਡਰ ਹੈ ਆਇਆ।
ਸਭ ਘਬਰਾਏ ਪਤਾ ਨਹੀਂ ਕੀ ਨਵਾਂ ਪੁਆੜਾ ਪੈਣਾਂ,
ਸ੍ਰੀ ਰਾਮ ਮੁਸਕਾਏ ਐ ਪਰ ਚਿੰਤਾ ਤੋਂ ਕੀ ਲੈਣਾਂ।

## ਖਰ ਤੇ ਦੂਖਨ ਰਾਖ਼ਸ਼ਾਂ ਨੂੰ ਮਾਰਨਾਂ

ਸ੍ਰੀ ਰਾਮ ਅਵਤਾਰ ਧਾਰਿਆ ਰਾਖ਼ਸ਼ ਮਾਰ ਮੁਕਾਣੇ,
ਭਗਵਨ ਇੱਛਾ ਸਦਕਾ ਹੀ ਨੇ ਬਣਦੇ ਸਭੀ ਬਹਾਨੇ।
ਸਰੂਪ ਨਖਾ ਕਟਵਾ ਕੇ ਨੱਕ ਕੰਨ ਕੋਲ ਭਰਾਵਾਂ ਆਈ,
ਖਰ ਦੂਖਨ ਸਨ ਭਾਈ ਉਸਦੇ ਕੋਲ ਜਾ ਰੌਲੀ ਪਾਈ।

ਰੋਂਦੀ ਹੋਈ ਕਹਿਣ ਲਗੀ ਕਿ ਵੀਰੋ ਸੁਣੋ ਪਿਆਰੇ,
ਦੰਡਕ ਬਨ ਦੀ ਪੰਚਵਟੀ ਵਿਚ ਆਏ ਰਾਜ ਕੁਮਾਰੇ।
ਉਹਨਾਂ ਕੋਲ ਹੈ ਇਸਤਰੀ ਸੁੰਦਰ ਨਾਮ ਹੈ ਜਿਸ ਦਾ ਸੀਤਾ,
ਮੇਰਾ ਨੱਕ ਕੰਨ ਵਢ ਦਿੱਤਾ ਨੇ ਜ਼ੁਲਮ ਹੈ ਬਹੁਤਾ ਕੀਤਾ।

ਮਾਰ ਉਹਨਾਂ ਨੂੰ ਇਸਤਰੀ ਖੋਹ ਲੋ ਬਦਲਾ ਮੇਰਾ ਚੁਕਾਓ,
ਨਹੀਂ ਤੇ ਸਭ ਕੁਝ ਤੁਸਾਂ ਖੋਹਣ ਤੋਂ ਮੇਰਾ ਸੁਣੋ ਸੁਝਾਓ।
ਖਰ ਉਹਨਾਂ 'ਚੋਂ ਅੜਬ ਬੜਾ ਸੀ ਗਰਮ ਹੋਇ ਕੇ ਬੋਲੇ,
ਕੌਣ ਹੈ ਜਿਸ ਨੇ ਭੈਣ ਦਾ ਵਢਿਆ ਨੱਕ ਕੰਨ ਬੜਾ ਅਬੋਲੇ।

ਦੂਤ ਭੇਜ ਕੇ ਸਣੇ ਇਸਤਰੀ ਏਥੇ ਝਟ ਮੰਗਵਾਓ,
ਦੰਡ ਦਿਓ ਉਹਨਾਂ ਨੂੰ ਭਾਰਾ ਹੁਣ ਨ ਦੇਰ ਲਗਾਓ।
ਖਰ-ਦੂਖਨ ਇਕ ਦੂਤ ਭੇਜਿਆ ਸ੍ਰੀ ਰਾਮ ਜੀ ਕੋਲੇ,
ਕਿਹਾ ਕਿ ਹੁਕਮੇ ਰਾਜਾ ਜੀ ਦਾ ਸੁਣਦੇ ਨਹੀਂ ਹੋ ਬੋਲੇ?

ਇਸਤਰੀ ਨਾਲ ਅਸਾਡੇ ਤੋਰੋ ਆਪ ਵੀ ਹਾਜ਼ਰ ਹੋਵੇ,
ਸਰੂਪ ਨਖਾ ਦਾ ਕੰਨ ਨੱਕ ਕਟਿਆ ਸਜ਼ਾ ਓਸਦੀ ਢੋਵੇ।
ਢਿੱਲ ਮੱਠ ਨ ਕਰਿਓ ਕੋਈ ਨਹੀਂ ਤੇ ਆਊ ਸੈਣਾਂ,
ਦੋ ਬਨਬਾਸੀਆਂ ਨਹੀਂ ਮੁਕਾਬਲਾ ਸੈਣਾਂ ਦਾ ਕਰ ਲੈਣਾਂ।

ਆਗਿਆ ਦਾ ਨ ਪਾਲਨ ਹੋਇਆ ਦੰਡਕ ਬਨ ਜਲ ਜਾਣਾਂ,
ਕੰਬੇਗੀ ਧਰਤੀ ਇਹ ਸਾਰੀ ਇਕ ਭੂਚਾਲ ਹੈ ਆਣਾਂ।
ਊਟ ਪਟਾਂਗ ਦੂਤ ਦੀਆਂ ਸੁਣਕੇ ਲਛਮਣ ਜੀ ਨੇ ਕਹਿੰਦੇ,
ਦੌੜ ਜਾ ਏਥੋਂ ਰਾਜ ਨੀਤੀ ਦਾ ਧਰਮ ਹੈ ਸਾਰੇ ਕਹਿੰਦੇ।

ਲੈ ਸੰਦੇਸ਼ ਜੋ ਆਵੇ ਉਸ ਨੂੰ ਕੁਝ ਨ ਆਖਿਆ ਜਾਏ,
ਨਹੀਂ ਤੇ ਤੇਰੀ ਜੀਭ ਸੀ ਕੱਟਣੀ ਮਿਲਦੀ ਬਹੁਤ ਸਜਾਏ।
ਅੱਖਾਂ ਕੱਢ ਕੇ ਤੇਰੀਆਂ ਦੋਵੇਂ ਦੇਣਾਂ ਤੋਰ ਸੀ ਤੈਨੂੰ,
ਖੋਤੇ ਆਲਕਾਂ ਵਲ ਤੂੰ ਜਾਂਦੋਂ ਗੁੱਸਾ ਚੜ੍ਹਿਆ ਮੈਨੂੰ।

ਦੌੜ ਜਾ ਦੂਰ ਹੋ ਨਜ਼ਰਾਂ ਤੋਂ ਜੋ ਟਿੱਲ ਲਗਦਾ ਏ ਲਾ ਲੌ,
ਖਰ-ਦੂਖਣ ਨੂੰ ਕਹਿ ਦੇ ਜਾਕੇ ਘੋੜੇ ਖੂਬ ਭਜਾ ਲੌ।
ਭੈਣ ਉਹਨਾਂ ਦੀ ਹੈ ਬਦ ਚਲਣੀ ਸਾਨੂੰ ਕਰੇ ਅਧਰਮੀ,
ਕੁਟੀਆ ਵਲ ਜੋ ਆਇਆ ਵੇਖੀਂ ਮਰੇਗਾ ਆਪਣੇ ਕਰਮੀ।

ਗੁੱਸੇ ਭਰੀਆਂ ਲਾਲ ਅੱਖੀਆਂ ਲਛਮਣ ਜਦੋਂ ਵਖਾਈਆਂ,
ਦੂਤ ਵੇਖ ਕੇ ਭੱਜਿਆ ਉੱਥੋਂ ਭਾੜਾਂ ਪਿਛਾਂ ਨ ਪਾਈਆ।
ਖਰ ਤੇ ਦੂਖਨ ਨੂੰ ਜਾ ਕਹਿੰਦਾ ਦੂਤ ਸੀ ਬਹੁਤਾ ਡਰਿਆ,
ਰਾਜ ਕਮਾਰ ਆਗੀਆ ਹੁਨ ਜੋ ਅਸਰ ਨ ਉਹਨਾਂ ਕਰਿਆ।

ਉਹ ਤਾਂ ਆਕੜਦੇ ਹਨ ਅਗੋਂ ਕਹਿਣ ਕਿ ਜੁੱਧ ਹੈ ਕਰਨਾਂ,
ਆ ਜਾਵੇ ਸਿਰ ਖਫਨ ਬੰਨ੍ਹ ਕੇ ਜਿਸ ਨੇ ਸਾਥੋਂ ਮਰਨਾਂ।
ਰਾਜ ਨੀਤੀ ਦਾ ਧਰਮ ਸੀ ਨਹੀਂ ਤੇ ਮੈਨੂੰ ਮਾਰ ਮੁਕਾਂਦੇ,
ਬਹੁਤ ਵੱਡੇ ਹਨ ਰਾਜ ਖੋਹ ਲੈਣਾਂ ਕਿਓਂ ਨਹੀਂ ਪਾਰ ਬੁਲਾਂਦੇ।

ਦੂਤ ਦੀ ਗੱਲ ਇਹ ਸੁਣਕੇ ਖਰ ਨੇ ਇਕ ਚੀਕ ਹੈ ਮਾਰੀ,
ਚੀਕ ਨੂੰ ਸੁਣ ਕੇ ਬਨ ਕੰਬ ਉਠਿਆ ਰਾਖ਼ਸ਼ਾਂ ਕਰੀ ਤਿਆਰੀ।
ਪੰਚ ਵਟੀ ਵਲ ਚੱਲੋ ਸਾਰੇ ਕੁਟੀਆ ਇਕ ਹੈ ਉੱਥੇ,
ਦੋ ਪੁਰਸ਼ ਤੇ ਇਕ ਹੈ ਨਾਰੀ ਜੋ ਹੰਕਾਰੀ ਚੋਖੇ.।

ਦੋ ਪੁਰਸ਼ਾਂ ਨੂੰ ਥਾਏਂ ਮਾਰ ਕੇ ਨਾਰੀ ਨਾਲ ਲਿਆਓ,
ਮੀਂਹ ਵਰਸਾਓ ਝਖੜ ਲਿਆਓ ਦਬ ਕੇ ਰੌਲਾ ਪਾਓ।
ਗੁੱਸੇ ਦੇ ਵਿਚ ਪਾਗਲ ਹੋਇਆ ਵਧ ਘਟ ਬੋਲੀ ਜਾਵੇ,
ਸੁਣ ਕੇ ਬੋਲ ਰਾਖਸ਼ ਦਲ ਚੜ੍ਹਿਆ ਧੂੜ ਉਡਾਈ ਜਾਵੇ।

ਮਾਰੋ ਮਾਰ ਉਹ ਕਰਦੇ ਆਂਦੇ ਕੁਟੀਆ ਦੇ ਵਲ ਸਾਰੇ,
ਤੀਰਾਂ ਦੀ ਵਰਖਾ ਕਰ ਸੁੱਟੀ ਚੜ੍ਹਿਆ ਸਿਰ ਹੰਕਾਰੇ।
ਸ੍ਰੀ ਰਾਮ ਨੇ ਧਨੁਸ਼ ਰਾਮਬਣ ਆਪਣੇ ਹੱਥ ਵਿਚ ਕੀਤਾ,
ਲਛਮਣ ਨੇ ਵੀ ਧਨੁਸ਼ ਆਪਣਾਂ ਆਪਣੇ ਹੱਥ ਵਿਚ ਲੀਤਾ।

ਦੋਵੇਂ ਵੀਰਾਂ ਜੁਧ ਕਰਨ ਦੀ ਕੀਤੀ ਖ਼ੂਬ ਤਿਆਰੀ,
ਸ੍ਰੀ ਰਾਮ ਨੇ ਧਨੁਸ਼ ਚੁੱਕ ਕੇ ਤੰਦੀ ਜਾਂ ਟੁਨਕਾਰੀ।
ਬਹੁਤ ਭਿਆਨਕ ਵਾਜ ਸੀ ਇਸ ਦੀ ਗੂੰਜ ਸੁਣੀ ਜਾ ਕਈਆਂ,
ਸੁਣਦੇ ਸਾਰ ਧਰਤੀ ਤੇ ਡਿੱਗੇ ਲਾਸ਼ਾਂ ਥਾਂ ਥਾਂ ਪਈਆਂ।

ਰਾਮ ਬਾਣ ਜਾਂ ਚੱਲਣ ਲੱਗੇ ਸੌ-ਸੌ ਨੂੰ ਇਕ ਮਾਰੇ,
ਮਾਰ ਕੇ ਬਾਂਣ ਪਿਛਾਂ ਆ ਜਾਏ ਵੇਖਣ ਲੋਕ ਨਜ਼ਾਰੇ।
ਥੋੜੇ ਸਮੇਂ 'ਚ ਕਈ ਹਜ਼ਾਰਾਂ ਰਾਖ਼ਸ਼ ਢੇਰੀ ਹੋਏ,
ਲਾਸ਼ਾਂ ਦੇ ਇੰਜ ਢੇਰ ਲੱਗੇ ਜਿਓਂ ਪਰਬਤ ਉੱਠ ਖਲੋਏ।

ਮਰੀ ਦੇਖ ਕੇ ਰਾਖ਼ਸ਼ ਸੈਣਾਂ ਖਰ-ਦੂਖਨ ਫਿਰ ਆਏ,
ਰਾਖ਼ਸ਼ੀ ਰੂਪ ਭਿਆਨਕ ਉਹਨਾਂ ਬੜੇ ਵਿਸ਼ਾਲ ਬਨਾਏ।
ਰੂਪ ਹਨੇਰੀ ਧਾਰਨ ਕੀਤੇ ਐ ਪਰ ਰਾਮ ਦੇ ਬਾਣਾਂ,
ਚਾਲ ਨੇਪਰੇ ਚੜ੍ਹਨ ਨ ਦਿੱਤੀ ਲਾਏ ਬੜੇ ਤ੍ਰਾਣਾਂ।

ਰਾਮ ਬਾਣ ਸੰਗ ਦੋਵੇਂ ਭਾਈ ਮਾਰੇ ਗਏ ਵਿਚਾਰੇ,
ਦੋਹਾਂ ਦੇ ਹੀ ਮਰਨੋ ਪਿਛੋਂ ਜੋ ਬਚੇ ਜੋ ਸਵਰਗ ਸਿਧਾਰੇ।
ਦੰਡਕ ਬਨ ਹੁਣ ਖਾਲੀ ਹੋਇਆ ਸਾਰੇ ਰਾਖ਼ਸ਼ ਮੋਏ,
ਦੋ ਭਾਈ ਮਰਵਾ ਕੇ ਡਾਇਨ ਅਜੇ ਸਬਰ ਨ ਹੋਏ।

ਵੱਡੇ ਭਾਈ ਰਾਵਨ ਦੇ ਵੱਲ ਸਰੂਪਨਖਾ ਉਠ ਨੱਸੀ,
ਲੰਕਾ ਦਾ ਵਡ ਰਾਜਾ ਸੀ ਉਹ ਜੋ ਸਾਗਰ ਵਿਚ ਵੱਸੀ।
ਜੁੱਧ ਪਿਛੋ ਫਿਰ ਸ੍ਰੀ ਰਾਮ ਜੀ ਸੀਤਾ ਜੀ ਨੂੰ ਕਹਿੰਦੇ,
ਰਾਖ਼ਸ਼ ਖ਼ਤਮ ਕਰਨ ਲਈ ਹਾਲੇ ਬੜੇ ਯੁੱਧ ਨੇ ਰਹਿੰਦੇ।

ਤੁਸਾਂ ਨੇ ਅਗਨੀ ਤਾਸ ਹੈ ਹੋਣਾਂ ਹੁਕਮ ਮੰਨ ਲਓ ਹੋਏ,
ਉਸ ਦਾ ਪ੍ਰਤੀਬਿੰਬ ਹੀ ਰਹਿ ਗਿਆ ਭਗਵਨ ਕੌਤਕ ਸੋਏ।
ਔਪਰ ਸ੍ਰੀ ਰਾਮ ਦੀ ਖੇਡ ਦਾ ਲਛਮਨ ਭੇਤ ਨ ਜਾਣੇ,
ਸੀਤਾ ਹਾਜ਼ਰ ਸਦਾ ਹੈ ਰਹਿੰਦੀ ਸ੍ਰੀ ਰਾਮ ਦੇ ਭਾਣੇ।

ਵਿਸ਼ਨੂੰ ਬ੍ਰਹਮਾਂ ਹੋਰ ਦੇਵਤੇ ਵੀ ਕੱਠੇ ਹੀ ਸਾਰੇ,
ਲੀਲਾ ਰਚ ਦਿਤੀ ਏ ਕੀਕਰ ਰਾਖ਼ਸ਼ ਜਾਵਨ ਮਾਰੇ।

## ਸਰੂਪ ਨਖਾਂ ਰਾਵਣ ਕੋਲ

ਖਰ ਦੂਖਨ ਦੀ ਮੌਤ ਵੇਖ ਕੇ ਸਰੂਪ ਨਖਾਂ ਘਬਰਾਈ,
ਕੋਈ ਵੀ ਸੈਨਿਕ ਬਚਿਆ ਨਾਹੀਂ ਮੱਚੀ ਬੜੀ ਤਬਾਹੀ।
ਬਦਲੇ ਦੀ ਅੱਗ ਉਸ ਦੇ ਸੀਨੇ ਪਰਬਲ ਹੋ ਕੇ ਭੜਕੀ,
ਰਾਕਸ਼ ਸ਼ਕਤੀ ਨਾਲ ਉਡ ਕੇ ਰਾਵਣ ਕੋਲ ਜਾ ਕੜਕੀ।

ਭੈਣ ਦਾ ਨੱਕ ਕੰਨ ਵਢਿਆ ਵੇਖਕੇ ਲੋਹਾ ਲਾਖਾ ਹੋਇਆ,
ਦੋ ਭਾਈਆਂ ਦੀ ਮੌਤ ਸੁਣੀ ਤਾਂ ਮਨ ਨ ਕਿਤੇ ਖਲੋਇਆ।
ਮੈਂ ਤਾਂ ਕਾਲ ਪਾਵੇ ਨੂੰ ਬਨ੍ਹਿਆ ਕੌਣ ਮੇਰਾ ਹੈ ਸਾਨੀ,
ਭੈਣ ਦਾ ਨੱਕ ਕੰਨ ਵੱਢਿਆ ਜਿਸਨੇ ਦਸਿਓ ਜ਼ਰਾ ਨਿਸ਼ਾਨੀ।

ਕਹਿੰਦੇ ਨੇ ਕਿ ਭੈਣ ਮੇਰੀ ਦੀ ਸੈਣਾ ਸਾਰੀ ਮਾਰੀ,
ਦੰਡਕ ਬਨ ਵਿਚ ਆਇਆ ਕਿਹੜਾ ਸੂਰਮਾਂ ਇਤਨਾਂ ਭਾਰੀ।
ਵੀਰ ਜੀ! ਦੋ ਹੀ ਰਾਜ ਕੁਮਾਰ ਨੇ ਕੋਲ ਹੈ ਸੁੰਦਰ ਨਾਰੀ,
ਚੁੱਕ ਲਿਆਓ ਇਕ ਤਾਂ ਉਸਨੂੰ ਜਿਸ ਦੀ ਸਗਲ ਖ਼ੁਆਰੀ।

ਉਸ ਦਾ ਨੱਕ ਕੰਨ ਵੱਢ ਕੇ ਮੈਂ ਤਾਂ ਬਦਲਾ ਉਸ ਤੋਂ ਲੈਣਾਂ,
ਦੋਵਾਂ ਰਾਜ ਕੁਮਾਰਾਂ ਤਾਈਂ ਮਾਰ ਦਿਓ ਕੀਹ ਕਹਿਣਾਂ।
ਜੇ ਏਦਾਂ ਨ ਹੋਇਆ ਸਾਰੀ ਰਾਖ਼ਸ਼ ਜਾਤੀ ਮਰਨਾਂ,
ਤੁਸਾਂ ਤਾਂ ਕਾਲ ਪਾਵੇ ਸੰਗ ਬੰਨ੍ਹਿਆ ਤੁਸਾਂ ਦਾ ਕਾਲ ਕੀ ਕਰਨਾਂ।

ਰਾਵਣ ਨੇ ਜਾਂ ਸੁੰਦਰ ਨਾਰੀ ਬਾਬਤ ਭੈਣ ਤੋਂ ਸੁਣਿਆ,
ਮਨ ਵਿਚ ਬੇ-ਈਮਾਨੀ ਆਈ ਵਖਰਾ ਰਾਹ ਇਕ ਚੁਣਿਆ।
ਚਿੰਤਾ ਨ ਕਰ ਭੈਣੇ ਜੋ ਦੁਖ ਤੇਰਾ ਹੈ ਸੋ ਮੇਰਾ,
ਮੈਂ ਮਰੀਚ ਨੂੰ ਹੁਣੇ ਬੁਲਾਨਾਂ ਤੂੰ ਹੁਣ ਕਰ ਲੈ ਜੇਰਾ।

ਲੜ ਕੇ ਸਾਨੂੰ ਮਾਰ ਨਹੀਂ ਸਕਦਾ ਦੁਨੀਆਂ ਦਾ ਕੋਈ ਬੰਦਾ,
ਵੈਸੇ ਗੱਲ ਜਰੂਰੀ ਹੈ ਕਿ ਔਖਾ ਹੈ ਇਹ ਧੰਦਾ।
ਸੋਚੀਂ ਪੈ ਗਿਆ ਰਾਵਨ ਇਕ ਦਮ ਤਪ ਬਲ ਨਾਲ ਇਹ ਭੱਕੇ,
ਬੜਾ ਭਿਆਨਕ ਜੁੱਧ ਹੋਵੇਗਾ ਬਚ ਨ ਕੋਈ ਸੱਕੇ।

ਅਪਣੀ ਸੋਨੇ ਦੀ ਲੰਕਾ ਉਸ ਵੇਖੀ ਸੜਦੀ ਹੋਈ,
ਫੇਰ ਵੀ ਹੌਸਲੇ ਨਾਲ ਬੋਲਿਆ ਆਪ ਕਰੇ ਦਿਲਜੋਈ।
ਲਏ ਹੋਏ ਨੇ ਵਰ ਮੈਂ ਬਹੁਤੇ ਮੈਂ ਮਰ ਸਕਣਾਂ ਨਾਹੀਂ,
ਘੋਰ ਤਪੱਸਿਆ ਕੀਤੀ ਸੀ ਮੈਂ ਬੈਠ ਕੇ ਬਨ ਦੇ ਮਾਹੀਂ।

ਕਿਸੇ ਦੇਵਤੇ ਨ ਕਿਸੇ ਰਾਖ਼ਸ਼ ਨਾਲ ਮੇਰੇ ਕੀ ਲੜਨਾ,
ਇਕ ਮਨੁੱਖ ਨੇ ਮੇਰੇ ਅੱਗੇ ਦੱਸੋ ਕੀਕਰ ਖੜਨਾਂ।
ਫੇਰ ਸੋਚਦਾ ਜਿੰਨ੍ਹਾਂ ਮਨੁਖਾਂ ਖਰ ਦੂਖਨ ਨੂੰ ਢਾਇਆ,
ਉਹੋ ਅਵੱਸ਼ ਕੋਈ ਮਹਾ ਬਲੀ ਹੈ ਜਿੰਨ੍ਹਾਂ ਰਗੜਾ ਲਾਇਆ।

ਧਨੁਸ਼ ਬਾਣਾਂ ਦੀ ਗੂੰਜ ਨਾਲ ਹੀ ਰਾਖਸ਼ ਡਿੱਗੇ ਧਰਤੀ,
ਗੱਲ ਅਨੋਖੀ ਬੜੀ ਹੈ ਜਿਹੜੀ ਸਰੂਪ ਨਖਾਂ ਨੇ ਕਰਤੀ।
ਅੱਛਾ ਮਰੀਚ ਕੋਲੋਂ ਹਾਂ ਪੁਛਦੇ ਜੋ ਹੈ ਬੜਾ ਸਿਆਣਾ,
ਕੋਈ ਗੱਲ ਜ਼ਰੂਰ ਦੱਸੇਗਾ ਉਸ ਨੂੰ ਹੁਣੇ ਬਲਾਣਾਂ।

ਇਓਂ ਵੀਚਾਰਾਂ ਕਰਕੇ ਰਾਵਨ ਨਾਸ ਕਰਨ ਹਿਤ ਆਪਣੇ,
ਭੈਣ ਦੇ ਆਖੇ ਲਗ ਕੇ ਉਸਨੇ ਉਲਟ ਲਏ ਨੇ ਸਪਨੇ।
ਪੁੱਠੀ ਮੱਤ ਹੋਈ ਏ ਐਸੀ ਕਿਸੇ ਦੀ ਗਲ ਨ ਸੁਣਦਾ,
ਹਰ ਵੇਲੇ ਉਹ ਭੈੜੇ ਮਨ ਵਿਚ ਤਾਣੇ ਰਹਿੰਦਾ ਬੁਣਦਾ।

## ਸੀਤਾ ਹਰਣ ਦੀ ਵਿਉਂਤ ਮਰੀਚ ਨਾਲ ਬਣਾਉਣੀ

ਤਾੜਕਾ ਰਾਖ਼ਸ਼ਨੀ ਦਾ ਪੁੱਤਰ ਰਾਵਣ ਕੋਲ ਸੀ ਰਹਿੰਦਾ,
ਨਾਮ ਮਰੀਚ ਜੋ ਰਾਵਣ ਤਾਈਂ ਸਦਾ ਸਲਾਹਾਂ ਦੇਂਦਾ।
ਵਿਸ਼ਵਾ ਮਿਤਰ ਦੀ ਆਗਿਆ ਲੈ ਕੇ ਤਾੜਕਾ ਰਾਮ ਨੇ ਮਾਰੀ,
ਮਰੀਚ ਉਦੋਂ ਸੀ ਜ਼ਖਮੀ ਹੋਇਆ ਬੰਨ੍ਹੀ ਉਥੋਂ ਤਾਰੀ।

ਦੇਸ਼ ਛੱਡ ਕੇ ਲੰਕਾ ਆਇਆ ਸ੍ਰੀ ਰਾਮ ਵੱਲ ਤੱਕਿਆ,
ਸਾਰੀ ਉਮਰ ਹੀ ਨਹੀਂ ਲੜਾਂਗਾ ਲੜਲੜ ਕੇ ਮੈਂ ਥੱਕਿਆ।
ਪਾਪੀ ਰਾਵਨ ਮੰਦ ਭਾਵ ਲੈ ਪਾਸ ਮਰੀਚ ਦੇ ਆਇਆ,
ਆਖਣ ਲੱਗਾ ਤੇਰੀ ਮਾਂ ਨੂੰ ਜਿਸ ਨੇ ਮਾਰ ਮੁਕਾਇਆ।

ਉਹੋ ਰਾਮ ਹੁਣ ਪੰਚ ਵਟੀ ਦੇ ਦੰਡਕ ਬਣ ਵਿਚ ਰਹਿੰਦਾ,
ਚੌਦਾਂ ਸਾਲ ਬਨ ਬਾਸ ਹੈ ਕੱਟਦਾ ਨਹੀਂ ਨਿਚੱਲਾ ਬਹਿੰਦਾ।
ਨਾਲ ਓਸ ਦੇ ਭਾਈ ਲਛਮਣ ਅਤੇ ਹੈ ਪਤਨੀ ਸੀਤਾ,
ਉਹ ਹੈ ਰਾਜਾ ਜਨਕ ਸਪੁਤਰੀ ਸੁੰਦਰ ਮਨਮੋਹ ਲੀਤਾ।

ਰਾਮ ਨੇ ਮੇਰੇ ਨਾਲ ਦੁਸ਼ਮਣੀ ਐਵੇਂ ਦੀ ਹੈ ਪਾਈ,
ਨਕ ਕੰਨ ਕਟਿਆ ਭੈਣ ਮੇਰੀ ਦਾ ਜਿਸ ਨੇ ਪਾਈ ਦੁਹਾਈ।
ਮੈਂ ਸੀਤਾ ਨੂੰ ਚੁਕ ਲਿਆਉਣਾ ਮਰਨ ਗੇ ਲਭ ਲਭ ਦੋਵੇਂ,
ਬਿਨਾਂ ਲੜਾਈਓਂ ਖਤਮ ਹੋਣਗੇ ਜੇ ਤੂੰ ਸਾਥੀ ਹੋਵੇਂ।

ਸੁਣ ਕੇ ਗਲ ਮਰੀਚ ਕੰਬਿਆ ਅਤੇ ਬੜਾ ਘਬਰਾਇਆ,
ਤਾੜਕਾ ਅਤੇ ਰਾਮ ਦੇ ਜੁਧ ਦਾ ਨਕਸ਼ਾ ਸਾਹਵੇਂ ਆਇਆ।
ਕਹਿਣ ਲਗਾ ਹੇ ਰਾਵਨ ਰਾਜਾ ਬਲੀ ਤੁਸੀ ਹੋ ਮੰਨਿਆਂ,
ਬੜੇ ਸਿਆਣੇ ਪੰਡਤ ਅਰ ਵਿਦਵਤਾ ਵੀ ਧੰਨਆ।

ਧੋਖਾ ਕਰਨਾ ਨਹੀਂ ਚਾਹੀਦਾ ਸੀਤਾ ਦਾ ਕੀਹ ਦੋਸ਼ ਏ,
ਰਾਮ ਤੇ ਲਛਮਨ ਸੰਗ ਦੁਸ਼ਮਣੀ ਸੀਤਾ ਤਾਂ ਨਿਰਦੋਸ਼ ਏ।
ਦੂਜੇ ਲੜਨਾਂ ਵੀ ਨਹੀਂ ਚੰਗਾ ਨਾਲ ਉਹਨਾਂ ਦੇ ਰਾਜਾ,
ਬੜੇ ਬਲੀ ਨੇ ਸਭੀ ਹੀ ਰਾਖਸ਼ਾਂ ਬਣਨਾ ਮੌਤ ਦਾ ਖਾਜਾ।

ਰਾਵਨ ਵਡ ਹੰਕਾਰੀ ਸੀ ਜੋ ਵਿਚ ਕਰੋਧ ਦੇ ਕੜਕੇ,
ਤੂੰ ਮਰੀਚ ਮੂਰਖ ਹੈ ਡਰਦਾ ਮੈਨੂੰ ਦੁਸ਼ਮਣੀ ਰੜਕੇ।
ਦੋ ਛੋਕਰਿਆਂ ਕੋਲੋਂ ਡਰ ਦਿਆਂ ਮੈਨੂੰ ਸੰਗਾ ਨ ਆਵੇ,
ਉਮਰ ਉਹਨਾਂ ਦੀ ਕੀਹ ਏ ਦੱਸ ਤੂੰ ਦਸਦਿਆਂ ਮਨ ਸ਼ਰਮਾਵੇ।

ਉਹਨਾਂ ਤੋਂ ਤਿੰਨ ਗੁਣਾਂ ਉਮਰ ਮੈਂ ਕਰੀ ਤਪੱਸਿਆ ਭਾਰੀ,
ਆਪਣੀ ਮਾਂ ਦਾ ਬਦਲਾ ਲੈ ਕੇ ਰੂਹ ਉਸ ਦੀ ਨਹੀਂ ਠਾਰੀ।
ਹੇ ਰਾਜਨ। ਮੈਂ ਨਹੀਂ ਡਰਾਕਲ ਨੁੱਡੇ ਕਰਨ ਸਿਆਣਾਂ,
ਪਤਾ ਹੈ ਰਾਮ ਦੇ ਬਾਣ ਦਾ ਜਿਸ ਨੇ ਵਰਤਾਣਾਂ ਹੈ ਭਾਣਾਂ।

ਉਸ ਦੇ ਬਾਣ ਦੇ ਨਾਲ ਮੈ ਕੋਹਾਂ ਦੂਰਸਾਂ ਡਿਗਾ ਜਾ ਕੇ,
ਤੁਸੀਂ ਵੀ ਜਿੱਤ ਨਹੀਂ ਸਕਦੇ ਉਸਨੂੰ ਵੇਖ ਲਵੋ ਅਜ਼ਮਾ ਕੇ।
ਤੁਸਾਂ ਜੇ ਜ਼ਿਦ ਨਹੀਂ ਆਪਣੀ ਛੱਡਣੀ ਗਲ ਸੁਣੋ ਚਿਤ ਲਾਏ,
ਕੁਝ ਪੁਰਸ਼ਾਂ ਸੰਗ ਵੈਰ ਨ ਕਰਨਾਂ ਸਿਆਣੇ ਕਹਿਣ ਸੁਨਾਏ।

ਸ਼ਸਤਰ ਧਾਰੀ, ਮਾਲਕ ਮੂਰਖ ਘਰ ਦਾ ਭੇਤੀ ਹੋਵੇ,
ਧਨੀ ਪੁਰਸ਼ ਵੀਰਾ ਤੇ ਕੈਦੀ ਕਵੀ ਨੂੰ ਕਦੇ ਨ ਛੂਹਵੇ।
ਸ੍ਰੀ ਰਾਮ ਜੀ ਇਕ ਤਾਂ ਵਿਸ਼ਨੂੰ ਦੇ ਅਵਤਾਰ ਨੇ ਜਾਣੋ,
ਬੀਰ ਪੁਰਖ ਤੇ ਰਾਜ ਪੁਤਰ ਹਨ ਅੰਤਰ ਜਾਮੀ ਮਾਣੋ।

ਚਾਰ ਗੁਣਾਂ ਪਰਧਾਨ ਨੇ ਸਮਝੋ ਉਨ ਸੰਗ ਵੈਰ ਨ ਕਰਨਾਂ,
ਕੀਤਾ ਵੈਰ ਜੇ ਤੂੰ ਇਹਨਾਂ ਸੰਗ ਸਰਪਰ ਰਾਵਨ ਮਰਨਾਂ।
ਬ੍ਰਹਮਾਂ ਅਤੇ ਦੇਵ ਸ਼ਕਤੀਆਂ ਦਾ ਪਰਭਾਵ ਸੀ ਹੋਇਆ,
ਰਾਵਣ ਦੀ ਮੱਤ ਮਾਰੀ ਗਈ ਸੀ ਮੰਦ ਕਰਮੋ ਨ ਖਲੋਇਆ।

ਕੜਕ ਬੋਲਿਆ ਕਰੋ ਸਹਾਇਤਾ ਨਹੀਂ ਤੇ ਮਾਰ ਦਿਆਂਗਾ,
ਸਿਰ ਵੱਢ ਧੜ ਤੋਂ ਕਰਾਂ ਅਲਹਿਤਾ ਕਰ ਮੈਂ ਪਾਰ ਦਿਆਂਗਾ।
ਤੂੰ ਸਿਖਿਆ ਕੀਹ ਦੇਵੇਂ ਮੈਨੂੰ ਕੀਹ ਤਾਕਤ ਹੈ ਤੇਰੀ,
ਮੈਂ ਚਾਹਾਂ ਤਾਂ ਤੈਨੂੰ ਏਥੇ ਈ ਕਰ ਦੇਵਾਂ ਝੱਟ ਢੇਰੀ।

ਗਲ ਕਰ ਮੇਰੀ ਮਦਦ ਕਰੇਂਗਾ ਜਾਂ ਫਿਰ ਹੁਣੇ ਹੈ ਮਰਨਾ,
ਡਰਿਆ ਕਹੇ ਮਰੀਚ ਹੇ ਰਾਜਨ ਜੋ ਚਾਹੋ ਮੈ ਕਰਨਾਂ।
ਮੇਰੇ ਨਾਲ ਤੂੰ ਪੰਚਵਟੀ ਚਲ ਬਣ ਜਾ ਹਰਨ ਸੁਨਹਿਰੀ,
ਸੀਤਾ ਦੀ ਕੁਟੀਆ ਦੇ ਅੱਗੋਂ ਲੰਘੀਂ ਸਿਖਰ ਦੁਪਹਿਰੀ।

ਮਾਇਆ ਦੇ ਪਰਭਾਵ ਹੇਠ ਫਿਰ ਸੀਤਾ ਤਾਈਂ ਪਰੇਰਾਂ,
ਹਰਨ ਫੜਨ ਲਈ ਕਹੇਗੀ ਸੀਤਾ ਫੇਰ ਬਣੂ ਕੰਮ ਮੇਰਾ।
ਸ੍ਰੀ ਰਾਮ ਤੇ ਲਛਮਣ ਦੋਵਾਂ ਹਰਨ ਫੜਨ ਹੈ ਜਾਣਾਂ,
ਮੈਂ ਸਾਧੂ ਬਣ ਸੀਤਾ ਤਾਈਂ ਚੁਕ ਕੇ ਘਰੀਂ ਲਿਜਾਣਾਂ।

ਅੱਗੋਂ ਜੋ ਹੋਵੇਗਾ ਸੱਜਣਾਂ ਕਰਾਂਗੇ ਫੇਰ ਸਲਾਹਾਂ,
ਛੇਤੀ ਕਰ ਹੁਣ ਦੇਰ ਨ ਲਾਓ ਜਲਦੀ ਕਰਨੀ ਚਾਹਾਂ।
ਡਰਿਆ ਹੋਇਆ ਮਰੀਚ ਇਹ ਸੋਚੇ ਅੱਧ ਵਿਚਾਲੇ ਫਸਿਆ,
ਧੋਖਾ ਕਰ ਸੀਤਾਂ ਚੁਕਵਾਵਾਂ ਪਾਪ ਦੇ ਡਰੋਂ ਗੱਸਿਆਂ।

ਨਾਂਹ ਕਰਦਾ ਤਾਂ ਮਾਰ ਦਵੇਗਾ ਰਾਵਨ ਟਲਨਾਂ ਨਾਹੀਂ,
ਦੋ ਚਿੱਤੀ ਵਿਚ ਹਾਂ ਕਰ ਦਿੱਤੀ ਛੱਡੀਆਂ ਹੋਰ ਸਲਾਹੀਂ।

## ਮਰੀਚ ਸੁਨਹਿਰੀ ਹਰਨ ਬਣਿਆ ਸ੍ਰੀ ਰਾਮ ਜੀ ਨੇ ਉਸ ਨੂੰ ਫੜਨ ਦਾ ਜਤਨ ਕਰਨਾਂ

ਰਾਵਣ ਦਾ ਮੰਨ ਹੁਕਮ ਸੁਨਿਹਰੀ ਹਰਨ ਮਰੀਚ ਸੀ ਬਣ ਕੇ,
ਕੁਟੀਆ ਦੇ ਅੱਗੋਂ ਦੀ ਲੰਘਿਆ ਹਰਨ ਬੜਾ ਬਨ ਠਣ ਕੇ।

ਸੀਤਾ ਵੇਖ ਕੇ ਮੋਹਿਤ ਹੋਈ ਸ੍ਰੀ ਰਾਮ ਨੂੰ ਕਹਿੰਦੀ,
ਕਿਤਨਾਂ ਸੋਹਣਾ ਹਰਨ ਹੈ ਸੁਆਮੀ, ਮੈਂ ਇਸ ਬਿਨਾਂ ਨ ਰਹਿੰਦੀ।
ਸੀਤਾ ਸ੍ਰੀ ਰਾਮ ਤੋਂ ਨਹੀਂ ਸੀ ਕਦੇ ਵੀ ਕੁਝ ਨ ਮੰਗਿਆ,
ਇਹ ਮਾਮੂਲੀ ਮੰਗ ਪੂਰਨ ਲਈ ਤੀਰ ਕਮਾਨ ਹੈ ਟੰਗਿਆ।

ਹਿਰਨ ਦੇ ਪਿੱਛੇ ਲਗ ਤੁਰੇ ਸਨ ਵੀਰ ਨੂੰ ਛਡ ਕੇ ਰਾਖਾ,
ਸ੍ਰੀ ਰਾਮ ਨੇ ਤੀਰ ਮਾਰਿਆ ਹਰਨ ਝਾੜੀ 'ਚ ਵਾਖਾ।
ਹਰਨ ਦੇ ਰੂਪ ਚ ਕਹੇ ਮਰੀਚ ਕਿ ਲਛਮਨ ਛੇਤੀ ਆਓ,
ਦੂਜੇ ਤੀਰ ਦੇ ਨਾਲ ਚੀਕ ਉੱਠਿਆ ਵੀਰੇ ਦੇਰ ਨਾ ਲਾਓ।

ਸ੍ਰੀ ਰਾਮ ਦਾ ਬਾਣ ਮਰੀਚ ਨੂੰ ਬਹੁਤਾ ਡੂੰਘਾ ਲਗਾ,
ਮਰਨ ਲਗਿਆਂ ਨਾਮ ਰਾਮ ਦਾ ਲਿਆ ਤੇ ਫੜਿਆ ਅਗਾ।
ਰੂਹ ਫਿਰ ਰਾਖ਼ਸ ਜੂਨੀ ਛਡੀ 'ਤੇ ਦੇਵ ਲੋਕ ਨੂੰ ਚੱਲੀ,
ਪਿੱਛੇ ਨਵਾਂ ਪੁਆੜਾ ਪਾ ਗਈ ਕਪਟ ਦੀ ਛੱਡੀ ਮੱਲੀ।

ਸੀਤਾ ਨੇ ਜਦ ਲਛਮਨ ਲਛਮਨ ਦਾ ਆਵਾਜ਼ਾ ਸੁਣਿਆ,
ਲਛਮਣ ਤਾਈਂ ਕਿਹਾ ਕਿ ਜਾਓ ਸੰਕਟ ਰਾਮ ਨੂੰ ਬਣਿਆ।
ਜਾਨਦਾ ਸੀ ਕਿ ਸ੍ਰੀ ਰਾਮ ਨੂੰ ਕੁਝ ਵੀ ਨਹੀਂ ਹੋ ਸਕਦਾ,
ਸੀਤਾ ਨੇ ਮਜਬੂਰ ਸੀ ਕੀਤਾ ਲਛਮਨ ਤੁਰਿਆ ਝਕਦਾ।

ਸੀਤਾ ਅੱਗੇ ਲੀਕ ਮਾਰ ਕੇ ਤੀਰ ਕਮਾਨ ਲੈ ਤੁਰਦਾ,
ਜਿਧਰ ਨੂੰ ਸਨ ਗਏ ਰਾਮ ਜੀ ਗਿਆ ਹੈ ਨਾਲੇ ਝੁਰਦਾ।
ਸ੍ਰੀ ਰਾਮ ਨੂੰ ਲੱਭਣ ਖ਼ਾਤਰ ਬਹੁਤ ਆਵਾਜਾਂ ਦਿੱਤੀਆਂ,
ਪਰ ਅੱਗੋਂ ਆਵਾਜ਼ ਨ ਆਈ ਸੋਚ ਦੀਆਂ ਬੰਦ ਭਿਤੀਆਂ।

## ਸੀਤਾ ਹਰਨ

ਕਪਟੀ ਰਾਵਨ ਸਾਧੂ ਭੇਸ ਵਿਚ ਨੇੜੇ ਬੈਠਾ ਲੁਕਿਆ,
ਕੁਟੀਆ ਦੇ ਅੱਗੇ ਜਾ ਪੁਜਾ ਸੀਤਾ ਵੇਖ ਦੇ ਰੁਕਿਆ।

ਭਿਖਿਆ ਦੀ ਮੰਗ ਕੀਤੀ ਰਾਵਨ ਸੀਤਾ ਅੱਗੇ ਆਈ,
ਲੀਕੋਂ ਬਾਹਰ ਆ ਭਿਛਿਆ ਦੇਵੋ ਰਾਵਨ ਰੱਟ ਲਗਾਈ।
ਉਸ ਲਕੀਰ ਦਾਂ ਭਾਵ ਸੀ ਜੇ ਕੋਈ ਇਸਦੇ ਅੰਦਰ ਆਵੇ,
ਕੋਈ ਵੀ ਹੋਵੇ ਸੜ ਜਾਏਗਾ ਬਿਲਕੁਲ ਭਸਮ ਹੋ ਜਾਵੇ।

ਲੀਕੋਂ ਬਾਹਰ ਆ ਕੇ ਸੀਤਾ ਭਿਛਿਆ ਦੇਵਨ ਲੱਗੀ,
ਰਾਵਨ ਉਸ ਨੂੰ ਮੋਢੇ ਚੁਕਿਆ ਇੰਜ ਮਾਰੀ ਸੂ ਠੱਗੀ।
ਧੋਖਾ ਹੋਇਆ ਦੇਖ ਕੇ ਸੀਤਾ ਬਹੁਤ ਮਾਰੀਆਂ ਚੀਕਾਂ,
ਦੂਰ ਦੂਰ ਤਕ ਰੋਣਾਂ ਸੁਣਿਆ ਕੀਤਾ ਜ਼ੁਲਮ ਪਲੀਤਾਂ।

ਚੀਕਾਂ ਸੁਣ ਕੇ ਬਨਾਂ ਚ ਜੰਤੂ ਭੈ ਭੀਤ ਸਭ ਹੋਏ,
ਹੋਰ ਕਿਸੇ ਨ ਹੌਸਲਾ ਕੀਤਾ ਭੱਜੇ ਨਹੀਂ ਖੜੋਏ।
ਹਿੰਮਤ ਕਰਕੇ ਬਹੁਤ ਜਟਾਊ ਰਾਵਨ ਨੂੰ ਲਲਕਾਰੇ,
ਦੁਸ਼ਟਾ ਇਸ ਨਾਰੀ ਨੂੰ ਛੱਡ ਦੇ ਓ ਜ਼ਾਲਮ ਹਤਿਆਰੇ।

ਮਾਰ ਦਿਆਂਵਾ ਤੈਨੂੰ ਨਹੀਂ ਤਾਂ ਜੇ ਨ ਇਸ ਨੂੰ ਛੱਡਿਆ,
ਇਕ ਨਾਂ ਮੰਨੀ ਰਾਵਨ ਨੇ ਤਾਂ ਹਠ ਕਰ ਮੋਰਚਾ ਗੱਡਿਆ।
ਰਾਵਨ ਅਤੇ ਜਟਾਊ ਦੇ ਵਿਚ ਯੁਧ ਬੜਾ ਫਿਰ ਹੋਇਆ,
ਆਖ਼ਰ ਰਾਵਨ ਭਾਰੂ ਹੋਇਆ ਛਿਗ ਹੋਇਆ ਅਧ ਮੋਇਆ।

ਰਾਵਨ ਸੀਤਾ ਨੂੰ ਲੈ ਭੱਜਾ ਤੜਪਦਾ ਰਿਹਾ ਜਟਾਊ,
ਪਤਾ ਨਹੀਂ ਕਿ ਕੀਹ ਕੀਹ ਹਾਲੇ ਹੋਣੀ ਰੰਗ ਵਖਾਊ।
ਰਾਵਨ ਸੀਤਾ ਰੋਂਦੀ ਤਾਈਂ ਲੈ ਲੰਕਾ ਵਲ ਧਾਵੇ,
ਰਾਹ ਵਿਚ ਸੀਤਾ ਆਪਣੇ ਗਹਿਣੇ ਇਕ ਇਕ ਸੁੱਟੀ ਜਾਵੇ।

ਰਾਵਨ ਨੇ ਸੀਤਾ ਜੀ ਤਾਈਂ ਦਿਤਾ ਲੋਭ ਬਥੇਰਾ,
ਅਪਣੀ ਸ਼ਕਤ ਵਖਾਈ ਸਾਰੀ ਡਰ ਵੀ ਦਵੇ ਵਧੇਰਾ।
ਆਖੇ ਪਤੀ ਤੂੰ ਮੰਨ ਲੈ ਮੈਨੂੰ ਰਾਮ ਨਹੀਂ ਹੁਣ ਲੱਭਣਾਂ,
ਉਸ ਨੇ ਤੈਨੂੰ ਭਾਲਦਿਆਂ ਹੀ ਬਨਾਂ ਦੇ ਵਿਚ ਹੈ ਹੰਭਣਾਂ।

ਪਰ ਸੀਤਾ ਨ ਧਰਮ ਛੱਡਿਆ ਕਾਇਮ ਰਹੀ ਸੀ ਹਠ ਤੇ,
ਰਾਵਨ ਫੇਰ ਅਸ਼ੋਕ ਵਾਟਿਕਾ ਵਿਚ ਸੀਤਾ ਜੀ ਡੱਕ ਤੇ।
ਉਸ ਦੀ ਰਾਖੀ ਕਰਨ ਲਈ ਸਨ ਰਾਖਸ਼ੇਨੀਆਂ ਵੀ ਲਾਈਆਂ,
ਉਹਨਾਂ ਨੇ ਸੀਤਾ ਜੀ ਤਾਈਂ ਧਮਕੀਆਂ ਦੇ ਡਰਾਈਆਂ।

ਪਰ ਸੀਤਾ ਜੀ ਸ੍ਰੀ ਰਾਮ ਦੇ ਚਰਨੀਂ ਰਖ ਭਰੋਸਾ,
ਧਰਮ ਤੋਂ ਬਿਲ ਕੁਲ ਡੋਲੀ ਨਾਹੀਂ ਰਾਮ ਨਾਮ ਰਖ ਤੋਸਾ।
ਸ੍ਰੀ ਰਾਮ ਦੇ ਮੁੜ ਕੇ ਮਿਲਨ ਦੀ ਆਸ ਲੈ ਜੀਂਦੀ ਸੀਤਾ,
ਇਕ ਦਿਨ ਰਾਮ ਜੀ ਆਕੇ ਮਿਲਣਾਂ ਧਾਰ ਇਹ ਮਨ ਵਿਚ ਲੀਤਾ।

## ਸ੍ਰੀ ਰਾਮ ਜੀ ਦਾ ਵਿਆਕੁਲ ਹੋਣਾਂ

ਸ੍ਰੀ ਰਾਮ ਜੀ ਮਾਰ ਮਰੀਚ ਨੂੰ ਮੁੜੇ ਤਾਂ ਲਛਮਨ ਮਿਲਿਆ,
ਪੁਛਿਆ ਤੂੰ ਕਿਓ ਆਇਆ ਲਛਮਣ ਵੇਖ ਕਾਲਜਾ ਹਿੱਲਿਆ।
ਸੀਤਾ ਨੂੰ ਕਿਉਂ ਕੱਲਿਆਂ ਛੱਡਿਆ ਬਹੁਤ ਹੈ ਧੋਖਾ ਹੋਇਆ,
ਪ੍ਰਭੂ ਜੀ ਤੁਸਾਂ ਆਵਾਜਾਂ ਦਿੱਤੀਆਂ ਸੁਣ ਮੈਂ ਭਜ ਖਲੋਇਆ।

ਮਾਤਾ ਜੀ ਮਜਬੂਰ ਸੀ ਕੀਤਾ ਤਾਂ ਇਹ ਗ਼ਲਤੀ ਹੋਈ,
ਨੀਵੀਂ ਪਾਈ ਲਛਮਣ ਕਹਿੰਦਾ ਸੁਣੋ ਪ੍ਰਭੂ ਅਰਜੋਈ।
ਬਸ ਫਿਰ ਭਾਣਾਂ ਵਰਤ ਗਿਆ ਏ ਸੁਣ ਹੇ ਲਛਮਨ ਵੀਰੇ,
ਹਰਨ ਸੁਨਹਿਰੀ ਮਰੀਚ ਸੀ ਬਣਿਆ ਵਰਤ ਗਈ ਤਕਦੀਰ ਏ।

ਇਤਨੀ ਕਹਿ ਕੇ ਲਛਮਣ ਤਾਈਂ ਕੁਟੀਆ ਵੱਲ ਨੂੰ ਨੱਸੇ,
ਸੀਤਾ ਨੂੰ ਨ ਵੇਖ ਕੇ ਉੱਥੇ ਖ਼ਤਰਾ ਮਨ ਵਿਚ ਵੱਸੇ।
ਸਾਰਾ ਜ਼ੋਰ ਲਾ ਸ੍ਰੀ ਰਾਮ ਨੇ ਸੀਤਾ ਤਾਈਂ ਬੁਲਾਇਆ,
ਐ ਪਰ ਅੱਗੋਂ ਸੀਤਾ ਜੀ ਦਾ ਨਹੀਂ ਆਵਾਜਾ ਆਇਆ।

ਕੁਟੀਆ ਤਕ ਫੁਲਵਾੜੀ ਵੇਖੀ ਨਦੀ ਵਲ ਵੀ ਜਾਕੇ,
ਪਰ ਸੀਤਾ ਤਾਂ ਹੈ ਹੀ ਨਹੀਂ ਸੀ ਦੱਸਦੀ ਕਿਵੇਂ ਉਹ ਆਕੇ।
ਰਾਮ ਵਿਆਕੁਲ ਹੋਏ ਬਹੁਤੇ ਦੇਣ ਆਵਾਜ਼ਾਂ ਉੱਚੀ,
ਕਿੱਥੇ ਹੈ ਤੂੰ ਸੀਤਾ ਦੱਸੀਂ ਕਿੱਥੇ ਹੈਂ ਤੂੰ ਲੁੱਕੀ।

ਬ੍ਰਿਛਾਂ ਪੰਛੀਆਂ ਨੂੰ ਪੈ ਪੁਛਦੇ ਕਿੱਥੇ ਗਈ ਏ ਸੀਤਾ,
ਉਹਨਾਂ ਦੇ ਹਰ ਜਾਵਨ ਕਰਕੇ ਸਭ ਨੇ ਮੂੰਹ ਬੰਦ ਕਰ ਲੀਤਾ।
ਪਸ਼ੂ ਤੇ ਪੰਛੀ ਅੱਖਾਂ ਵਿਚੋਂ ਅਥਰੂ ਕੇਰ ਰਹੇ ਸਨ,
ਰੁੱਖਾਂ ਦੇ ਸਨ ਟਾਹਣ ਉਦਾਸੇ ਜਿਵੇਂ ਹੋ ਢੇਰ ਰਹੇ ਸਨ।

ਲਛਮਨ ਦੂਰ ਤਾਈਂ ਉਠ ਨੱਸਾ ਸੀਤਾ ਭਾਲਣ ਤੁਰਿਆ,
ਸ੍ਰੀ ਰਾਮ ਜੀ ਦੂਜੇ ਪਾਸੇ ਗਏ ਨ ਕੋਈ ਮੁੜਿਆ।
ਚਕਰ ਮਾਰਦਿਆਂ ਹੀ ਬਨ ਵਿਚ ਦੋਵੇਂ ਕੱਠੇ ਹੋਏ,
ਇਕ ਪਾਸੇ ਨੂੰ ਤੁਰ ਪਏ ਦੋਵੇਂ ਹੋਸ਼ ਹਵਾਸ ਨੇ ਖੋਏ।

ਥੋੜਾ ਅੱਗੇ ਗਏ ਤਾਂ ਜ਼ਖਮੀ ਮਿਲਿਆ ਤਦੋਂ ਜਟਾਊ,
ਸ੍ਰੀ ਰਾਮ ਜੀ ਕਿਹਾ ਕਿ ਇਹੀ ਕੋਈ ਖ਼ਬਰ ਸੁਨਾਊ।
ਬੜੀ ਪੀੜ ਦੇ ਨਾਲ ਜਟਾਊ ਬੋਲੇ ਜਦੋਂ ਬੁਲਾਇਆ,
ਸ੍ਰੀ ਰਾਮ ਜੀ ਬ੍ਰਿਧ ਸਾਂ ਫੇਰ ਵੀ ਰਾਵਨ ਸੰਗ ਟਕਰਾਇਆ।

ਲੜਿਆ ਪਰ ਉਸ ਘਾਇਲ ਕਰਕੇ ਮੈਨੂੰ ਏਥੇ ਸੁੱਟਿਆ,
ਸੀਤਾ ਨੂੰ ਚੁੱਕ ਲੈ ਗਿਆ ਨਾਲੇ ਅੰਗ ਅੰਗ ਹੈ ਟੁੱਟਿਆ।
ਰੋਂਦੀ ਸੀਤਾ ਨੂੰ ਉਹ ਜ਼ਾਲਮ ਕਿਹੜੇ ਦੇਸ ਗਿਆ ਸੀ,
ਸ੍ਰੀ ਰਾਮ ਜੀ ਸ੍ਰੀ ਰਾਮ ਕਹਿ ਰੌਲਾ ਬਹੁਤ ਪਿਆ ਸੀ।

ਤੜਫਦੀ ਲੁਛਦੀ ਸੀਤਾ ਨੂੰ ਉਸ ਜ਼ਾਲਮ ਨੇ ਨਹੀਂ ਛੱਡਿਆ,
ਵਾਰ ਵਾਰ ਜਦੋਂ ਰੋਕ ਰਿਹਾਂ ਸਾਂ ਅੰਗ ਅੰਗ ਮੇਰਾ ਵੱਢਿਆ।
ਬਿਨ ਹਥਿਆਰੋਂ ਮੈਂ ਸਾਂ ਸੁਆਮੀ ਉਹ ਸੀ ਸ਼ਸਤਰ ਧਾਰੀ,
ਧੋਖਾ ਕਰਕੇ ਰਾਵਨ ਜ਼ਾਲਮ ਮਤ ਸਭਨਾਂ ਦੀ ਮਾਰੀ।

ਕਹਿੰਦਾ ਕਹਿੰਦਾ ਫੇਰ ਜਟਾਊ ਲੈਣ ਲਗਾ ਹਟਕੋਰੇ,
ਜਾਪੇ ਆਖਰੀ ਸਮਾਂ ਆ ਗਿਆ ਕੌਣ ਮੌਤ ਨੂੰ ਮੋੜੇ।
ਤੜਪਦਿਆਂ ਉਸ ਸ੍ਰੀ ਰਾਮ ਨੂੰ ਇਕ ਬੇਣਤੀ ਕੀਤੀ,
ਨਾਥ ਜੀ ਮੈਨੂੰ ਖ਼ੁਸ਼ੀ ਤੁਹਾਡੀ ਕੁਝ ਸੇਵਾ ਕਰ ਲੀਤੀ।

ਮੇਰੇ ਪ੍ਰਾਣ ਕੁਝ ਸੇਵਾ ਕਰਦਿਆਂ ਲਗੇ ਹੋਣ ਪੰਖੇਰੂ,
ਹੋਇਆ ਸਫਲ ਜਨਮ ਹੈ ਮੇਰਾ ਕੋਈ ਜੂਨ ਨ ਘੇਰੂ।
ਕਿਰਪਾ ਕਰਕੇ ਦੇਹ ਮੇਰੀ ਨੂੰ ਆਪਣੇ ਚਰਨ ਛੁਹਾਓ,
ਜਨਮ ਜਨਮ ਦੇ ਪਾਪਾਂ ਦੇ ਅਜ ਲੇਖੇ ਸਭੀ ਮੁਕਾਓ।

ਸੁਣੀ ਬੇਨਤੀ ਸ੍ਰੀ ਰਾਮ ਜੀ ਮਿਹਰ ਦੇ ਘਰ ਵਿਚ ਆਏ,
ਜੱਫੀ ਵਿਚ ਘੁੱਟ ਲਿਆ ਜਟਾਊ ਪਿਆਰ ਦੇ ਬਚਨ ਸੁਣਾਏ।
ਸੱਚਾ ਭਗਤ ਜਟਾਊ ਤੂੰ ਹੈ ਜਾਨ ਦੀ ਬਾਜ਼ੀ ਲਾਈ,
ਸੀਤਾ ਨੂੰ ਛੁਡਵਾਣ ਬਹਾਨੇ ਜੂਨ ਹੈ ਸਫਲ ਕਰਾਈ।

ਭਗਤ ਜਟਾਊ ਛੇਤੀ ਹੀ ਫਿਰ ਆਪਣੇ ਪ੍ਰਾਣ ਤਿਆਗੇ,
ਅੰਤਮ ਸੰਸਕਾਰ ਕਰ ਉਸਦਾ ਤੁਰੇ ਰਾਮ ਜੀ ਆਗੇ।
ਬਹੁਤ ਵਿਆਕੁਲ ਹੋਏ ਰਾਮ ਜੀ ਪਰ ਸੀਤਾ ਨ ਲੱਭੇ,
ਸੀਤੇ ਸੀਤੇ ਬੋਲੀ ਜਾਵਨ ਵੇਖਣ ਸੱਜੇ ਖੱਬੇ।

ਪੰਛੀ ਅਗੋਂ ਉੱਤਰ ਦੇਂਦੇ ਏਥੇ ਹੈ ਨਹੀਂ ਸੀਤਾ.
ਆਖਣ ਮੋਰੇ ਨਾਲ ਹੈ ਕੈਸਾ ਹੋਣੀ ਨੇ ਛਲ ਕੀਤਾ।
ਤੁਰਦੇ ਤੁਰਦੇ ਪੰਚਵਟੀ ਤੋਂ ਦੂਰ ਰਾਮ ਜੀ ਆਏ,
ਨਾਂ ਸੀਤਾ ਜੀ ਲੱਭੇ ਨ ਹੀ ਵਿਆਕੁਲਤਾ ਹਟ ਪਾਏ।

## ਭੀਲਣੀ ਨੂੰ ਸਤਿਕਾਰ ਕਰੰਨਾਂ

ਸ੍ਰੀ ਰਾਮ ਚੰਦਰ ਜੀ ਦੀਆਂ ਬਹੁਤ ਨੇ ਪ੍ਰੇਮ ਕਥਾਵਾਂ,
ਈਸ਼ਵਰ ਦਾ ਅਵਤਾਰ ਆਪ ਸਨ ਸਭ ਨੂੰ ਆਖ ਸੁਨਾਵਾਂ।
ਸ਼ੁੱਧ ਹਿਰਦੇ ਸਭ ਪਿਆਰ ਜੋ ਕਰਦੇ ਨਾਮ ਉਹਨਾਂ ਦਾ ਜਪਦੇ,
ਠੰਢੇ ਠਾਰ ਹੋ ਜਾਂਦੇ ਇਕਦਮ ਜਨਮ ਤੋਂ ਜੋ ਸਨ ਤਪਦੇ।

ਐਸੇ ਭਗਤਾਂ ਵਿਚੋਂ ਹੀ ਇਕ ਸੀ ਭੀਲ ਇਸਤਰੀ ਜਾਣੋ,
ਪੰਪਾ ਸਰ ਤੀਰਥ ਦੇ ਨੇੜੇ ਰਹਿੰਦੀ ਸੀ ਅਨਮਾਨੋਂ।
ਰਾਮ ਦਾ ਨਾਮ ਸੀ ਜਪਦੀ ਰਹਿੰਦੀ ਸ਼ੁੱਧ ਆਤਮਾ ਵਾਲੀ,
ਜਨਮ ਸੀ ਭਾਵੇਂ ਭੀਲਾਂ ਵਿਚੋਂ ਅਵਗੁਣ ਤੋਂ ਪਰ ਖਾਲੀ।

ਗਿਆਨ ਹੋਇਆ ਕਿਵੇਂ ਰਾਮ ਜੀ ਜਿਹੜੇ ਵਿਸ਼ਨੂੰ ਰੂਪ ਨੇ ਅਸਲੋਂ,
ਉਸ ਦੇ ਵੱਲ ਹੀ ਆਉਣ ਲਗੇ ਨੇ ਸੁਖ ਹੋਵੇਗਾ ਵਸਲੋਂ।
ਉਸ ਦੀ ਕਲਪਨਾਂ ਬਕੜੀ ਨੇ ਸਨ ਲਛਮਣ-ਰਾਮ ਪਛਾਣੇ,
ਸ੍ਰੀ ਰਾਮ ਦੇ ਨਾਹਰੇ ਉੱਚੀ ਕੀਤੇ ਸ਼ੁਰੂ ਲਗਾਣੇ।

ਸੁਣ ਉੱਚੀ ਅਵਾਜ਼ ਬਨਾਂ ਦੀ ਸ਼ਾਂਤੀ ਭੰਗ ਕਰਾਈ,
ਜੰਗਲ ਵਿਚੋਂ ਮਿੱਠੇ ਮਿਠੇ ਫਲ ਫਿਰ ਚੁਗ ਲਿਆਈ।
ਹੋਰ ਕੋਈ ਫਲ ਸੁਆਦ ਨ ਲੱਗਾ ਬੇਰ ਹੀ ਮਨ ਨੂੰ ਭਾਏ,
ਪੱਕੇ ਮਿੱਠੇ ਮੋਟੇ ਬੇਰ ਹੀ ਚੁਣ ਚੁਣ ਢੇਰ ਲਗਾਏ।

ਉਹਨਾਂ ਵਿਚੋਂ ਚਖ ਚਖ ਵੇਖੇ ਜੋ ਅਤ ਮਿੱਠੇ ਲੱਗੇ,
ਸਾਂਭ ਸਾਂਭ ਕੇ ਰੱਖਦੀ ਕਹਿੰਦੀ ਰੱਖਾਂਗੀ ਰਾਮ ਜੀ ਅੱਗੇ।
ਸੀਤਾ ਜੀ ਨੂੰ ਲੱਭਦੇ ਲਭਦੇ ਜਗਤ ਦੇ ਹਰਤਾ ਕਰਤਾ,
ਸ੍ਰੀ ਰਾਮ ਜੀ ਬਨਾਂ ਚ ਫਿਰਦੇ ਹਾਲ ਬੁਰਾ ਹੀ ਕਰਤਾ।

ਸ਼ਾਇਦ ਜ਼ਾਲਮ ਸੀਤਾ ਜੀ ਨੂੰ ਬਨ ਵਿਚ ਛੱਡ ਗਿਆ ਏ,
ਕਾਹਲੀ ਕਾਹਲੀ ਅੱਗੇ ਵਧੇ ਤਾਂ ਹੋਰ ਹੀ ਨਜ਼ਰ ਪਿਆ ਏ।
ਇਕ ਭੀਲਣੀ ਝੋਲੀ ਦੇ ਵਿਚ ਬੇਰ ਪਾ ਲਾਈ ਸਮਾਧੀ,
ਹੱਥ ਜੋੜ ਕੇ ਚੌਕੜੀ ਲਾਈ ਰਾਮ ਰਾਮ ਰਟ ਸਾਧੀ।

ਸੁਰਤ ਓਸਦੀ ਪ੍ਰਭੂ ਦੇ ਚਰਨਾਂ ਵਿਚ ਹੀ ਜੁੜੀ ਜਾਂ ਤੱਕੀ,
ਭਗਤੀ ਭਾਵ ਇਹ ਵੇਖ ਰਾਮ ਜੀ ਸੰਦਿਆ ਬੋਲ ਨ ਸਕੀ।
ਹੇ ਮਾਤਾ ਤੁਸੀਂ ਨੇਤਰ ਖੋਲੋ ਜ਼ਰਾ ਮੇਰੇ ਵੱਲ ਤੱਕਣਾਂ,
ਸੀਤਾ ਕਿਤੇ ਜੇ ਵੇਖੀ ਹੋਵੇ ਮੈਨੂੰ ਛੇਤੀ ਦੱਸਣਾਂ।

ਏਸ ਪਵਿਤਰ ਬੋਲ ਨੇ ਉਸਦੀ ਭੰਗ ਸਮਾਧੀ ਕੀਤੀ,
ਨੇਤਰ ਖੁੱਲ੍ਹੇ ਮਲ ਮਲ ਵੇਖੇ ਕੈਸੀ ਹੈ ਬਿਧ ਬੀਤੀ।
ਹੋਈ ਤਸੱਲੀ ਸ੍ਰੀ ਰਾਮ ਜੀ ਖੜੇ ਨੇ ਉਸ ਦੇ ਅੱਗੇ,
ਰਾਮ ਜੀ ਆਏ ਭਿਆਈ ਤਾਂ ਨੈਣੋਂ ਹੰਝੂ ਵੱਗੇ।

10

ਅੱਖਾਂ ਵਿਚੋਂ ਡੁਲਿਆ ਜਲ ਤਾਂ ਚਰਨ ਰਾਮ ਦੇ ਭਿੱਜੇ,
ਰਾਮ ਕਹਿੰਦੇ ਉਠੋ ਮਾਤਾ! ਭਗਵਨ ਯਾਦ ਕਰਿਜੇ।

ਹੋਸ਼ ਆਈ ਤਾਂ ਝੋਲੀ ਵਿਚੋਂ ਬੇਰ ਭੀਲਣੀ ਕੱਢੇ,
ਪ੍ਰਭੂ ਜੀ! ਮੇਰੇ ਕੋਲ ਇਹੋ ਕੁਝ ਤੁਸੀਂ ਦਿਆਲੂ ਵੱਡੇ।
ਸੱਚਾ ਪ੍ਰੇਮ ਵੇਖ ਕੇ ਉਸਦਾ ਸ੍ਰੀ ਰਾਮ ਖੁਸ਼ ਹੋਏ,
ਝੋਲੀਓਂ ਮੁਠ ਭਰ ਬੇਰ ਲੈ ਲਏ ਦੇਰ ਨ ਲਾਈ ਕੋਏ।

ਦੰਦਾਂ ਨਾਲ ਸੀ ਟੁੱਕੇ ਹੋਏ ਪਰਵਾਹ ਕਰੀ ਨ ਉੱਕਾ,
ਵਾਹੋ ਦਾਹੀ ਖਾਣ ਲਗ ਪਏ ਕੀਹ ਗਿੱਲਾ ਕੀ ਸੁੱਕਾ।
ਪਰ ਲਛਮਣ ਜੀ ਕਿਹਾ ਪ੍ਰਭੂ ਜੀ! ਬੇਰ ਨੇ ਜੂਠੇ ਸਾਰੇ,
ਨ ਖਾਇਓ ਹੋ ਜਾਏਗਾ ਨਹੀਂ ਤੇ ਜਨਮ ਭ੍ਰਸ਼ਟ ਪਿਆਰੇ।

ਲਛਮਨ! ਇਹ ਹਨ ਅੰਮ੍ਰਿਤ ਵਰਗੇ ਕਹੋ ਨ ਜੂਠੇ ਭਾਈ,
ਸ੍ਰੀ ਰਾਮ ਜੀ ਬਚਨ ਵੀ ਕਰਦੇ ਨਾਲੇ ਜਾਂਦੇ ਖਾਈ।
ਕਿੰਨੇ ਹੀ ਉਹ ਬੇਰ ਖਾ ਗਏ ਭਗਤੀ ਮਾਰਗ ਦੱਸਿਆ,
ਸੀਤਾ ਜੀ ਦੇ ਬਾਰੇ ਪੁਛਿਆ ਜੋ ਸੀ ਮਨ ਵਿਚ ਵੱਸਿਆ।

ਨਹੀਂ ਪ੍ਰਭੂ ਜੀ ਪਤਾ ਨਹੀਂ ਮੈਨੂੰ ਸੀਤਾ ਜੀ ਦੇ ਬਾਰੇ,
ਲੈ ਚਲਦੀ ਹਾਂ ਪੰਪਾ ਸਰ ਤਕ ਰਿਸ਼ੀ ਨੇ ਰਹਿੰਦੇ ਸਾਰੇ।
ਪਤਾ ਕੋਈ ਸ਼ਾਇਦ ਲਗ ਜਾਏ ਜੋ ਕੁਝ ਤੁਸੀਂ ਹੈ ਚਾਹਿਆ,
ਰਾਜਾ ਹੈ ਸੁਗ੍ਰੀਵ ਵੀ ਓਥੇ ਵਰਤੀ ਜਿਸ ਤੇ ਮਾਇਆ।

ਭੀਲਣੀ ਅੱਗੇ ਅੱਗੇ ਚਲ ਪਈ ਲਤਾਂ ਵਿਚ ਬਲ ਆਇਆ,
ਨੱਸਦੀ ਨੱਸਦੀ ਸ੍ਰੀ ਰਾਮ ਨੂੰ ਪੰਪਾ ਸਰ ਪਹੁੰਚਾਇਆ।
ਅਸਲ ਵਿਚ ਤਾਂ ਪ੍ਰਭੂ ਜੀ ਆਪ ਹੀ ਪੰਪਾ ਸਰ ਸਨ ਆਏ,
ਏਸ ਸਰੋਵਰ ਦੇ ਪਾਣੀ ਵਿਚ ਕ੍ਰਿਮ ਸੀ ਕਿਸੇ ਚਲਾਏ।

ਏਸ ਭੀਲਣੀ ਕਰਕੇ ਹੀ ਸਨ ਕ੍ਰਿਮ ਪਦੇ ਵਿਚ ਪਾਣੀ,
ਭਗਤੀ ਵਿਚ ਦੀਵਾਨੀ ਹੋਈ ਪੰਪਾ ਸਰ ਵਿਚ ਆਣੀ।
ਪਾਣੀ ਪੀਤਾ ਉਸ ਤਾਲਾਬੋਂ ਰਿਸ਼ੀਆਂ ਬੁਰਾ ਮਨਾਇਆ,
ਕਿਹਾ ਕਿ ਭਿਟਿਆ ਤੂੰ ਹੈ ਪਾਣੀ ਬੜਾ ਪੁਆੜਾ ਪਾਇਆ।

ਉਸੇ ਵੇਲੇ ਪਾਣੀ ਵਿਚ ਸਨ ਕ੍ਰਿਮ ਵਧੇਰੇ ਚੱਲੇ,
ਰਿਸ਼ੀਆਂ ਨੂੰ ਉਪਦੇਸ਼ ਕਰਨ ਹਿਤ ਪੰਪਾ ਸਰ ਆ ਖੱਲੋ।
ਅੰਤਰ ਜਾਮੀ ਸ੍ਰੀ ਰਾਮ ਜੀ ਪੀਣ ਜਾਂ ਲੱਗੇ ਪਾਣੀ,
ਨਾਂ ਪੀਣਾਂ ਇਹ ਪਾਣੀ ਬਿਲਕੁਲ ਦੱਸੀ ਕ੍ਰਿਮ ਕਹਾਣੀ।

ਸੁਣ ਕੇ ਸ੍ਰੀ ਰਾਮ ਮੁਸਕਾਏ ਕਿਹਾ ਕਿ ਜਲ ਨਹੀਂ ਗੰਦਾ.
ਨਜ਼ਰ ਤੁਹਾਡੀ ਵਿਚ ਹੈ ਅੰਤਰ ਜੋ ਕਹਿੰਦੇ ਹੋ ਮੰਦਾ।
ਆਓ ਮਾਤਾ ਪੀਓ ਇਹ ਪਾਣੀ ਦੱਸੋ ਸਾਨੂੰ ਪੀਕੇ.
ਕਿਰਮ ਤਾਂ ਮੈਨੂੰ ਦਿੱਸਿਆ ਕੋਈ ਨਹੀਂ ਐਵੇਂ ਰਿਸ਼ੀ ਨੇ ਚੀਕੇ।

ਸ੍ਰੀ ਰਾਮ ਦਾ ਵੇਖ ਇਸ਼ਾਰਾ ਹੱਥ ਪਾਣੀ ਵਿਚ ਪਾਇਆ.
ਸਾਰਾ ਪਾਣੀ ਨਿਰਮਲ ਹੋਇਆ ਕੌਤਕ ਰਾਮ ਰਚਾਇਆ।
ਕੋਈ ਕਿਰਮ ਰਿਹਾ ਨ ਜਲ ਵਿਚ ਕੌਤਕ ਐਸਾ ਹੋਇਆ.
ਰਿਸ਼ੀ ਮੁਨੀ ਹੈਰਾਨ ਹੋ ਗਏ ਸਾਰਾ ਸੰਕਟ ਖੋਇਆ।

ਸ੍ਰੀ ਰਾਮ ਵੱਲ ਵੇਖ ਕੇ ਕਹਿੰਦੇ ਕੌਣ ਤੁਸੀਂ ਹੋ ਦੇਵੋ.
ਦਸਰਥ ਦੇ ਪੁੱਤ ਸ੍ਰੀ ਰਾਮ ਬਿਨ ਕੌਣ ਅਜੇਹਾ ਹੋਵੇ।
ਲਛਮਣ ਕੋਲੋਂ ਉੱਤਰ ਦਿੱਤਾ ਸ੍ਰੀ ਰਾਮ ਨੇ ਏਹੋ.
ਮੈਂ ਇਹਨਾਂ ਦਾ ਛੋਟਾ ਭਾਈ ਇਹ ਨੇ ਬੜੇ ਸਨੇਹੀ।

ਰਿਸ਼ੀਓ! ਜਨਮੋਂ ਕੋਈ ਵੀ ਹੁੰਦਾ ਨ ਚੰਗਾ ਨ ਮਾੜਾ.
ਕਰਮਾਂ ਕਰ ਕੇ ਹੋ ਜਾਂਦਾ ਏ ਚੰਗ ਮੰਦ ਦਾ ਪਾੜਾ।
ਭਗਤੀ ਭਾਵ ਵਾਲੀ ਹੈ ਇਹ ਤਾਂ ਸਮਝੋ ਭੀਲਣੀ ਮਾਈ.
ਤੁਸਾਂ ਰੋਕਿਆ ਕ੍ਰਿਮ ਚੱਲੇ ਸਨ ਪਾਣੀ ਵਿਚ ਹੈ ਭਾਈ।

## ਸੁਗ੍ਰੀਵ ਤੇ ਹਨੂੰਮਾਨ ਦਾ ਮਿਲਾਪ

ਪੰਪਾ ਸਰ ਵੀ ਸ੍ਰੀ ਰਾਮ ਦਾ ਉੱਕਾ ਜੀ ਨ ਲੱਗਾ.
ਸੀਤਾ ਜੀ ਦੀ ਭਾਲ ਕਰਦਿਆਂ ਹੋਇਆ ਸੀ ਰੰਗ ਬੱਗਾ।

ਹਰ ਬੰਦੇ ਤੋਂ ਸੀਤਾ ਜੀ ਦਾ ਪਤਾ ਸੀ ਕੇਵਲ ਪੁੱਛਦੇ.
ਕੋਈ ਨ ਦੱਸਦਾ ਸੀਤਾ ਬਾਰੇ ਅੰਦਰੋਂ ਹੋਰ ਵੀ ਖੁੱਸਦੇ।
ਫਿਰਦੇ ਫਿਰਦੇ ਰਿਸ਼ੀ 'ਮੁਖ' ਦੇ ਪਰਬਤ ਉੱਤੇ ਪੁੱਜੇ.
ਬਹੁਤ ਸੀ ਹਰਿਆ ਜੰਗਲ ... ਇਹ ਪਰਬਤ ਸਨ ਗੁੱਝੇ।

ਚਾਰ ਚੁਫੇਰੇ ਬਾਂਦਰ ਫਿਰਦੇ ਪੁਰਸ਼ ਨ ਦਿਸਿਆ ਕੋਈ,
ਕੁਦਰਤ ਦਾ ਇਹ ਕ੍ਰਿਸ਼ਮਾ ਵੇਖੋ ਬਾਂਦਰ ਬਸਤੀ ਹੋਈ।
ਪਰਬਤ ਦੀਆਂ ਗੁਫਾਵਾਂ ਅੰਦਰ ਲੁਕਿਆ ਸੀ ਇਕ ਰਾਜਾ,
'ਕਸ਼ਕੰਧਾ' ਦਾ ਪੁਤ ਸੁਗ੍ਰੀਵ ਸੀ ਏਥੇ ਆਣ ਬਰਾਜਾ।

ਉਸ ਦਾ ਸਾਥੀ ਹਨੂੰਮਾਨ ਵੀ ਏਥੇ ਹੀ ਸੀ ਰਹਿੰਦਾ,
ਬਿਪਤਾ ਦੇ ਦਿਨ ਕੱਟ ਰਹੇ ਸਨ ਡਰ ਨ ਕਦੇ ਵੀ ਲਹਿੰਦਾ।
ਉਸ ਦਾ ਭਾਈ ਰਾਜਾ ਬਾਲੀ ਬਹੁਤ ਬਲੀ ਤੇ ਤਕੜਾ,
ਰਾਜ ਤੇ ਪਤਨੀ ਦੋਵੇਂ ਖੋਹੇ ਖੂਬ ਲਗਾਇਆ ਰਗੜਾ।

ਬਾਲੀ ਜ਼ਾਲਮ ਸੱਕੇ ਭਾਈ ਦਾ ਸੀ ਲਹੂ ਤਿਹਾਇਆ,
ਬਨ ਵਿਚ ਫਿਰਦੇ ਹਰ ਬੰਦੇ ਤੇ ਸ਼ਕ ਸੁਗ੍ਰੀਵ ਬਨਾਇਆ।
ਮੈਨੂੰ ਕੋਈ ਮਾਰ ਨ ਦੇਵੇ ਹਰ ਵੇਲੇ ਸੀ ਡਰਦਾ,
ਗੁਫਾ ਦੇ ਵਿਚੋਂ ਬਾਹਰ ਨ ਆਉਂਦੇ ਦਿਨੇ ਹੀ ਅੰਦਰ ਵੜਦਾ।

ਇਕ ਦਿਨ ਉਸ ਨੇ ਸ੍ਰੀ ਰਾਮ ਤੇ ਲਛਮਣ ਤਾਈਂ ਤੱਕਿਆ,
ਰੂਪ ਅਨੋਖਾ ਵੇਖ ਉਹਨਾਂ ਦਾ ਸ਼ੱਕ ਸੁਗ੍ਰੀਵ ਦਾ ਪੱਕਿਆ।
ਤੀਰ ਕਮਾਨ ਸੀ ਮੋਢੇ ਉੱਤੇ ਮਨ ਵਿਚ ਇਹ ਗਲ ਸੋਚੇ,
ਆਏ ਨੇ ਇਹ ਮੈਨੂੰ ਮਾਰਨ ਕਿਸਮਤ ਕਦੋਂ ਦਬੋਚੇ।

ਸ੍ਰੀ ਰਾਮ ਤਾਂ ਸੀਤਾ ਜੀ ਦੀ ਭਾਲ ਪਏ ਸਨ ਕਰਦੇ,
ਪਰ ਸੁਗ੍ਰੀਵ ਨੂੰ ਸ਼ਕ ਸੀ ਭਾਲਨ ਮੈਨੂੰ ਭੱਜਿਆ ਡਰਦੇ।
ਲੁਕ ਗਿਆ ਤੇ ਜਾਕੇ ਫਿਰ ਉਹ ਹਨੂੰਮਾਨ ਨੂੰ ਕਹਿੰਦਾ,
ਤੇਰੇ ਕੋਲ ਮਹਾਨ ਹੈ ਸ਼ਕਤੀ ਸਾਰਾ ਜੱਗ ਹੈ ਕਹਿੰਦਾ।

ਭੇਸ ਬਦਲ ਕੇ ਏਸ ਜੰਗਲ ਵਿਚ ਦੋ ਬੰਦੇ ਹਨ ਆਏ,
ਮਿੱਤਰ ਹਨ ਜਾਂ ਹੰਨ ਉਹ ਦੁਸ਼ਮਨ ਆਵੋ ਪਤਾ ਲਗਾਏ।
ਜਿਵੇਂ ਆਪ ਦੀ ਆਗਿਆ ਮਿਤ੍ਰ ਹਨੂੰਮਾਨ ਇਹ ਕਹਿੰਦਾ,
ਬ੍ਰਹਮ ਚਾਰੀ ਦਾ ਰੂਪ ਬਣਾਇਆ ਤੁਰਿਆ ਕਿਤੇ ਨ ਬਹਿੰਦਾ।

ਹੌਲੀ ਹੌਲੀ ਸ੍ਰੀ ਰਾਮ ਤੇ ਲਛਮਣ ਕੋਲ ਹੈ ਆਇਆ,
ਸ੍ਰੀ ਰਾਮ ਜੀ ਜਾਣ ਗਏ ਨ ਆਪਣਾ ਆਪ ਪ੍ਰਗਟਾਇਆ।
ਹਨੂੰਮਾਨ ਨੇ ਪੁਛਿਆ ਮੇਰੀ ਸੁਣੋ ਇਹ ਗਲ ਜਵਾਨੋ,
ਇੰਜ ਲਗਦੇ ਤੁਸੀਂ ਉੱਚੀ ਕੁਲ 'ਚੋਂ ਆਏ ਹੋ ਮਹਿਮਾਨੋ।

ਪਰ ਬਨਬਾਸੀ ਬਨੇ ਹੋ ਫਿਰਦੇ ਉਡਿਆ ਰੰਗ ਤੁਹਾਡਾ,
ਕਿਸ ਦੀ ਭਾਲ ਪਏ ਹੋ ਕਰਦੇ ਕਿਸ ਦੇ ਨਾਲ ਹੈ ਆਢਾ।
ਹਨੂੰਮਾਨ ਨੇ ਇਕੋ ਵੇਰਾਂ ਬਹੁਤ ਪ੍ਰਸ਼ਨ ਜਾਂ ਕੀਤੇ,
ਲਛਮਣ ਜੀ ਨੇ ਖੋਲ ਕੇ ਦੱਸਿਆ ਜਿਵੇਂ ਦਿਹਾੜੇ ਬੀਤੇ।

ਹੇ ਬ੍ਰਹਮ ਚਾਰੀ! ਅਸੀਂ ਅਜੁਧਿਆ ਪੁਰੀ ਦੇ ਹਾਂ ਸ਼ਹਿਜ਼ਾਦੇ,
ਚੌਦਾਂ ਸਾਲ ਬਨਬਾਸ ਹੈ ਮਿਲਿਆ ਹੋਏ ਬੜੇ ਨੇ ਵਾਧੇ।
ਸ੍ਰੀ ਰਾਮ ਜੀ ਵੱਡੇ ਭਾਈ ਪਰ ਭਗਵਾਨ ਦੇ ਤੁਲ ਨੇ,
ਇਹਨਾਂ ਦੀ ਪਤਨੀ ਹੈ ਸੀਤਾ ਕਿਤੇ ਗਏ ਜੋ ਭੁੱਲ ਨੇ।

ਸੁਣਿਐ ਰਾਖਸ਼ ਰਾਜਾ ਰਾਵਣ ਉਸ ਨੂੰ ਚੁਕ ਲਿਆਇਆ,
ਅਸੀਂ ਭਾਲਦੇ ਏਥੇ ਆਏ ਜੰਗਲ ਸਾਰਾ ਗਾਹਿਆ।
ਕਥਾ ਇਹ ਸੁਣਕੇ ਹਨੂੰਮਾਨ ਦੀ ਅੰਤਰ ਆਤਮਾ ਜਾਗੀ,
ਧੰਨ ਭਾਗ ਸ੍ਰੀ ਰਾਮ ਜੀ ਆਏ, ਅਸੀਂ ਬੜੇ ਵਡ ਭਾਗੀ।

ਹੇ ਭਗਵਾਨ ਸਮਾਂ ਆਪੁੱਜਾ ਰਾਖਸ਼ਾਂ ਹੁਣ ਹੈ ਮਰਨਾਂ,
ਆਪ ਦੇ ਸੇਵਕ ਹਨੂੰਮਾਨ ਹਾਂ ਦੱਸੋ ਹੁਣ ਕੀ ਕਰਨਾਂ।
ਏਥੇ ਮੇਰਾ ਮਿੱਤਰ ਵੀ ਸੁਗਰੀਵ ਜੋ ਹੈ ਬਨਬਾਸੀ,
ਤੁਸਾਂ ਨੂੰ ਅਸੀਂ ਉਡੀਕ ਰਹੇ ਸਾਂ ਦੇਰ ਹੋਂਦੀਏ ਖਾਸੀ।

ਇਹ ਕਹਿ ਕੇ ਹਨੂੰਮਾਨ ਫਿਰ ਰਾਮ ਜੀ ਚਰਨੀ ਢੱਠਾ,
ਬੇਣਤੀਆਂ ਕਰ ਸ੍ਰੀ ਰਾਮ ਨੂੰ ਟੇਕਨ ਲਗਾ ਮੱਥਾ।
ਪ੍ਰਭੂ ਜੀ ਉਤਾਂ ਉਠਾਕੇ ਉਸ ਨੂੰ ਆਪਣੇ ਸੀਨੇ ਲਾਇਆ,
ਰੂਪ ਵਿਰਾਟ ਧਾਰਿਆ ਉਸ ਨੇ ਰਾਮ ਨੂੰ ਮੋਢੀਂ ਚਾਇਆ।

ਅੱਗੋਂ ਆ ਸੁਗਰੀਵ ਜਾ ਮਿਲਿਆ ਹੋਇਆ ਵਿਚ ਦਲੇਰੀ.
ਜਦ ਸੁਗ੍ਰੀਵ ਨੇ ਸੁਣਿਆ ਰਾਵਨ ਕਰੀ ਜੋ ਹੇਰਾ ਫੇਰੀ।
ਕਹਿ ਸੁਗ੍ਰੀਵ ਨਾਥ ਜੀ ਇਕ ਦਿਨ ਮੰਤਰੀਆਂ 'ਚ ਬਹਿਕੇ.
ਕਈ ਵਿਚਾਰਾਂ ਹੋ ਰਹੀਆਂ ਸਨ ਇਕ ਦੂਜੇ ਨੂੰ ਕਹਿ ਕੇ।

ਆਕਾਸ਼ਾਂ 'ਚੋਂ ਕਿਸੇ ਇਸਤਰੀ ਦਾ ਵਿਰਲਾਪ ਸੀ ਆਇਆ.
ਰਾਮ ਤੇ ਲਛਮਣ ਨਾਂ ਸੀ ਲੈਂਦੀ ਬੜਾ ਹੀ ਰੌਲਾ ਪਾਇਆ।
ਸਾਨੂੰ ਵੇਖ ਕੇ ਗਹਿਣੇ ਸੁੱਟੇ ਨਾਲੇ ਮਾਰੀਆਂ ਚੀਕਾਂ,
ਆਖੇ ਕੋਈ ਛੁਡਾਓ ਮੈਨੂੰ ਉੱਚੀਆਂ ਕੱਢੇ ਹੀਕਾਂ।

ਧਰਤੀ ਤੇ ਸਾਂ ਉਹ ਆਕਾਸ਼ੀਂ ਦੱਸੋ ਕਿਵੇਂ ਛੁਡਾਂਦਾ,
ਇਹ ਗਹਿਣੇ ਤੇ ਬਸਤਰ ਤੁਸਾਂ ਨੂੰ ਮੈਂ ਹਾਂ ਹੁਣੇ ਵਖਾਂਦਾ।
ਉਹ ਗਹਿਣੇ ਬਸਤਰ ਜਾਂ ਵੇਖੇ ਰਾਮ ਜੀ ਝੱਟ ਪਛਾਣੇ.
ਵੇਖ ਕੇ ਬਹੁਤੇ ਬਿਹਬਲ ਹੋਏ ਕੀਹ ਵਰਤੇ ਨੇ ਭਾਣੇ।

ਬਲੀ ਹਨੂੰਮਾਨ ਭਰੋਸਾ ਦੇਂਦਾ ਸੀਤਾ ਜੀ ਨੂੰ ਭਾਲਾਂ,
ਜੇ ਸੁਗ੍ਰੀਵ ਨੂੰ ਰਾਜ ਉਸਦਾ ਵਾਪਸ ਮਿਲ ਜੈ ਹਾਲਾਂ।
ਸ੍ਰੀ ਰਾਮ ਜੀ ਕਿਹਾ ਤਾਂ ਫਿਰ ਸੁਗ੍ਰੀਵ ਇਹ ਕਥਾ ਸੁਨਾਈ.
ਮੈਂ ਕੁਸਕੰਧਾ ਰਾਜ ਦੇ ਰਾਜੇ ਬਾਲੀ ਦਾ ਹਾਂ ਭਾਈ।

ਇਕ ਸਮਾਂ ਸੀ ਇਕ ਦੂਜੇ ਤੋਂ ਜਾਨ ਵੀ ਵਾਰ ਸਾਂ ਦੇਂਦੇ,
ਕਦੀ ਵੀ ਵੱਖ ਨਹੀਂ ਸਾਂ ਹੁੰਦੇ ਧੀਰਜ ਬੜਾ ਧਰੇਂਦੇ।
ਕੱਠੇ ਖਾਂਦੇ ਪੀਂਦੇ ਸਾਂ ਤੇ ਕੱਠੇ ਬਾਹਰ ਸਾਂ ਜਾਂਦੇ.
ਕਿਤੇ ਵੀ ਜੇ ਕਰ ਅੱਡ ਹੋ ਜਾਂਦੇ ਰੋਂਦੇ ਤੇ ਕੁਰਲਾਂਦੇ।

ਇਕ ਸਮੇਂ ਕਸ਼ਕੰਧਾ ਨਗਰੀ ਵਿਚ ਇਕ ਰਾਖ਼ਸ਼ ਆਇਆ.
'ਮਾਯਾਵੀ' ਸੀ ਨਾਮ ਉਸਦਾ ਜਿਸ ਨੇ ਬੜਾ ਸਤਾਇਆ।
ਬਾਲੀ ਨੂੰ ਮਾਯਾਵੀ ਰਾਖ਼ਸ਼ ਲੜਨ ਲਈ ਵੰਗਾਰੇ.
ਜਦੋਂ ਮੈਦਾਨ 'ਚ ਆਇਆ ਬਾਲੀ ਰਾਖ਼ਸ਼ ਵੜਿਆ ਗਾਰੇ।

ਬਾਲੀ ਬੜਾ ਨਿਡਰ ਹੈ ਸੁਆਮੀ ਰਾਖ਼ਸ਼ ਮਗਰ ਹੀ ਭੱਜਿਆ,
ਪਰਬਤ ਦੀ ਉਸ ਲੰਮੀ ਗ਼ਾਰ 'ਚ ਮਗਰੇ ਹੀ ਜਾ ਵੱਜਿਆ।
ਜਾਣ ਲੱਗਿਆ ਕਿਹਾ ਉਸ ਨੇ ਪੰਦਰਾਂ ਦਿਨ ਨਾ ਆਵਾਂ,
ਸਮਝ ਲਿਆ ਜੇ ਮਰ ਚੁੱਕਾ ਹਾਂ ਮਿਟੂ ਜਹਾਨੋਂ ਨਾਵਾਂ।

ਰਾਜ ਭਾਗ ਮੇਰਾ ਸਾਂਭ ਲਿਆ ਜੇ ਜਾਣ ਕੇ ਮੈਨੂੰ ਮਰਿਆ,
ਸਾਰੇ ਮੰਤਰੀਆਂ ਨੂੰ ਸਦ ਕੇ ਉਸ ਐਲਾਨ ਇਹ ਕਰਿਆ।
ਇਕ ਮਹੀਨਾਂ ਬੀਤ ਗਿਆ ਪਰ ਬਾਲੀ ਮੁੜ ਨ ਆਇਆ,
ਲਹੂ ਦੀ ਧਾਰ ਗ਼ਾਰ ਦੇ ਅੰਦਰੋਂ ਵੇਖ ਅੰਦਾਜ਼ਾ ਲਾਇਆ।

ਮਰ ਚੁਕਾ ਹੈ ਮੇਰਾ ਭਾਈ ਜਾਣ ਮੈਂ ਰੋਂਦਾ ਹੋਇਆ,
ਵਾਪਸ ਪੁਰੀ ਚ ਆਕੇ ਦੱਸਿਆ ਭਾਈ ਹੈ ਮੇਰਾ ਮੋਇਆ।
ਰਾਜ ਸੰਭਾਲ ਲਿਆ ਮੈਂ ਸਾਰਾ ਇਕ ਭੁੱਲ ਮੈਥੋਂ ਹੋਈ,
ਗ਼ਾਰ ਅੱਗੇ ਇਕ ਪੱਥਰ ਰੱਖਿਆ ਕਿਸੇ ਨੂੰ ਮਿਲੇ ਨ ਸੋਈ।

ਭਾਈ ਤਾਂ ਹੁਣ ਮਰ ਹੀ ਚੁੱਕਾ ਰਾਖ਼ਸ਼ ਬਾਹਰ ਨ ਆਵੇਂ,
ਰਾਜ ਦੇ ਲੋਕਾਂ ਤਾਂਈ ਭੈੜਾ ਕਦੇ ਨ ਫੇਰ ਸਤਾਵੇਂ।
ਕੁਝ ਦਿਨ ਬੀਤੇ ਬਾਲੀ ਰਾਜ 'ਚ ਆਇਆ ਮੁੜਕੇ ਜੀਂਦਾ,
ਆਉਂਦਾ ਲੜਨ ਲਗ ਪਿਆ ਬਾਲੀ ਵੈਰੀ ਮੇਰਾ ਥੀਂਦਾ।

ਆਖ ਮੈਨੂੰ ਮਾਰਨ ਖ਼ਾਤਰ ਗ਼ਾਰ ਤੂੰ ਬੰਦ ਹੈ ਕੀਤੀ,
ਉਹ ਤਕੜਾ ਸੀ ਰਾਜ ਤੇ ਪਤਨੀ ਖੋਹ ਲਈ ਇਹ ਹੈ ਬੀਤੀ।
ਡਰਦਾ ਮਾਰਾ ਜਾਨ ਲੁਕਾਉਂਦਾ ਮੈਂ ਏਥੇ ਹਾਂ ਆਇਆ,
ਪਤਨੀ ਦੇ ਬਿਰਹਾ ਨੇ ਮੈਨੂੰ ਪ੍ਰਭੂ ਸੀ ਬਹੁਤ ਸਤਾਇਆ।

ਇਹ ਦੁਖਦਾਈ ਕਥਾ ਸੁਣੀ ਤਾਂ ਸ੍ਰੀ ਰਾਮ ਜੀ ਬੋਲੇ,
ਚਿੰਤਾ ਨ ਕਰ ਹੇ ਸੁਗ੍ਰੀਵ ਤੂੰ ਕਿਓਂ ਤੇਰਾ ਮਨ ਡੋਲੇ।
ਐਸਾ ਪਾਪੀ ਪੁਰਸ਼ ਕਦੀ ਨ ਚਾਹੀਏ ਜ਼ਿੰਦਾ ਰਹਿਣਾ,
ਮੰਦ ਭਾਵਨਾ ਕਰਕੇ ਭਾਈ ਦੀ ਪਤਨੀ ਨੂੰ ਖੋਹ ਲੈਣਾਂ।

ਘਰੋਂ ਕੱਢਦੇ ਛੋਟਾ ਭਾਈ ਉਸ ਨੂੰ ਚਾਹੀਏ ਮਰਨਾਂ,
ਛੋਟੇ ਭਾਈ ਦੀ ਪਤਨੀ ਉੱਤੇ ਪਾਪ ਹੈ ਕਬਜ਼ਾ ਕਰਨਾ।
ਭੈਣ ਸਮਾਨ ਸਮਝੀਏ ਛੋਟੇ ਭਾਈ ਦੀ ਜੋ ਹੈ ਪਤਨੀ,
ਉਸ ਬੰਦੇ ਨੂੰ ਮਾਰਨਾਂ ਚਾਹੀਏ ਹਰ ਹਾਲੇ ਹਰ ਜਤਨੀ।

ਉਸ ਨਹੀਂ ਬਚਨਾਂ ਮੇਰੇ ਹਥੋਂ ਨਾਲ ਹੈ ਉਸਦਾ ਹੋਣਾ,
ਹੇ ਸੁਗਰੀਵ ਤੂੰ ਚਿੰਤਾ ਨ ਕਰ ਛਡ ਦੇ ਰੋਣਾਂ ਧੋਣਾਂ।
ਸ੍ਰੀ ਰਾਮ ਦੇ ਬਚਨਾਂ ਉੱਤੇ ਨਹੀਂ ਭਰੋਸਾ ਆਇਆ,
ਝਿਜਕਿਆ ਤੇ ਫਿਰ ਬੇਨਤੀ ਕੀਤੀ ਸੁਣੋ ਮੇਰੇ ਰਘੁਰਾਇਆ।

ਮਾਰਨਾਂ ਬਾਲੀ ਨੂੰ ਨਹੀਂ ਸੌਖਾ ਓਹ ਹੀ ਉਸ ਨੂੰ ਮਾਰੇ,
ਜਿਸਦਾ ਤੀਰ ਚਲਾਇਆ ਸੱਤੀ ਰੁਖੀ ਹੁੰਦਾ ਪਾਰੇ।
ਵੰਡੋਸੀ ਜਹੇ ਰਾਖਸ਼ਾਂ ਤਾਈਂ ਜਿਹੜਾ ਪਾਰ ਬੁਲਾਵੇ,
ਐਸਾ ਪੁਰਸ਼ ਹੀ ਬਾਲੀ ਤਾਈ ਸਦਾ ਦੀ ਨੀਂਦ ਸੁਲਾਵੇ।

ਸ੍ਰੀ ਰਾਮ ਮੁਸਕਰਾਏ ਤੇ ਫਿਰ ਕਿਹਾ ਹੇ ਬਾਲੀ ਭਾਈ,
ਸੱਤ ਰੁੱਖਾਂ 'ਚੋਂ ਤੀਰ ਜੇ ਲੰਘਦੈ ਇਹਦੀ ਗਲ ਸੁਨਾਈ।
ਸਾਰਿਆਂ ਰੁੱਖਾਂ ਵਿਚੋਂ ਵੀ ਲੰਘ ਸਕਦੈ ਜੇ ਮੈਂ ਤੀਰ ਚਲਾਵਾਂ,
ਸੁਣ ਸੁਗ੍ਰੀਵ ਮੈਂ ਤੈਨੂੰ ਆਪਣਾ ਬਲ ਹੈ ਇੰਜ ਵਿਖਾਵਾ

ਸ੍ਰੀ ਰਾਮ ਜੀ ਫੜੀ ਕਮਾਨ ਤੇ ਤੀਰ ਆਪਣਾਂ ਛੱਡਿਆ,
ਗਿਆਰਾਂ ਤਾੜ ਦੇ ਰੁਖਾਂ ਤਾਈਂ ਇਕ ਤੀਰ ਨੇ ਵੱਢਿਆ।
ਰਾਖ਼ਸ਼ ਵੰਡੋ ਥੀ ਜ਼ਾਲਮ ਦੀ ਖੋਪੜੀ ਨਾਲ ਹੀ ਉੱਡੀ,
ਆਸ ਹੋਈ ਸੁਗ੍ਰੀਵ ਨੂੰ ਮੇਰੀ ਮਿਲ ਜਾਣੀ ਹੈ ਬੁੱਢੀ (ਪਤਨੀ)।

## ਬਾਲੀ ਨਾਲ ਜੁੱਧ

ਬਾਲੀ ਨਾਲ ਲੜਾਈ ਕਰਨੀ ਇਹ ਸੁਗ੍ਰੀਵ ਨੇ ਠਾਨੀ,
ਤਿੰਨ ਕੋਸ ਹੀ ਸ਼ਹਿਰੋਂ ਬਾਹਰ ਸੱਦਿਆ ਵਿਚ ਮਦਾਨੀ।

ਬਾਲੀ ਤਾਈਂ ਸੁਨੇਹਾ ਘੱਲਿਆ ਜੁੱਧ ਕਰਨੇ ਤਾਂ ਆਜਾ,
ਸੁਣ ਬਾਲੀ ਨੂੰ ਗੁੱਸਾ ਚੜ੍ਹਿਆ ਹੁਣੇ ਬਨਾਵਾਂ ਰਾਜਾ।
ਬਾਲੀ ਦੀ ਪਤਨੀ ਸੀ ਤਾਰਾ ਇਸਤਰੀ ਬੜੀ ਸਿਆਣੀ,
ਕਹਿੰਦੀ ਛੋਟਾ ਵੀਰ ਹੈ ਤੇਰਾ ਲੜ ਕਿਉਂ ਜਾਨ ਗਵਾਣੀ।

ਪਰ ਪਾਪੀ ਹੰਕਾਰੀ ਬਾਲੀ ਇਕ ਨ ਉਸਦੀ ਮੰਨੇ,
ਲੜਨ ਲਈ ਸੁਗ੍ਰੀਵ ਭਰਾ ਸੰਗ ਨਿਕਲਿਆ ਮਹਿਲੋਂ ਬੰਨੇ।
ਸੀ ਸੁਗ੍ਰੀਵ ਨੂੰ ਸ੍ਰੀ ਰਾਮ ਤੇ ਅੰਦਰੋਂ ਬੜਾ ਭਰੋਸਾ,
ਬਾਲੀ ਦੇ ਸੰਗ ਲੜਨ ਲਗ ਪਿਆ ਖਾ ਕੇ ਗੁੱਸਾ ਰੋਸਾ।

ਪਰ ਸੁਗ੍ਰੀਵ ਤਾਂ ਸਹਿ ਨ ਸਕਿਆ ਬਾਲੀ ਦਾ ਇਕ ਮੁੱਕਾ,
ਮੁੱਕਾ ਖਾ ਧਰਤੀ ਤੇ ਡਿੱਗਾ ਹਿੱਲ ਨ ਸਕਿਆ ਉੱਕਾ।
ਸ੍ਰੀ ਰਾਮ ਨੂੰ ਕਹੇ ਆਣ ਕੇ ਪ੍ਰਭੂ ਜੀ ਇਹ ਕੀਹ ਕੀਤਾ,
ਤੁਸਾਂ ਦੇ ਕਹਿਣ ਤੇ ਜੁੱਧ ਸੀ ਲੜਿਆ ਤੁਸਾਂ ਨ ਕਰੀ ਸਖੀਤਾ।

ਕੋਈ ਸਹਾਇਤਾ ਤੁਸਾਂ ਨ ਕੀਤੀ ਸੀ ਮੈਨੂੰ ਮਰਵਾਣਾਂ,
ਮੈਂ ਬਾਲੀ ਦੇ ਅੱਗੇ ਸੁਆਮੀ ਬਹੁਤਾ ਹਾਂ ਨਿਤਾਣਾਂ।
ਹੇ ਸੁਗਰੀਵ ਜੋ ਨੇਕ ਪੁਰਸ਼ ਹੈ ਕਦੇ ਨ ਧੋਖਾ ਕਰਦਾ,
ਮਿਤਰ ਕਹਿ ਕੇ ਬਣੇ ਨ ਵੈਰੀ ਦੁਖ ਸੁਖ ਨਾਲ ਹੀ ਜਰਦਾ।

ਗਲ ਅਸਲ ਹੈ ਤੁਸਾਂ ਦੁਹਾਂ ਦੀ ਸ਼ਕਲ ਹੈ ਇਕੋ ਜੇਹੀ,
ਏਸ ਲਈ ਨਹੀਂ ਤੀਰ ਮਾਰਿਆ ਵੈਰੀ ਕੌਣ ਸਨੇਹੀ।
ਆਪਣੇ ਗਲ ਤੂੰ ਹਾਰ ਇਹ ਪਾ ਲੈ ਤੇਰੀ ਰਹੇ ਨਿਸ਼ਾਨੀ,
ਤੀਰ ਮਾਰਾਂ ਨਾਂ ਵੱਜੇ ਤੈਨੂੰ ਹੋਵੇ ਕੋਈ ਨ ਹਾਨੀ।

ਗਲ ਵਿਚ ਪਾਕੇ ਹਾਰ ਜੁੱਧ ਵਿਚ ਫੇਰ ਉਸ ਨੂੰ ਘੱਲਿਆ,
ਏਸ ਵਾਰ ਸੁਗਰੀਵ ਨੇ ਬਾਲੀ ਵਾਲਾ ਵਾਰ ਹੈ ਝੱਲਿਆ।
ਜੁੱਧ ਜਦੋਂ ਕੁਝ ਗਰਮ ਹੋ ਗਿਆ ਜੁਟ ਪਏ ਸਨ ਦੋਵੇਂ,
ਸਮਾਂ ਤਾੜ ਕੇ ਸੀ ਰਾਮ ਨੇ ਛਡਿਆ ਤੀਰ ਸੀ ਓਵੇਂ।

ਬਾਣ ਲਗਾ ਤਾਂ ਧਰਤੀ ਉੱਤੇ ਡਿਗ ਪਿਆ ਗਸ਼ ਖਾਕੇ,
ਇੰਜ ਸੁਗਰੀਵ ਦੀ ਜੈ ਜੈ ਹੋਈ ਮਦਦ ਰਾਮ ਦੀ ਪਾ ਕੇ।
ਤੜਪ ਰਿਹਾ ਸੀ ਬਾਲੀ ਪਾਪੀ ਕੋਲ ਰਾਮ ਜੀ ਆਏ.
ਮੈਨੂੰ ਮਾਰਨ ਵਾਲੇ ਭਗਵਨ ਸ੍ਰੀ ਰਾਮ ਬਨ ਧਾਏ।

ਜਾਣ ਗਿਆ ਮੈਂ ਤੁਸੀਂ ਰਾਮ ਹੋ ਮੈਨੂੰ ਮਾਰਿਅ ਕਾਹਨੂੰ,
ਅਸੀਂ ਭਾਈ ਆਪੋ ਵਿਚ ਲੜਦੇ ਕੀਹ ਸੀ ਦੁਖ ਤੁਹਾਨੂੰ।
ਸ੍ਰੀ ਰਾਮ ਜੀ ਉੱਤਰ ਦਿਤਾ ਸੁਣ ਹੇ ਪਾਪੀ ਬਾਲੀ.
ਕੱਢਿਆ ਘਰੋਂ ਭਰਾ ਨੂੰ ਪਤਨੀ ਉਸਦੀ ਘਰੇ ਬਿਠਾਲੀ।

ਇਹ ਗਲ ਬਹੁਤ ਹੀ ਮਾੜੀ ਕੀਤੀ ਜਿਸ ਕਰਕੇ ਤੂੰ ਮੋਇਆ,
ਬੋਲ ਕੇ ਦੱਸੋ ਹੁਣ ਕੀ ਚਾਹੁੰਦਾ ਵਕਤ ਅਖੀਰੀ ਹੋਇਆ।
ਕੁਝ ਨਹੀਂ ਚਾਹੁੰਦਾ ਸ੍ਰੀ ਰਾਮ ਜੀ ਬੱਸ ਕਲਿਆਣ ਤੇ ਮੁਕਤੀ.
ਤੀਰ ਤੁਸਾਂ ਦੇ ਨਾਲ ਮਰਨ ਦੀ ਇਹ ਵੀ ਬਣੀ ਏ ਜੁਗਤੀ।

ਮੇਰੇ ਪੁਤਰ ਅੰਗਦਾ ਦਾ ਬੱਸ ਤੁਸਾਂ ਖਿਆਲ ਹੈ ਰੱਖਣਾ.
ਏਹੀ ਮੰਗ ਹੈ ਮੇਰੀ ਕੇਵਲ ਉਸ ਨੂੰ ਆਵੇ ਦੁਖ ਨਾਂ।
ਏਨੀ ਕਹਿੰਦੀਆਂ ਹੀ ਬਾਲੀ ਨੇ ਆਪਣੇ ਪ੍ਰਾਣ ਤਿਆਗ.
ਰਾਜ ਤਿਲਕ ਸੁਗ੍ਰੀਵ ਨੂੰ ਦਿਤਾ ਅੰਗਦ ਕੀਤਾ ਲਾਗੋ।

ਪਤਨੀ ਫੇਰ ਸੁਗ੍ਰੀਵ ਨੂੰ ਮਿਲ ਗਈ ਸਭ ਕੰਮ ਹੋਏ ਪੂਰੇ.
ਸ੍ਰੀ ਰਾਮ ਦੀ ਓਟ ਜੋ ਲੈਂਦਾ ਕੰਮ ਨ ਰਹਿਣ ਅਧੂਰੇ।
ਕਸ਼ਕੰਧਾ ਵਿਚ ਸ੍ਰੀ ਰਾਮ ਤੇ ਲਛਮਣ ਦੋਵੇਂ ਰਹਿੰਦੇ.
ਸੀਤਾ ਨੂੰ ਭਾਲਣ ਦੀ ਸੋਚਣ ਹਰਦਮ ਉਠਦੇ ਬਹਿੰਦੇ।

## ਸੀਤਾ ਜੀ ਦੀ ਭਾਲ

ਹਨੂੰਮਾਨ ਸੁਗ੍ਰੀਵ ਤੇ ਬਨ ਦੇ ਬਾਨਰ ਰਲ ਕੇ ਸਾਰੇ,
ਸੀਤਾ ਜੀ ਨੂੰ ਭਾਲਣ ਲੱਗੇ ਬਹੁਤ ਨੇ ਲਾਏ ਚਾਰੇ।

ਬਨਾਂ ਦਾ ਇਕ ਇਕ ਰੁਖ ਵੇਖਿਆ ਘਰ ਵੀ ਫੋਲੇ ਸਾਰੇ,
ਲੋਕਾਂ ਦੀ ਹਰ ਝੁੱਗੀ ਵੇਖੀ ਮਹਿਲ ਵੀ ਲਭ ਲਭ ਹਾਰੇ।
ਕੋਈ ਪਤਾ ਨ ਲੱਗਾ ਆਖ਼ਰ ਸਾਗਰ ਕੰਢੇ ਆਏ,
ਦੱਸਿਆ ਕਿਸੇ ਕਿ ਸੀਤਾ ਜੀ ਨੂੰ ਰਾਵਣ ਲੰਕ ਲਿਜਾਏ।

ਪਾਰ ਸਮੁੰਦਰੋਂ ਦੇਸ ਹੈ ਲੰਕਾ ਪਹੁੰਚ ਨ ਸਕੇ ਕੋਈ,
ਹਨੂੰਮਾਨ ਸੋਚਾਂ ਵਿਚ ਡੁੱਬਾ ਆਖੇ ਮੁਸ਼ਕਲ ਹੋਈ।
ਮਿਲ ਸੁਗ੍ਰੀਵ ਨੂੰ ਹਨੂੰਮਾਨ ਫਿਰ ਬੈਠ ਸਲਾਹਾਂ ਕਰਦੇ,
ਲੰਕਾ ਦੇ ਵਿਚ ਕੀਕਰ ਪੁੱਜੀਏ ਸਾਗਰ ਕੀਕਰ ਤਰਦੇ।

ਸੁਣ ਸੁਗ੍ਰੀਵ ਨੇ ਹਨੂੰਮਾਨ ਨੂੰ ਕਿਹਾ ਕਿ ਮੇਰੇ ਭਾਈ,
ਤੇਰੇ ਕੋਲ ਤਾਂ ਹਰ ਸ਼ਕਤੀ ਹੈ ਗਿਆਨ ਨ ਤੈਨੂੰ ਭਾਈ।
ਪ੍ਰਭੂ ਰਾਮ ਦਾ ਨਾਮ ਲਵੇਂ ਤਾਂ ਆਕਾਸ਼ੀਂ ਜਾ ਸਕਣੈ,
ਆਪਣਾਂ ਕਦ ਵਧਾ ਲੈਂ ਕਿਤਨਾਂ ਪਰਬਤ ਵੀ ਚਾ ਸਕਣੈ।

ਚਿੰਤਾ ਕਿਓਂ ਕਰਦਾ ਹੈਂ ਮਿਤਰਾ ਸ੍ਰੀ ਰਾਮ ਨੂੰ ਕਹਿਕੇ,
ਚਰਨਾਂ ਉੱਤੇ ਸੀਸ ਨਿਵਾਕੇ ਤੁਰੋ ਆਸਰਾ ਲੈ ਕੇ।
ਆਪਣੇ ਮਿਤਰ ਦੀ ਗਲ ਸੁਣ ਕੇ ਹਨੂੰਮਾਨ ਫਿਰ ਉੱਠਿਆ,
ਸ਼ਕਤੀ ਦਾ ਸੰਚਾਰ ਦੇਹੀ ਵਿਚ ਆਪਣੀ ਉਸਨੂੰ ਦਿੱਸਿਆ।

ਨੱਸ ਕੇ ਸ੍ਰੀ ਰਾਮ ਤੇ ਲਛਮਣ ਪਾਸ ਉਹ ਛੇਤੀ ਆਇਆ,
ਨਮਸਕਾਰ ਕਰ ਚਰਨਾਂ ਉੱਤੇ ਆਪਣਾਂ ਸੀਸ ਨਿਵਾਇਆ।
ਹੇ ਸੁਆਮੀ ਜੀ ਸੀਤਾ ਮਾਤਾ ਲੰਕਾ ਵਿਚ ਹੈ ਸੁਣਿਐ,
ਪਰ ਲੰਕਾ ਹੈ ਸਾਗਰ ਦੇ ਵਿਚ ਜਾਣ ਦਾ ਰਸਤਾ ਚੁਣਿਐ।

ਪ੍ਰਭੂ ਜੀ ਕਈ ਨਿਸ਼ਾਨੀ ਬਖ਼ਸ਼ੋ ਉੱਥੇ ਜਦੋਂ ਵਖਾਵਾਂ,
ਸੀਤਾ ਮਾਤਾ ਸਮਝਨ ਕਿ ਮੈਂ ਤੁਸਾਂ ਦੇ ਪਾਸੋਂ ਆਵਾਂ।
ਰਾਕਸ਼ ਦੇਸ਼ ਹੈ ਰਾਕਸ਼ ਰਹਿੰਦੇ ਸਭ ਉਹਨਾਂ ਦੀ ਮਾਇਆ,
ਆਗਿਆ ਬਖ਼ਸ਼ੋ ਸ੍ਰੀ ਰਾਮ ਜੀ ਸਿਰ ਤੇ ਰਖਣਾਂ ਸਾਇਆ।

ਸੁਣ ਕੇ ਸ੍ਰੀ ਰਾਮ ਖੁਸ਼ ਹੋਏ ਹਨੂੰਮਾਨ ਨੂੰ ਕਹਿੰਦੇ,
ਅਸਲ ਭਗਤ ਹੈ ਤੂੰ ਹੀ ਮੇਰਾ ਭਗਤ ਹੀ ਦੁਖੜੇ ਸਹਿੰਦੇ।
ਛਾਪ ਮੇਰੀ ਇਹ ਨਾਲ ਤੂੰ ਲੈ ਜਾ ਸੀਤਾ ਤਾਈਂ ਵਖਾਵੀਂ,
ਜਾਣਨਗੇ ਕਿ ਮੇਰੇ ਕੋਲੋਂ ਆਇਐਂ ਆਖ ਸੁਨਾਵੀਂ।

11

ਸਾਰੀਆਂ ਸ਼ਕਤੀਆਂ ਨਾਲ ਨੇ ਤੇਰੇ ਉੱਕਾ ਨਹੀਂ ਘਬਰਾਣਾਂ,
ਸੀਤਾ ਜੀ ਜਿੱਥੇ ਵੀ ਹੋਵਨ ਦੱਸਣਾਂ ਪਤਾ ਲਿਆਣਾ।
ਸ੍ਰੀ ਰਾਮ ਦਾ ਹੁਕਮ ਜਾਂ ਪਾਇਆ ਹਨੂੰਮਾਨ ਜੀ ਚੱਲੇ,
ਨਾਲ ਉਹਨਾਂ ਕੁਝ ਸਾਥੀ ਲੈ ਲੈ ਤੁਰੇ ਸਮੁੰਦਰ ਵੱਲੇ।

ਸਾਗਰ ਠਾਠਾਂ ਮਾਰ ਰਿਹਾ ਸੀ ਬਾਨਰ ਸਭ ਘਬਰਾਏ,
ਰਾਮ ਦਾ ਨਾਮ ਲੈ ਉਪਰ ਉਛਲੇ ਹੋਵੇ ਪਵਨ ਸਹਾਇ।
ਸ੍ਰੀ ਰਾਮ ਕਹਿ ਹਨੂੰਮਾਨ ਜਾਂ ਉਡਿਆ ਵਿਚ ਆਕਾਸ਼ਾਂ,
ਬਾਨਰ ਵੀ ਸਭ ਨਾਲ ਹੀ ਉੱਡੇ ਵੇਖਣ ਲੋਕ ਤਮਾਸ਼ਾ।

## ਹਨੂੰਮਾਨ ਜੀ ਲੰਕਾ ਪੁੱਜੇ

ਹਨੂੰਮਾਨ ਤੇ ਸਾਥੀ ਸਾਰੇ ਅਜੇ ਨ ਕੰਢੇ ਲੱਗੇ,
ਪਿਆਸ ਉਹਨਾਂ ਨੂੰ ਲੱਗੀ ਬਹੁਤੀ ਕੀਕਰ ਜਾਂਦੇ ਅੱਗੇ।

ਹਰੀਭਰੀ ਇਕ ਧਰਤੀ ਵੇਖੀ ਉਤਰੇ ਉਥੇ ਸਾਰੇ,
ਦੂਰ ਦਾ ਪੰਧ ਸੀ ਕੀਤਾ ਉਹਨਾਂ ਕੁਝ ਥੱਕੇ ਕੁਝ ਹਾਰੇ।
ਪਾਣੀ ਭਾਲਦਿਆਂ ਉਹਨਾਂ ਨੇ ਇਕ ਥਾਂ ਐਸੀ ਪਾਈ,
ਦੂਰ ਤੀਕ ਜਿੱਥੇ ਹਰਿਆ ਘਾਹ ਸੀ ਪੰਛੀਆਂ ਛਹਿਬਰ ਲਾਈ।

ਰੁੱਖਾਂ ਨਾਲੋਂ ਤੋੜ ਤੋੜ ਕੇ ਫਲ ਉਹਨਾਂ ਨੇ ਖਾਧੇ,
ਅਗਾਂਹ ਹੋਏ ਤਾਂ ਪਾਣੀ ਦਿੱਸਿਆ ਪੀਣ ਦੇ ਬਣੇ ਇਰਾਦੇ।
ਦੂਰੋਂ ਇਕ ਇਸਤਰੀ ਵੇਖੀ ਬੈਠੀ ਮੰਦਰ ਬਣਾ ਕੇ,
ਜੀ ਆਇਆਂ ਕਹਿ ਪਾਣੀ ਦਿੱਤਾ ਖੁਸ਼ ਸੀ ਨੀਰ ਛਕਾ ਕੇ।

ਹਨੂੰਮਾਨ ਤੇ ਸਾਥੀ ਬਹਿ ਗਏ ਇਸਤਰੀ ਕੋਲ ਉਹ ਸਾਰੇ,
ਪੁਛਿਆ ਤੁਸੀਂ ਕੌਣ ਹੋ ਦੇਵੀ ਹਨੂ ਇਹ ਬਚਨ ਉਚਾਰੇ।
ਸੁਣ ਕੇ ਉਹ ਦੇਵੀ ਮੁਸਕਾਈ ਕਹੇ ਸੁਣੋ ਹਨੂੰਮਾਨਾਂ,
ਜਾਣਦੀ ਹਾਂ ਤੁਸੀਂ ਕਿਵੇਂ ਹੋ ਆਏ ਠੀਕ ਮੇਰਾ ਅਨੁਮਾਨਾਂ।

ਸ੍ਰੀ ਰਾਮ ਦੇ ਭੇਜੇ ਹੋਏ ਤੁਸੀ ਹੋ ਏਥੇ ਆਏ,
ਸੀਤਾ ਜੀ ਦੀ ਭਾਲ ਪੈ ਕਰਦੇ ਤਾਂ ਹੀ ਹੋ ਘਬਰਾਏ।
ਸੁਣ ਹਨੂੰਮਾਨ ਹੈਰਾਨੀ ਦੇ ਵਿਚ ਪੁਛਦਾ ਦੇਵੀ ਤਾਈਂ,
ਹੇ ਦੇਵੀ ਤੁਸਾਂ ਕੀਕਰ ਜਾਤਾ ਅਚਰਜ ਗਲ ਸੁਨਾਈਂ।

ਏਸ ਦੇਸ ਮੈਂ ਕਦੇ ਨਹੀਂ ਆਇਆ ਕੀਕਰ ਪਤਾ ਹੈ ਲੱਗਾ,
ਹੈਰਾਨੀ ਦੀ ਗਲ ਬੜੀ ਹੈ ਸੁਣ ਹੋਇਆ ਰੰਗ ਬੱਗਾ।
ਮੇਰਾ ਨਾਮ ਤਾਂ ਸੋਇਮ ਪ੍ਰਭਾ ਹੈ ਪਿਤਾ ਜੀ ਦਿਲ ਗੰਧਰਬਾ,
ਵਿਸ਼ਕਰਮਾਂ ਦੀ ਕੰਨਿਆ ਮੇਰੀ ਸਖੀ ਸੀ ਬੋਲੀ ਪ੍ਰਭਾ।

ਅਸੀਂ ਇਕੱਠੀਆਂ ਰਹਿ ਰਹੀਆਂ ਸਾਂ ਉਹ ਸੀ ਬੜੀ ਪਿਆਰੀ,
ਬ੍ਰਹਮ ਲੋਕ ਵਿਚ ਜਾਣ ਲਈ ਉਸ ਕੀਤੀ ਜਦੋਂ ਤਿਆਰੀ।
ਮੈਨੂੰ ਕਰੀ ਪ੍ਰੇਰਨਾਂ ਉਸ ਨੇ ਏਥੇ ਬਹਿ ਤਪ ਕਰਨਾਂ,
ਹੋਵੇਗੀ ਕਲਿਆਨ ਮੇਰੀ ਕਦ ਕਾਹਤੋਂ ਤੀਕ ਦੁਖ ਜਰਨਾਂ।

ਤ੍ਰੇਤਾ ਜੁਗ ਵਿਚ ਸ੍ਰੀ ਰਾਮ ਜੀ ਕਰਨਗੇ ਮੁਕਤੀ ਤੇਰੀ,
ਇਹ ਕਹਿ ਕੇ ਬ੍ਰਹਮ ਲੋਕ 'ਚ ਪੁੱਜੀ ਸਖੀ ਪਿਆਰੀ ਮੇਰੀ।
ਫਿਰ ਉਸ ਸ੍ਰੀ ਰਾਮ ਦੀ ਸਾਰੀ ਜੀਵਨ ਕਥਾ ਸੁਨਾਈ,
ਇਹ ਵੀ ਦੱਸਿਆ ਸੀਤਾ ਮਾਤਾ ਕਿਵੇਂ ਹੈ ਲੰਕਾ ਆਈ।

ਮੇਰੀ ਹੁਣ ਕਲਿਆਣ ਦਾ ਜਾਪੇ ਸਮਾਂ ਹੈ ਨੇੜੇ ਆਇਆ,
ਕਿੰਨਾਂ ਤਪ ਮੈਂ ਪਤਾ ਨਹੀਂ ਕੀਤਾ ਤੁਸਾਂ ਹੈ ਦਰਸ ਵਿਖਾਇਆ।
ਸ੍ਰੀ ਰਾਮ ਦੇ ਛੇਤੀ ਹੁਣ ਤੇ ਮੈਨੂੰ ਹੋਣ ਦੀਦਾਰੇ,
ਤੁਸਾਂ ਨੇ ਹਠ ਨ ਛਡਣਾਂ, ਸੀਤਾ ਮਿਲਣਾ ਸਾਗਰੋਂ ਪਾਰੇ।

ਕਿਵੇਂ ਸਮੁੰਦਰੋਂ ਪਾਰ ਹੈ ਜਾਣਾਂ ਦੱਸ ਤੂੰ ਦੇਵੀ ਮਾਤਾ.
ਅੱਖਾਂ ਮੀਟੋ ਸੋਮ ਪ੍ਰਭਾ ਨੇ ਕਿਹਾ ਇਹ ਸਾਰੇ ਭਗਤਾ।
ਥੋੜੇ ਸਮੇਂ ਦੇ ਪਿਛੋਂ ਉਹ ਉਹਨਾਂ ਜਦੋਂ ਖੋਲੀਆਂ ਅੱਖਾਂ.
ਸਾਰੇ ਖੜੇ ਸੀ ਸਾਗਰ ਕੰਢੇ ਕਰੀਆਂ ਰਾਮ ਜੀ ਰੱਖਾਂ.

ਨਾ ਕੋਈ ਮੰਦਰ ਸੋਇਮ ਪ੍ਰਭਾਵੀ ਕਿਤੇ ਨਜ਼ਰ ਨ ਆਵੇ.
ਸ੍ਰੀ ਰਾਮ ਦੀ ਚਰਨ ਛੋਹ ਪਾਕੇ ਝਟ ਪਰਲੋਕ ਸਿਧਾਵੇ।
ਹਨੂੰਮਾਨ ਤੇ ਸਾਥੀ ਸਾਰੇ ਸਾਗਰ ਦੇ ਵਲ ਤਕਦੇ.
ਸਾਗਰ ਠਾਠਾਂ ਮਾਰ ਰਿਹਾ ਸੀ ਪਾਰ ਕਿਵੇਂ ਕਰ ਸਕਦੇ।

ਜਿੱਥੇ ਚਾਹ ਹੈ ਓਥੇ ਰਾਹ ਵੀ ਆਖਰ ਨਿਕਲ ਤਾਂ ਆਉਂਦੇ.
ਸੋਚ ਰਹੇ ਸਨ ਕਿੱਧਰ ਜਾਈਏ ਚਾਰ ਚੁਫੇਰ ਤਕਾਉਂਦੇ।
ਸੰਪਾਤੀ ਸੀ ਭਾਈ ਜਟਾਊ ਭਗਤ ਦਾ ਉਥੇ ਮਿਲਿਆ,
ਵੇਖ ਇਹਨਾਂ ਨੂੰ ਪੁੱਛਣ ਲੱਗਾ ਅੰਦਰੋਂ ਜਾਪੇ ਹਿੱਲਿਆ।

ਕਿਤੇ ਜਟਾਊ ਭਾਈ ਮੇਰਾ ਤੁਸਾਂ ਵੇਖਿਆ ਹੋਵੇ,
ਬੜੀ ਦੇਰ ਤੋਂ ਮਿਲਿਆ ਨਾਹੀਂ ਮਨ ਬਿਰਹਾ ਵਿਚ ਰੋਵੇ।
ਅੰਗਦ ਨੇ ਸ੍ਰੀ ਰਾਮ ਚੰਦਰ ਤੋਂ ਕਥਾ ਸੁਣੀ ਸੀ ਜਿਹੜੀ,
ਸੰਪਾਤੀ ਨੂੰ ਕਹਿੰਦਾ ਭਾਈ ਗਲ ਮੈਂ ਦਸਾਂ ਕਿਹੜੀ।

ਦੁਖ ਦੀ ਗਲ ਹੈ ਤੇਰਾ ਭਾਈ ਮਰਿਆ ਰਾਵਣ ਹੱਥੋਂ,
ਸ੍ਰੀ ਰਾਮ ਦੀ ਪਤਨੀ ਸੀਤਾ ਚੁੱਕ ਲਿਆਇਆ ਉਥੋਂ।
ਸੀਤਾ ਨੂੰ ਰਾਵਣ ਦੇ ਹੱਥੋਂ ਉਸ ਛੁਡਾਣਾਂ ਚਾਹਿਆ,
ਪਰ ਜ਼ਾਲਮ ਨੇ ਪਾਰ ਬੁਲਾਇਆ ਇੰਜ ਵਰਤੀ ਸੀ ਮਾਇਆ।

ਭਾਈ ਦੇ ਮਰਨੇ ਦੀ ਖ਼ਬਰ ਸੀ ਸੁਣ ਲੀਤੀ ਸੰਪਾਤੀ,
ਉੱਚੀ ਉੱਚੀ ਰੋਵਨ ਲੱਗਾ ਸੀਨੇ ਵੱਜੀ ਕਾਤੀ।
ਰੋ ਰੋ ਕੇ ਜਾਂ ਫਾਵਾ ਹੋਇਆ ਉੱਚੀ ਆਖਣ ਲੱਗਾ,
ਮਾਰਿਆ ਜਾਣੈ ਰਾਵਨ ਜ਼ਾਲਮ ਨਹੀਂ ਸੌਰਣਾਂ ਅੱਗਾ।

ਸੀਤਾ ਜੀ ਨੂੰ ਮਿਲਣਾ ਹੈ ਤਾ ਪਾਰ ਸਮੁੰਦਰੋਂ ਜਾਵੇ.
ਤੁਸਾ ਵਿਚੋ ਕੋਈ ਇਕ ਹੀ ਜਾਵੇ ਦੇਰ ਨ ਬਹੁਤੀ ਲਾਵੇ।
ਤੁਸੀਂ ਤਾਂ ਸਾਰੇ ਰਾਮ ਭਗਤ ਹੋ ਸਾਰੇ ਨਹੀਂ ਜਾ ਸਕਦੇ.
ਇਕ ਜਾਵੇ ਤੇ ਦੂਜੇ ਚੰਗੈ ਰਾਮ ਨਾਮ ਜੇ ਜਪ ਦੇ।

ਸਾਰੇ ਬਹਿਕੇ ਸੋਚਨ ਲੱਗੇ ਕੌਣ ਦੱਸੋ ਫਿਰ ਜਾਏ.
ਸੀਤਾ ਜੀ ਦਾ ਹਾਲ ਚਾਲ ਜੋ ਪੁਛ ਕੇ ਛੇਤੀ ਆਏ।
ਜਾਮਾ ਵੰਤ ਕਹੇ ਇੱਕਲੇ ਹਨੂੰਮਾਨ ਜੀ ਜਾਓ.
ਸੀਤਾ ਜੀ ਹੁਣ ਕਿੱਥੇ ਨੇ ਇਸ ਗਲ ਦਾ ਪਤਾ ਲਿਆਓ।

ਉਨਾਂ ਚਿਰ ਮੈਂ ਸ੍ਰੀ ਰਾਮ ਨੂੰ ਇਹ ਗਲ ਜਾਕੇ ਕਹਿਨਾਂ.
ਰਾਵਣ ਨੂੰ ਮਾਰਨ ਦੀ ਖ਼ਾਤਰ ਬਣੇਗੀ ਬਾਨਰ ਸੈਨਾਂ।
ਲੰਕਾਂ ਉੱਤੇ ਕਰੋ ਚੜ੍ਹਾਈ ਸਾਗਰ ਤੇ ਪੁਲ ਬੰਨ੍ਹੋ,
ਰਾਵਣ ਹੱਤਿਆ ਧਰਮ ਹੀ ਸਮਝੋ ਇਸ ਨੂੰ ਪਾਪ ਨ ਮੰਨੋਂ।

ਜਿਵੇਂ ਆਗਿਆ ਮੈਂ ਹਾਂ ਸੇਵਕ ਹਨੂੰਮਾਨ ਜੀ ਕਹਿੰਦੇ.
ਲੱਗਣ ਲੇਖੇ ਸ੍ਰੀ ਰਾਮ ਦੇ ਸੁਆਸ ਜੋ ਬਾਕੀ ਰਹਿੰਦੇ।
ਏਨੀ ਕਹਿਕੇ ਰਾਮ ਭਗਤ ਹਨੂੰਮਾਨ ਨੇ ਰਾਮ ਧਿਆਇਆ.
ਮਾਰੀ ਛਾਲ ਆਕਾਸੀਂ ਉੱਡਿਆ ਹਵਾ ਦਾ ਰੂਪ ਬਨਾਇਆ।

ਸਭ ਨੇ ਮਿਲ ਕੇ ਸ੍ਰੀ ਰਾਮ ਦੇ ਜੈ ਜੈ ਕਾਰ ਬੁਲਾਈ.
ਬੇਣਤੀ ਕੀਤੀ ਹਨੂੰਮਾਨ ਜੀ ਹੋਵਨ ਰਾਮ ਸਹਾਈ।
ਸੁਖੀਂ ਸਾਂਦੀ ਲੰਕਾ ਪੁੱਜੇ ਜਲਦੀ ਮੁੜ ਕੇ ਆਵੇ,
ਮਿਲ ਕੇ ਸੀਤਾ ਮਾਤਾ ਜੀ ਨੂੰ ਸੁਖ ਸੰਦੇਸ਼ ਲਿਆਵੇ।

## ਲੰਕਾ ਪ੍ਰੇਵਸ਼

ਰਾਮ ਭਗਤ ਹਨੂੰਮਾਨ ਸਨ ਉੱਚੇ ਉੱਡਦੇ ਜਾਂਦੇ,
ਇਕ ਸਮੁੰਦਰੀ ਬਲਾ ਪਈ ਰੋਕੇ ਜਿਨ੍ਹੰ ਸਰਸਾ ਆਂਦੇ।
'ਸਰਪੋਦੀ' ਮਾਤਾ ਜੋ ਆਪਣਾ ਮੂੰਹ ਚੋੜਾ ਕਰ ਜਾਂਦੀ,
ਹਰ ਵਸਤੂ ਨੂੰ ਖਾ ਜਾਂਦੀ ਸੀ ਬੜਾ ਪੁਆੜਾ ਪਾਂਦੀ।

ਚੌੜਾ ਮੂੰਹ ਕਰ ਹਨੂੰਮਾਨ ਨੂੰ ਉਸਨੇ ਖਾਣਾਂ ਚਾਹਿਆ,
ਪਵਨ ਪੁੱਤ ਨੇ ਛੋਟਾ ਬਣਕੇ ਆਪਣਾਂ ਆਪ ਬਚਾਇਆ।
ਮੂੰਹ ਦੇਖਦੀ ਸਰਸਾ ਰਹਿ ਗਈ ਪਿਛੋਂ ਫੇਰ ਪੁਕਾਰੇ,
ਹੇ ਹਨੂੰਮਾਨ ਮੈਂ ਦੇਵਾਂ ਵੱਲੋਂ ਪਰਖ ਹੈ ਕੀਤੀ ਪਿਆਰੇ।

ਸਫਲ ਹੋਵੇਂਗਾ ਤੈਨੂੰ ਜਗ ਵਿਚ ਜਿੱਤ ਨ ਸਕੇ ਕੋਈ,
ਜਾਹ ਸੀਤਾ ਲੰਕਾਂ ਵਿਚ ਬੈਠੀ ਬੜੀ ਉਦਾਸ ਹੈ ਹੋਈ।
ਹਨੂੰਮਾਨ ਨੇ ਸਰਸਾ ਤਾਈਂ ਕਿਹਾ ਕਿ ਮਾਫ਼ ਹੀ ਕਰਨਾਂ,
ਮੈਂ ਸੀਤਾ ਦਾ ਸੁਖ ਸਨੇਹਾ ਰਾਮ ਜੀ ਅੱਗੇ ਧਰਨਾਂ।

ਨਹੀਂ ਤੇ ਤੁਸਾਂ ਦਾ ਭੋਜਨ ਬਣਦਾ, ਝੂਠ ਨ ਇਸ ਵਿਚ ਕਾਈ,
ਮੈਂ ਸੇਵਕ ਹਾਂ ਇਸ ਦੇਹੀ ਦੀ ਵੱਟੀ ਜਾਏ ਨ ਪਾਈ।
ਏਨੀ ਕਹਿ ਕੇ ਉੱਡਦਾ ਉੱਡਦਾ ਲੰਕਾ ਵਿਚ ਜਾ ਪੁੱਜਾ,
ਛੋਟੇ ਇਕ ਬਾਨਰ ਦਾ ਉਸਨੇ ਰੂਪ ਧਾਰਿਆ ਗੁੱਝਾ।

ਹਨੂੰਮਾਨ ਨੇ ਤੱਕਿਆ ਵੱਡੇ ਵੱਡੇ ਰਾਖ਼ਸ਼ ਫਿਰਦੇ,
ਕਈ ਕਈ ਮਨ ਸਨ ਭਾਰੀਆਂ ਦੇਹਾਂ ਡਰ ਨ ਰਖਣ ਹਿਰਦੇ।
ਨਿਰਭੈ ਹੋ ਹੰਕਾਰ 'ਚ ਫਿਰਦੇ ਕਾਲ ਨੂੰ ਉੱਕਾਂ ਭੁੱਲੇ,
ਵੇਖ ਵੇਖ ਕੇ ਹਨੂੰਮਾਨ ਦੇ ਅੰਦਰ ਨ੍ਹੇਰੀ ਝੁੱਲੇ।

ਹਨੂੰਮਾਨ ਜੀ ਅੱਗੇ ਵਧੇ ਤਾਂ ਕੋਲ ਗਏ ਦਰਵਾਜ਼ੇ,
ਰਾਕਸ਼ਨੀ ਬਦ ਸ਼ਕਲ ਜੇਹੀ ਨੇ ਰੋਕਿਆ ਮਾਰ ਆਵਾਜ਼ੇ।
ਤੂੰ ਅੱਗੇ ਨਹੀਂ ਜਾ ਸਕਦਾ ਕਿਓਂ ਤੇਰੀ ਸ਼ਕਲ ਨਹੀਂ ਚੰਗੀ,
ਦੁਆਰ ਪਾਲ ਹਾਂ ਮੈਂ ਰਾਜੇ ਦੀ ਤੇਰੀ ਸ਼ਕਲ ਬੇ ਢੰਗੀ।

ਮਾਮੂਲੀ ਉਸ ਸਮਝਿਆ ਬਾਨਰ ਪਰ ਭੇੜੀ ਕੀ ਜਾਣੇ,
ਏਸ ਕੋਲ ਹੈ ਕਿੰਨੀ ਸ਼ਕਤੀ ਭੁਲੀ ਹੈ ਅਣਜਾਣੇ।
ਹਨੂੰਮਾਨ ਨੂੰ ਗੁੱਸਾ ਆਇਆ ਖਿੱਚ ਚਪੇੜ ਹੈ ਮਾਰੀ,
ਮਾਰ ਥੱਪੜ ਦੀ ਸਹਿ ਨ ਸਕੀ ਡਿੱਗੀ ਪਰਾਂ ਵਿਚਾਰੀ।

ਹਨੂੰਮਾਨ ਜੀ ਅੱਗਾਂ ਨਿਕਲ ਗਏ ਰਾਕਸ਼ਨੀ ਫਿਰ ਉੱਠੀ,
ਬ੍ਰਹਮਾ ਕਿਹਾ ਸੀ ਬਾਨਰ ਦਿਸਿਆਂ ਚਾਲ ਹੋਏਗੀ ਪੁੱਠੀ।
ਰਾਕਸ਼ ਰਾਜ ਖ਼ਤਮ ਹੋਵੇਗਾਃ ਸ਼ਮਝੋਂ ਸਮਾਂ ਉਹ ਆਇਆ,
ਬਾਨਰ ਨਹੀਂ ਹੈ ਸ਼ਕਤੀ ਵਾਲਾ ਜਿਸ ਨੇ ਰੂਪ ਵਟਾਇਆ।

ਹੌਲੀ-ਹੌਲੀ ਉੱਠੀ ਤੇ ਫਿਰ ਮਹਿਲਾਂ ਦੇ ਵੱਲ ਚੱਲੀ,
ਮਾਲਕਾਂ ਨੂੰ ਇਤਲਾਹ ਦੇਣ ਲਈ ਤੁਰੀ ਏ ਜਾਂਦੀ ਕੱਲੀ।
ਹਨੂੰਮਾਨ ਨੇ ਰਾਜ ਮਹਿਲ ਦੀ ਹਰ ਨੁੱਕਰ ਹੈ ਫੋਲੀ,
ਪਰ ਸੀਤਾ ਨ ਦਿੱਸੀ ਕਿਧਰੇ ਹਰ ਇਕ ਜਗਾਹ ਟਟੋਲੀ।

ਫਿਰਦੇ ਫਿਰਦੇ ਹਨੂੰਮਾਨ ਜੀ ਇਕ ਮਹਿਲ ਵਿਚ ਆਏ,
ਉੱਥੇ ਪੁਰਸ਼ ਅਜੇਹਾ ਦਿਸਿਆ ਬੜਾ ਉਦਾਸ ਪਿਆ ਏ।
ਪਤਾ ਲਗਾ ਕਿ ਹੈ ਭਬੀਖਣ ਜੋ ਰਾਵਨ ਦਾ ਭਾਈ,
ਉਹ ਸੀ ਭਗਤ ਮਗਰ ਰਾਵਨ ਨੇ ਭੇੜੀ ਗਤ ਬਨਾਈ।

ਕੋਲ ਪਹੁੰਚ ਕੇ ਪੁੱਛਿਆ ਭਾਈ ਤੁਸੀਂ ਕੌਣ ਹੋ ਭਗਤੋ,
ਏਥੇ ਕਿਓਂ ਉਦਾਸ ਹੋ ਬੈਠੇ ਬੜੇ ਮੌਣ ਹੋ ਭਗਤੋ।
ਮੈਂ ਰਾਵਣ ਦਾ ਭਾਈ ਹਾਂ ਜੋ ਤੰਗ ਉਹ ਮੈਨੂੰ ਕਰਦਾ,
ਸ੍ਰੀ ਰਾਮ ਚੰਦਰ ਬਿਨ ਮੇਰਾ ਦੁਖ ਨ ਕੋਈ ਹਰਦਾ।

ਕਦ ਆਵਨਗੇ ਇਸ ਪਾਪੀ ਨੂੰ ਦੇਵਨ ਗੇ ਦੰਡ ਭਾਰਾ.
ਉਸ ਦੀ ਪਤਨੀ ਸੀਤਾ ਤਾਈਂ ਲੈ ਆਇਆ ਹਤਿਆਰਾ।
ਉਹ ਤਾਂ ਬੜਾ ਵਿਰਲਾਪ ਹੈ ਕਰਦੀ ਪਰ ਤੂੰ ਕੌਣ ਹੈ ਭਾਈ.
ਦੁੱਖ ਵੰਡਾਇਆ ਹੈ ਤੂੰ ਮੇਰਾ ਬਾਨਰ ਸ਼ਕਲ ਬਨਾਈ।

ਪਵਨ ਪੁਤਰ ਮੈਂ ਹਨੂੰਮਾਨ ਹਾਂ ਸੀਤਾ ਭਾਲਣ ਆਇਆ.
ਕਿਥੇ ਹਨ ਸੀਤਾ ਜੀ ਦੱਸੀਂ ਹੋਰ ਨ ਕਿਸੇ ਬਤਾਇਆ।
ਅਸ਼ੋਕ ਬਾਟਕਾ ਵਿਚ ਰੁਖ ਥੱਲੇ ਬੈਠੇ ਹੋਣਗੇ ਸੀਤਾ.
ਰਾਖਸ਼ਣੀਆਂ ਦਾ ਸਖਤ ਹੈ ਪਹਿਰਾ ਚੋਗਿਰਦੇ ਹੈ ਕੀਤਾ।

ਸੰਭਲ ਕੇ ਜਾਈਂ ਜਾਨ ਦਾ ਖ਼ਤਰੇ ਰਾਵਨ ਹੈ ਹੰਕਾਰੀ.
ਧਰਮ ਤੋਂ ਡੇਗਣ ਲਈ ਸੀਤਾ ਨੂੰ ਤੰਗ ਕਰੇ ਸੋ ਵਾਰੀ।
ਮੇਰੀ ਚਿੰਤਾ ਨ ਕਰ ਪਿਆਰੇ ਰਾਮ ਭਰੋਸਾ ਮੇਰਾ.
ਦਰਸ਼ਨ ਕਰਕੇ ਸੀਤਾ ਜੀ ਦਾ ਉੱਧਰ ਪਾਣੌ ਫੇਰਾ।

ਉਹਨਾਂ ਦਾ ਸੰਦੇਸ਼ ਮੈਂ ਲੈ ਕੇ ਪ੍ਰਭੂ ਜੀ ਪਾਸ ਹੈ ਜਾਣਾ.
ਸੁਖ ਸਾਂਦ ਮੈਂ ਪੁੱਛ ਕੇ ਸਾਰੀ ਵਕਤ ਨ ਬਹੁਤਾ ਲਾਣਾਂ।
ਏਨੀ ਕਹਿਕੇ ਹਨੂੰਮਾਨ ਫਿਰ ਅਸ਼ੋਕ ਵਾਟਕਾ ਵੱਲੇ.
ਖ਼ੁਸ਼ ਹੋ ਅੰਦਰੋਂ ਕਾਹਲੀ ਕਾਹਲੀ ਮਸਤੀ ਦੇ ਵਿਚ ਚੱਲੇ।

ਪੁੱਜਿਆ ਜਦੋਂ ਅਸ਼ੋਕ ਵਾਟਕਾ ਵੱਡੇ ਰੁੱਖ ਦੇ ਥੱਲੇ.
ਸੀਤਾ ਜੀ ਸਨ ਬੈਠੇ ਉੱਥੇ ਬਿਲਕੁਲ ਕਲ ਮੁਕੱਲੇ।
ਹਨੂੰਮਾਨ ਵੀ ਉਸੇ ਰੁਖ ਦੇ ਉੱਤੇ ਹੈ ਜਾ ਚੜ੍ਹਿਆ.
ਸੀਤਾ ਜੀ ਦੇ ਦਰਸ਼ਨ ਕੀਤੇ ਰਾਵਨ ਵੀ ਆ ਖੜਿਆ।

ਪਰਬਤ ਜੇਡਾ ਕੱਦ ਸੀ ਉਸਦਾ ਰਾਖ਼ਸ਼ਨੀਆਂ ਵੀ ਨਾਲੇ.
ਜਿੰਨ੍ਹਾਂ ਨੇ ਸੀਤਾ ਜੀ ਤਾਈਂ ਭੈੜੇ ਰੂਪ ਵਖਾਲੇ।
ਪਰ ਸੀਤਾ ਜੀ ਸ੍ਰੀ ਰਾਮ ਦੇ ਚਰਨਾਂ ਸੰਗ ਲਿਵਲਾਈ,
ਭੈ ਭੀਤ ਨਹੀਂ ਹੋਈ ਉੱਕਾ ਭਾਵੇਂ ਬਹੁਤ ਡਰਾਈ।

ਰਾਵਨ ਕੜਕਿਆ ਅਜ ਫੈਸਲਾ ਮੈਂ ਐਸਾ ਕਰ ਲੀਤਾ.
ਮੇਰੀ ਗਲ ਤੂੰ ਮਨ ਜਾ ਨਹੀਂ ਤੇ ਮਰ ਜਾਏਂਗੀ ਸੀਤਾ।
ਮੈਂ ਹਾ ਇਕ ਵਿਜਈ ਰਾਜਾ ਸਾਧ ਨੇ ਉਹ ਬਨ ਬਾਸੀ.
ਜੰਗਲਾ ਵਿਚ ਕਿਓਂ ਧੱਕੇ ਖਾਵੇਂ ਬਣ ਮੇਰੀ ਰਣਵਾਸੀ।

ਇਹ ਸੁੰਦਰਤਾ ਅਤੇ ਜਵਾਨੀ ਸੁੱਟ ਨ ਭੋਗ ਦੇ ਭਾੜੇ.
ਕੁਦਰਤ ਨੇ ਜੋ ਦਾਤਾਂ ਦਿੱਤੀਆਂ ਸਾਂਭ ਇਹਨਾਂ ਨੂੰ ਹਾੜੇ।
ਰਾਵਨ ਦੇ ਇਹ ਬੋਲ ਕਸੂਤੇ ਸੁਣੇ ਜਾਂ ਮਾਤਾ ਸੀਤਾ.
ਕ੍ਰੋਧਵਾਨ ਹੋ ਰਾਵਨ ਜ਼ਾਲਮ ਨਾਲ ਬਚਨ ਇਹ ਕੀਤਾ।

ਸਤੀ ਦੀ ਗਲ ਤਾਂ ਸੁਣ ਹੇ ਰਾਵਨ ਪਰਬਤ ਨੂੰ ਵੀ ਪਾੜੇ.
ਭਸਮ ਕਰੇ ਹਰ ਵਸਤੂ ਤਾਂਈਂ ਜੰਗਲਾਂ ਨੂੰ ਵੀ ਸਾੜੇ।
ਫੇਰ ਕਹਾਂ ਮੈਂ ਤੈਨੂੰ ਰਾਵਨ ਇਹ ਗਲ ਸੁਣ ਕੰਨ ਲਾਕੇ.
ਸ੍ਰੀ ਰਾਮ ਬਿਨ ਪਤੀ ਨਹੀਂ ਮੰਨਣਾਂ ਆਖਾਂ ਠੋਕ ਵਜਾਕੇ।

ਤੇਰੀ ਇਹ ਤਲਵਾਰ ਮੈਂ ਆਖਾਂ ਕੁਝ ਵੀ ਤਾਂ ਨਹੀਂ ਕਰਨਾਂ.
ਸ੍ਰੀ ਰਾਮ ਜੀ ਆਉਣਗੇ ਛੇਤੀ ਮੈਂ ਤੇਥੋਂ ਨਹੀਂ ਡਰਨਾਂ।
ਤੇਰੇ ਪਾਪ ਦਾ ਆਣ ਕੇ ਉਹਨਾਂ ਤੈਨੂੰ ਮਜ਼ਾ ਚਖਾਣਾ.
ਤੂੰ ਹਲਕਾ ਕੁੱਤਾ ਹੈਂ ਲੰਕਾ ਹਥੋਂ ਤੂੰ ਮਰ ਜਾਣਾ।

ਇਸ ਤਰਾਂ ਜਦ ਸੀਤਾ ਜੀ ਨੇ ਖਰੀਆਂ ਬਹੁਤ ਸੁਣਾਈਆਂ.
ਸੁਣ ਕੇ ਰਾਵਣ ਦੇ ਮੱਥੇ ਤੇ ਬਹੁਤ ਤਿਊੜੀਆਂ ਆਈਆਂ।
ਗੁੱਸੇ ਵਿਚ ਤਲਵਾਰ ਖਿਚ ਲਈ ਜ਼ੋਰ ਦੀ ਮਾਰਨ ਲੱਗਾ.
ਉਸ ਦੀ ਰਾਣੀ ਮੰਦੋਦਰੀ ਨੇ ਕਿਹਾ ਗਵਾ ਨ ਅੱਗਾ।

ਪਤੀ ਬ੍ਰਤਾ ਇਸਤਰੀ ਉੱਤੇ ਨ ਤਲਵਾਰ ਚਲਾਵੀਂ,
ਐਸਾ ਕਰਮ ਇਹ ਭੈੜਾ ਕਰਕੇ ਕੁਲ ਨ ਨਾਸ ਕਰਾਵੀਂ।
ਕਾਮ ਵਾਸ਼ਨਾਂ ਵੱਸ ਚੰਦਰਿਆ ਸੀਤਾ ਨੂੰ ਨ ਮਾਰੀਂ,
ਪਾਪ ਤੋਂ ਡਰਦਾ ਰਹੀਂ ਹਮੇਸ਼ਾ ਇਹ ਹੈ ਰਾਮ ਪਿਆਰੀ।

ਸੁਣਿਐ ਲੰਕਾਂ ਦੇਸ਼ ਦੇ ਅੰਦਰ ਇਕ ਬਾਨਰ ਹੈ ਆਇਆ,
ਰਾਕਸ਼ਨੀ ਨੇ ਆ ਕੇ ਦਸਿੱਐ ਰਾਮ ਜਸੂਸ ਘਲਾਇਆ।
ਪਤਾ ਕਰੋ ਲੱਛਣ ਨੇ ਮਾੜੇ ਸੰਭਲੋ ਹੁਣ ਵੀ ਵੇਲਾ,
ਸੀਤਾ ਨੂੰ ਵਾਪਸ ਪਹੁੰਚਾਉ ਹੋ ਨ ਜਾਏ ਕੁਵੇਲਾ।

ਇਹ ਸੁਣ ਕੇ ਰਾਵਨ ਨੇ ਤਾਂ ਤਲਵਾਰ ਦਾ ਵਾਰ ਨ ਕੀਤਾ,
ਇਕ ਮਹੀਨਾਂ ਮੁਹਲਤ ਦਿੱਤੀ ਕੰਨ ਖੋਲ ਸੁਣ ਸੀਤਾ।
ਇਕ ਮਹੀਨੇ ਅੰਦਰ ਜਾਂ ਤੂੰ ਨਾਲ ਮੇਰੇ ਕਰ ਸ਼ਾਦੀ,
ਨਹੀਂ ਤੇ ਮਾਰ ਦਿਆਂਗਾ ਤੈਨੂੰ ਹੋਵੇਗੀ ਬਰਬਾਦੀ।

ਪਾਪੀ ਤੇ ਹੰਕਾਰੀ ਰਾਵਨ ਕਹੇ ਮੰਦੋਦਰੀ ਤਾਈਂ,
ਕੌਣ ਬਾਨਰ ਹੈ ਆਇਆ ਏਥੇ ਮੁੜ ਕੇ ਗਲ ਸੁਨਾਈਂ।
ਬਾਨਰ ਏਥੇ ਆ ਨਹੀਂ ਸਕਦਾ ਰਾਕਸ਼ਣੀਆਂ ਨੂੰ ਕਹਿੰਦਾ,
ਰੱਖਣਾਂ ਧਿਆਨ ਸੀਤਾ ਦਾ ਚੰਗਾ ਮੈਂ ਨਹੀਂ ਕਦੀ ਤ੍ਰਹਿੰਦਾ।

## ਸੀਤਾ ਨਾਂਲ ਹਨੂੰਮਾਨ ਨੇ ਗਲ ਕਰਨੀ

ਰਾਕਸ਼ ਰਾਵਣ ਜਿਧਰੋਂ ਆਇਆ ਸੀ ਉਧਰ ਨੂੰ ਤੁਰਿਆ,
ਸਫ਼ਲ ਹੁੰਦਾ ਨ ਵੇਖ ਆਪਣੇ ਅੰਦਰ ਬਹੁਤ ਹੀ ਝੁਰਿਆ।

ਸੀਤਾ ਜੀ ਦੀ ਰਾਖੀ ਤੇ ਸੀ ਇਕ 'ਤਜਰਦਾ' ਦਾਸੀ,
ਸੰਗਤ ਕਰਕੇ ਸੀਤਾ ਜੀ ਦੀ ਸੀ ਪਰਭਾਵਤ ਖਾਸੀ।
ਸਿਦਕ ਵੇਖ ਕੇ ਉਸ ਦੇ ਮਨ ਵਿਚ ਮਾਨਵਤਾ ਕੁਝ ਜਾਗੀ,
ਉਸ ਨੇ ਕਿਹਾ ਕਿ ਤੁਸੀਂ ਹੋ ਦੇਵੀ ਪਤੀ ਬਰਤਾ ਵਡਭਾਗੀ।

ਧੰਨ ਤੁਸੀਂ ਹੋ ਸ੍ਰੀ ਰਾਮ ਜੀ ਮਿਲਣਗੇ ਛੇਤੀ ਆਕੇ,
ਅੰਤ ਕਾਲ ਪਾਪੀ ਰਾਵਣ ਦਾ ਨੇੜੇ ਆਇਆ ਜਾਪੇ।
ਐਸੀਆਂ ਭੈੜੀਆਂ ਗੱਲ੍ਹਾਂ ਕਰਦੈ ਹੋਇਆ ਹੈ ਹੰਕਾਰੀ,
ਕਾਮ ਵਾਸ਼ਨਾਂ ਦੇ ਵੱਸ ਹੋਕੇ ਮੱਤ ਏਸ ਦੀ ਮਾਰੀ।

ਸੀਤਾ ਜੀ ਨੇ ਕਿਹਾ 'ਤਜਰਦਾ' ਬੜੇ ਨੇ ਰਾਮ ਜੀ ਚੰਗੇ,
ਮੈਨੂੰ ਲਭਦੇ ਹੋਣਗੇ ਥਾਂ ਥਾਂ ਪਏ ਨੇ ਪੁੱਠੇ ਪੰਗੇ।
ਉਹਨਾਂ ਦੇ ਤਨ ਮਨ ਦੀ ਹਾਲਤ ਪਤਾ ਨਹੀਂ ਕੀ ਹੋਣੀ,
ਕੌਣ ਜਾਏ ਤੇ ਖ਼ਬਰ ਲਿਆਵੇ ਗਲ ਬੜੀ ਅਣਹੋਣੀ।

ਸਾਰੇ ਰਾਖ਼ਸ਼ ਬੜਾ ਡਰਾਉਂਦੇ ਮੰਦ ਭਾਵਨਾਂ ਰਖਦੇ,
ਸਾਰੇ ਹੀ ਤਾਂ ਰਾਕਸ਼ ਰਾਵਨ ਦੇ ਹੋਏ ਨੇ ਪੱਖਦੇ।
ਸ੍ਰੀ ਰਾਮ ਜੀ ਆਉਣਗੇ ਛੇਤੀ ਇਹ ਹੀ ਸਨ ਪੈ ਕਹਿੰਦੇ,
ਹਨੂੰਮਾਨ ਜੀ ਰੁੱਖ ਦੇ ਉੱਤੇ ਚੁਪ ਕਰਕੇ ਸੀ ਬਹਿੰਦੇ।

ਸੀਤਾ ਜੀ ਦੇ ਅੱਗੇ ਉਹਨਾਂ ਸੁੱਟ ਅੰਗੂਠੀ ਦਿੱਤੀ,
ਲਈ ਪਛਾਣ ਹੈ ਰਾਮ ਜੀ ਦੀ ਇਹ ਗੱਲ ਹੈ ਪੱਕੀ ਥਿੱਤੀ।
ਚੁੱਕ ਅੰਗੂਠੀ ਕਹਿਣ ਸੀਤਾ ਜੀ ਇਸ ਨੂੰ ਕੌਣ ਲਿਆਇਆ,
ਖ਼ੁਸ਼ ਹੋਏ ਹੈਰਾਨ ਵੀ ਹੋਏ ਸ੍ਰੀ ਰਾਮ ਦੀ ਮਾਇਆ।

ਰਾਕਸ਼ਨੀ ਨੇ ਪੁਛਿਆ ਦੇਵੀ ਇਹ ਕੀਹ ਚੀਜ਼ ਹੈ ਆਈ,
ਸੀਤਾ ਜੀ ਨੇ ਕਿਹਾ ਅੰਗੂਠੀ ਰਾਮ ਜੀ ਲੈ ਸੀ ਪਾਈ।
ਖ਼ੁਸ਼ੀ ਨਾਲ ਮਾਤਾ ਸੀਤਾ ਦੇ ਨੈਣੀ ਜਲ ਭਰ ਆਇਆ,
ਉੱਚੀ ਦੇ ਅਵਾਜ਼ ਪੁਛਿਆ ਮੁੰਦਰੀ ਕੌਣ ਲਿਆਇਆ।

ਮੇਰੇ ਪ੍ਰਾਣ ਨਾਥ ਹਨ ਕਿੱਥੇ ਕਦੋਂ ਕੁ ਏਥੇ ਆਉਣਾ,
ਮੈਨੂੰ ਬਿਰਹਾ ਦੁਖ ਤੋਂ ਉਹਨਾਂ ਕਦੋਂ ਕੁ ਆਣ ਛੁਡਾਉਣਾ।
ਧੀਰਜ ਆਈ ਪਰ ਮੁੰਦਰੀ ਨੇ ਯਾਦ ਹੈ ਤਾਜ਼ਾ ਕੀਤੀ,
ਕਹਿੰਦੀ ਸਨਮੁਖ ਆਓ ਛੇਤੀ ਪਕੜ ਅੰਗੂਠੀ ਲੀਤੀ।

ਜਿਓਂ ਸੀਤਾ ਜੀ ਵਾਜ ਇਹ ਦਿੱਤੀ ਹਨੂੰਮਾਨ ਨੇ ਰੁੱਖੋਂ,
ਛਾਲ ਮਾਰ ਕੇ ਥਲੇ ਆਇਆ ਜਿਉਂ ਆਕਾਸ਼ ਦੀ ਕੁੱਖੋਂ।
ਹੱਥ ਜੋੜ ਕੇ ਨਮਸਕਾਰ ਕਰ ਮਹਾਬੀਰ ਇਹ ਕਹਿੰਦਾ,
ਹਨੂੰਮਾਨ ਸੁਗ੍ਰੀਵ ਦਾ ਮਿੱਤਰ ਪਾਸ ਪ੍ਰਭੂ ਦੇ ਰਹਿੰਦਾ।

ਸੀਤਾ ਜੀ ਨੇ ਕਿਹਾ ਸੁਣਾ ਫਿਰ ਪ੍ਰਭੂ ਤੇ ਲਛਮਣ ਕੈਸੇ.
ਠੀਕ ਠਾਕ ਹਨ ਜਾਂ ਫਿਰ ਹੋਏ ਉਹ ਵੀ ਮੇਰੇ ਜੈਸੇ।
ਉਹਨਾਂ ਰਾਹਾਂ ਤੋਂ ਬਲਹਾਰੇ ਜਿਸ ਰਾਹੇ ਤੂੰ ਆਇਓ.
ਮੇਰੇ ਪ੍ਰਾਣ ਪਤੀ ਪ੍ਰਭੂ ਦੀ ਤੂੰ ਅਜ ਖ਼ਬਰ ਲਿਆਇਓ।

ਸੀਤਾ ਜੀ ਹਨ ਪ੍ਰਭੂ ਜੀ ਰਾਜ਼ੀ ਤੁਝ ਬਿਨ ਵਿਆਕੁਲ ਹੋਏ.
ਉਹਨਾਂ ਨੂੰ ਕੁਝ ਸੁਝਦਾ ਨਾਹੀਂ ਫਿਰਦੇ ਖੋਏ ਖੋਏ।
ਤੁਸਾਂ ਦੇ ਵੈਰੀ ਮਾਰਨ ਖ਼ਾਤਰ ਤੀਰ ਪਏ ਨੇ ਕਾਹਲੇ.
ਸੈਨਾਂ ਇਕ ਤਿਆਰ ਹੈ ਕੀਤੀ ਜਿਸ ਵਿਚ ਬਾਨਰ ਬਾਹਲੇ।

ਮੈਂ ਸੰਦੇਸ਼ ਦਿਆਂਗਾ ਜਾਕੇ ਲੈ ਕੇ ਬਾਨਰ ਸੈਣਾਂ.
ਆਉਣਗੇ ਛੇਤੀ ਸ੍ਰੀ ਰਾਮ ਜੀ ਇਹ ਉਹਨਾਂ ਦਾ ਕਹਿਣਾਂ।
ਬਾਨਰ ਸੈਣਾਂ ? ਕੀ ਤੇਰੇ ਵਰਗੇ ਬਾਨਰ ਹੀ ਹਨ ਸਾਰੇ.
ਰਾਕਸ਼ਾਂ ਨਾਲ ਕੀ ਲੜ ਸਕਣਗੇ ਹਨੂੰਮਾਨ ਜੀ ਪਿਆਰੇ।

ਹਾਂ ਸੀਤਾ ਜੀ ਸਾਰੇ ਬਾਨਰ ਬਹੁਤ ਹੀ ਨੇ ਬਲਕਾਰੀ.
ਮਾਰ ਦੇਣਗੇ ਸਾਰੇ ਰਾਕਸ਼ ਆਉਣ ਦਿਓ ਇਕ ਵਾਰੀ।
ਸ੍ਰੀ ਰਾਮ ਦੀ ਮਿਹਰ ਨਾਲ ਉਹ ਜਿੱਤਣਗੇ ਸਭ ਜੰਗਾ,
ਉਹਨਾਂ ਲਈ ਸੰਦੇਸ਼ਾ ਦੇਵੋ ਹੱਥ ਜੋੜ ਮੈਂ ਮੰਗਾਂ।

ਹੇ ਹਨੂੰਮਾਨ ਤੂੰ ਮੇਰੇ ਵੱਲੋਂ ਇਹ ਸੰਦੇਸਾ ਕਹਿਣਾ.
ਵਿੱਛੜ ਤੁਸਾਂ ਤੋਂ ਵਡ ਦੁਖ ਸਹਿੰਦੀ ਹੋਰ ਨ ਜਾਣਾ ਸਹਿਣਾਂ।
ਤਨ ਤਾਂ ਤੁਸਾਂ ਤੋਂ ਦੂਰ ਹੈ ਸੁਆਮੀ ਮਨ ਚਰਨਾਂ ਵਿਚ ਵੱਸੇ.
ਏਸੇ ਕਰਕੇ ਮੌਤ ਨਹੀਂ ਹੋਈ ਹਨੂੰਮਾਨ ਨੂੰ ਦੱਸੇ।

ਜਮ ਆਉਂਦੇ ਹਨ ਲੈਣ ਤਾਂ ਮੇਰੀ ਜਾਨ ਤੁਹਾਡੇ ਪਾਸ ਏ.
ਖਾਲੀ ਵੇਖ ਸਰੀਰ ਵਿਚਾਰੇ ਹੁੰਦੇ ਬਹੁਤ ਨਿਰਾਸੇ।
ਪ੍ਰਭੂ ਜੀ ਰਾਵਣ ਬਹੁਤ ਹੈ ਜ਼ਾਲਮ ਜਲਦੀ ਆਣ ਛੁਡਾਓ.
ਇਕ ਮਹੀਨਾ ਜੇ ਨ ਆਏ ਹੋਣਾਂ ਨਹੀਂ ਬਚਾਓ।

ਪ੍ਰਭੂ ਜੀ ਮੈਂ ਹਾਂ ਤੁਸਾਂ ਦੀ ਦਾਸੀ ਚਰਨਾਂ ਵਿਚ ਹੈ ਰਹਿਣਾ,
ਹਨੂੰਮਾਨ ਜੀ ਛੇਤੀ ਆਉਣ ਦੀ ਖਾਤਰ ਜਾ ਕੇ ਕਹਿਣਾਂ।
ਜਿਵੇਂ ਆਗਿਆ ਮਾਤਾ ਜੀ ਮੈਂ ਇਹ ਸੰਦੇਸ਼ ਪੁਚਾਉਣਾਂ,
ਪ੍ਰਭੂ ਜੀ ਬਾਨਰ ਸੈਣਾਂ ਲੈ ਕੇ ਬਹੁਤ ਹੀ ਜਲਦੀ ਆਉਣਾਂ।

## ਹਨੂੰਮਾਨ ਨੇ ਬਾਗ਼ ਉਜਾੜ ਦੇਣੇ ਨਾਲੇ ਰਾਖਸ਼ ਮਾਰਨੇ

ਸੀਤਾ ਜੀ ਤੋਂ ਹਨੂੰਮਾਨ ਨੇ ਫੇਰ ਵਦਾਈ ਲੀਤੀ,
ਪੁੱਛਿਆ ਮਾਤਾ ਭੁਖ ਲੱਗੀ ਹੈ ਫਲ ਖਾ ਲੈਣ ਦੀ ਕੀਤੀ।

ਸੀਤਾ ਜੀ ਨੇ ਕਿਹਾ ਕਿ ਬੇਟਾ ਬਚ ਬਚ ਕੇ ਫਲ਼ ਖਾਵੀਂ,
ਰਾਖ਼ਸ਼ ਰਾਖੇ ਏਸ ਬਾਗ਼ ਦੇ ਆਪਣਾਂ ਆਪ ਬਚਾਵੀਂ।
ਫਲ ਖਾ ਲੈ ਤੇ ਛੇਤੀ ਜਾਵੀਂ ਸ੍ਰੀ ਰਾਮ ਜੀ ਕੋਲੇ,
ਮੇਰਾ ਸੰਦੇਸ਼ਾ ਜਾ ਦੇਵੀਂ ਜਿਹੜਾ ਬੜਾ ਅਮੋਲੇ।

ਆਗਿਆ ਲੈ ਕੇ ਹਨੂੰਮਾਨ ਫਿਰ ਬਾਗ਼ ਦੇ ਅੰਦਰ ਜਾਵੇ,
ਤੋੜ ਕੇ ਫਲ ਦਰਖ਼ਤਾਂ ਉੱਤੋਂ ਕੁਝ ਸੁੱਟੇ ਕੁਝ ਖਾਵੇ।
ਉਸ ਦੀ ਹਰਕਤ ਵੇਖ ਕੇ ਰਾਖੇ ਰਾਖ਼ਸ਼ ਅੱਗੇ ਆਏ,
ਪੁੱਟ ਪੁੱਟ ਕੇ ਰੁਖ ਹਨੂੰਮਾਨ ਨੇ ਉਹਨਾਂ ਵਲ ਵਗਾਏ।

ਕਈ ਤਾਂ ਰਾਖਸ਼ ਮਰ ਗਏ ਉੱਥੇ ਬਾਗ਼ ਉਜੜਿਆ ਸਾਰਾ,
ਚਾਰੇ ਪਾਸੇ ਸ਼ੋਰ ਪੈ ਗਿਆ ਭਗਦੜ ਮਚਿਆ ਭਾਰਾ।
ਇਕ ਫੱਟੜ ਰਾਕਸ਼ ਫਿਰ ਭੱਜ ਕੇ ਰਾਵਨ ਕੋਲ ਹੈ ਆਇਆ,
ਦੱਸਿਆ ਇਕ ਬਾਨਰ ਨੇ ਬਾਗ਼ 'ਚ ਬੜਾ ਹੈ ਭੜਥੂ ਪਾਇਆ।

ਸੁਣ ਕੇ ਰਾਵਨ ਰਤਾ ਤ੍ਰਭਕਿਆ ਪੁਤਰ 'ਅਕਸ਼' ਨੂੰ ਸੱਦਿਆ,
ਸੈਨਾਂ ਲੈ ਕੇ ਬਾਗ 'ਚ ਜਾਓ ਬੜਾ ਹੈ ਬਾਨਰ ਵਧਿਆ।
ਉਸ ਨੂੰ ਜਾ ਕੇ ਪਕੜ ਲਿਆਓ ਮੌਤ ਹੈ ਉਸ ਦੀ ਆਈ,
ਮਰ ਜਾਏਗਾ ਹੱਥਾਂ ਨਾਲ ਮੈਂ ਸੱਘੀ ਜਦੋਂ ਦਬਾਈ।

ਅਕਸ਼ ਕੁਮਾਰ ਇਕ ਸੈਨਾਂ ਲੈ ਕੇ ਤੁਰਿਆ ਬਾਗ਼ ਦੇ ਵੱਲੇ,
ਜਾ ਲਲਕਰਿਆ ਹਨੂੰਮਾਨ ਨੂੰ ਤਗੜਾ ਹੋ ਜਾ ਬੱਲੇ।
ਸੁਣ ਲਲਕਾਰ ਇਕ ਪੁਟਿਆ ਬੂਟਾ ਵਲ ਅਕਸ਼ ਦੇ ਸੁਟਿਆ,
ਅਕਸ਼ ਤਾਂ ਬਚਿਆ ਕਈ ਰਾਕਸ਼ਾਂ ਦਾ ਸਿਰ ਉੱਕਾ ਫੁੱਟਿਆ।

ਜੁਧ ਵਿਚ ਹਨੂੰਮਾਨ ਸੰਗ ਲੜਦਾ ਅਕਸ਼ ਤਾਂ ਥਾਂਵੇ ਮੋਇਆ,
ਅਕਸ਼ ਦੀ ਮੌਤ ਸੁਣੀ ਜਾਂ ਰਾਵਨ ਬਹੁਤ ਕਰੋਧੀ ਹੋਇਆ।
ਲੰਕਾ ਸ਼ਹਿਰ ਚ ਖਲਬਲੀ ਮੱਚੀ ਹੋਈ ਬਹੁਤ ਹੈਰਾਨੀ,
ਇਕ ਬਾਨਰ ਸੰਗ ਲੜਦੀ ਲੜਦੀ ਹੋਈ ਬੜੀ ਹੈ ਹਾਨੀ।

ਰਾਵਨ ਨੇ ਫਿਰ ਇੰਦਰ ਜੀਤ ਅਰ ਮੇਘ ਨਾਥ ਨੂੰ ਘੱਲਿਆ,
ਬਹੁਤ ਲੜਾਈ ਹੋਈ ਐ ਪਰ ਹਨੂੰਮਾਨ ਨ ਟਲਿਆ।
ਬ੍ਰਹਮ ਨਾਥ ਨੇ ਬ੍ਰਹਮ ਬਾਨ ਸੰਗ ਨਾਗ ਫਾਂਸ ਹੈ ਲਾਈ,
ਫੜ ਲੀਤਾ ਫਿਰ ਹਨੂੰਮਾਨ ਨੂੰ ਬੰਦ ਹੋ ਗਈ ਲੜਾਈ।

ਹਨੂੰਮਾਨ ਨੂੰ ਬੰਨ੍ਹ ਕੇ ਰਾਖ਼ਸ਼ ਰਾਵਨ ਪਾਸ ਲਿਆਏ,
ਰਾਵਨ ਵੇਖ ਕੇ ਹਨੂੰਮਾਨ ਨੂੰ ਬਹੁਤ ਹੀ ਗੁੱਸਾ ਖਾਏ।
ਹਨੂੰਮਾਨ ਕੱਦ ਛੋਟਾ ਕੀਤਾ ਹੱਥ ਵਿਚ ਜੋ ਆ ਜਾਵੇ,
ਰਾਵਨ ਵੇਖ ਕਰੋਧੀ ਹੋਇਆ ਮਾਰਾਂ ਜੇ ਹੱਥ ਆਵੇ।

## ਲੰਕਾ ਸਾੜਨੀ

ਦੇਵ ਬੁੱਧੀ ਤੇ ਰਾਖ਼ਸ਼ ਬੁੱਧੀ ਵਿਚ ਹੈ ਅੰਤਰ ਏਹੀ,
ਕਰਨ ਵਿਚਾਰ ਤਾਂ ਦੇਵਤੇ ਬਹਿਕੇ ਜਿਓਂ ਬਹਿ ਜਾਣ ਸਨੇਹੀ।

ਰਾਕਸ਼ ਬੁੱਧੀ ਵਾਲੇ ਐਪਰ ਹੋ ਜਾਂਦੇ ਹੰਕਾਰੀ,
ਰਾਵਨ ਇਕ ਤਾਂ ਰਾਖ਼ਸ਼ ਹੀ ਸੀ ਵਰ ਲੀਤੇ ਮੱਤ ਮਾਰੀ।
ਕਰੀ ਤਪੱਸਿਆ ਵਰ ਲੈ ਲੀਤੇ ਹੋਇਆ ਬਹੁਤ ਘੁਮੰਡੀ,
ਹਨੂੰਮਾਨ ਨੂੰ ਕਹਿੰਦਾ ਬਾਨਰ ਕਰਾਂ ਮੈਂ ਪੂਛਲ ਲੰਡੀ।

ਬੋਲ ਤੂੰ ਕਿਸ ਦੇ ਆਖੇ ਲੰਕਾ ਵਿਚ ਫਤੂਰ ਮਚਾਇਆ,
ਤੈਨੂੰ ਮੇਰਾ ਡਰ ਨਹੀਂ ਲੱਗਾ ਕਿਸੇ ਨਹੀਂ ਬਤਲਾਇਆ।
ਰਾਵਨ ਦੀ ਗੱਲ ਸੁਣ ਕੇ ਸਾਰੀ ਹਨੂੰਮਾਨ ਜੀ ਹੱਸੇ,
ਜਿਵੇਂ ਉਹਨਾਂ ਦੇ ਮਨ ਵਿਚ ਉੱਕਾ ਡਰ ਨ ਕਿਸੇ ਦਾ ਵੱਸੇ।

ਹਾਸਾ ਵੇਖ ਕੇ ਦਰਬਾਰੀ ਸਭ ਹੈਰਾਨੀ ਵਿਚ ਆਏ,
ਰਾਵਨ ਕ੍ਰੋਧਵਾਨ ਹੋ ਆਖੇ ਤੈਨੂੰ ਮੌਤ ਬੁਲਾਏ।
ਕਿਸ ਨੇ ਘੱਲਿਆ ਤੈਨੂੰ ਏਥੇ ਜ਼ਰਾ ਖੋਲ ਕੇ ਦੱਸੀਂ,
ਕਿਉਂ ਆਇਆ ਹੈਂ ਦਸ ਮੂਰਖ਼ਾ ਖਿੜ ਖਿੜ ਕੇ ਨ ਹੱਸੀਂ।

ਹਨੂੰਮਾਨ ਫਿਰ ਨਾਲ ਨਿਡਰਤਾ ਰਾਵਨ ਨੂੰ ਇਜ ਕਹਿੰਦਾ,
ਮੈਂ ਸੇਵਕ ਹਾਂ ਸ੍ਰੀ ਰਾਮ ਦਾ ਪਾਸ ਉਹਨਾਂ ਦੇ ਰਹਿੰਦਾ।
ਜੋ ਸਾਰੇ ਬ੍ਰਹਿਮੰਡ ਦਾ ਮਾਲਕ ਉਸ ਨੇ ਮਾਰਿਆ ਬਾਲੀ,
ਤਾੜਕਾ ਰਾਕਸ਼ਨੀ ਨੂੰ ਉਸਨੇ ਪਹਿਲਾਂ ਮੌਤ ਵਖਾਲੀ।

ਉਸ ਦੇ ਬਾਣ ਦੇ ਨਾਲ ਹੀ ਮਰਿਆ ਉਸ ਦਾ ਪੁੱਤ ਮਰੀਚਾ,
ਸੀਤਾ ਜੀ ਨੂੰ ਚੁੱਕ ਲਿਆਇਆ ਤੂੰ ਧੋਖਾ ਹੈ ਕੀਤਾ।
ਜੇ ਹੁੰਦਾ ਤੂੰ ਸਾਹਵੇਂ ਉਸਦੇ ਲਗ ਪਤਾ ਜੀ ਜਾਣਾਂ,
ਕਿੰਨੇ ਕੁ ਉਹ ਮਹਾ ਬਲੀਨੇ ਕਰਦੇ ਤੇਰਾ ਘਾਣਾਂ।

ਧੋਖਾ ਕਰਨਾਂ ਕਾਇਰ ਤੇ ਡਰਪੋਕਾਂ ਦੀ ਹੈ ਕਰਨੀ,
ਸਾਧੂ ਭੇਸ 'ਚ ਚੋਰ ਤੂੰ ਬਣਿਓ ਪਵੇਗੀ ਕਰਨੀ ਭਰਨੀ।
ਅਬਲਾ ਇਸਤਰੀ ਨੂੰ ਚੁਕ ਲਿਆਇਓਂ ਨਹੀਂ ਬਹਾਦਰ ਕਰਦੇ,
ਕਰਮ ਤੇਰਾ ਇਹ ਮਹਾ ਪਾਪ ਹੈ ਜਿਸ ਤੋਂ ਲੋਕ ਨੇ ਡਰਦੇ।

ਧਰਮ ਦਾ ਨਾਮ ਨਿਸ਼ਾਨ ਨਹੀਂ ਹੈ ਪਾਸ ਤੇਰੇ ਹੇ ਪਾਪੀ.
ਸੱਚੀ ਗਲ ਮੈਂ ਕਹਿਨਾਂ ਰਾਵਨ ਲੈ ਮੰਗ ਉਹਨਾਂ ਤੋਂ ਮਾਫ਼ੀ।
ਸ੍ਰੀ ਰਾਮ ਦੀ ਚਰਨੀ ਲਗ ਕੇ ਅਪਣਾਂ ਆਪ ਬਚਾਲੈਂ.
ਇਸ ਗ਼ਲਤੀ ਨੂੰ ਸ੍ਰੀ ਰਾਮ ਤੋਂ ਚਰਨੀਂ ਪੈ ਬਖ਼ਸ਼ਾ ਲੈ।

ਸੀਤਾ ਜੀ ਨੂੰ ਸ੍ਰੀ ਰਾਮ ਜੀ ਪਾਸ ਤੂੰ ਜਲਦ ਪੁਚਾਦੇ.
ਨਹੀਂ ਤੇ ਮਾਰਿਆ ਜਾਏਂਗਾ ਐਵੇਂ ਸੁੱਤੇ ਭਾਗ ਜਗਾਦੇ।
ਸੁਣ ਕੇ ਰਾਵਨ ਹੁਕਮ ਸੁਨਾਇਆ ਕੁੱਟ ਕੁੱਟ ਇਸ ਨੂੰ ਮਾਰੋ.
ਰਾਮ ਦਾ ਭਗਤ ਹੈ ਬਣਿਆ ਫਿਰਦਾ ਇਸ ਦੀ ਭੁਗਤ ਸਵਾਰੋ।

ਮਾਰਨ ਲਗੇ ਤਾਂ ਉਸ ਵੇਲੇ ਭਾਈ ਭਬੀਖਣ ਆਇਆ.
ਰਾਜ ਨੀਤੀ ਦੇ ਉਲਟੇ ਜਾਣਾਂ ਠੀਕ ਨਹੀਂ ਸਮਝਾਇਆ।
ਰਾਮ ਦਾ ਦੂਤ ਹੈ ਇਸ ਨੂੰ ਮਾਰਿਆਂ ਦੋਸ਼ ਲਗੇਗਾ ਭਾਰੀ.
ਗੱਲ ਭਬੀਖਣ ਦੀ ਸਮਝਾਈ ਮੰਤਰੀਆਂ ਨੇ ਸਾਰੀ.

ਕੀਤਾ ਹੁਕਮ ਕਿ ਪੂਛ ਏਸ ਦੀ ਰੂਈ ਬਨ੍ਹ ਜਲਾਓ
ਰਾਮ ਨੂੰ ਪੂਛ ਵਖਾਏ ਜਾਕ ਇਸ ਨੂੰ ਕੂਤ ਬਨਾਓ.
ਰਾਮ ਨੂੰ ਲੈ ਕੇ ਆਵੇ ਇਹ ਯੁੱਧ ਵਿਚ ਹੋਣ ਨਬੇੜੇ।
ਲੰਕਾ ਦੇ ਵਿਚ ਕਿਵੇਂ ਆਈਦੈ ਨਵੇਂ ਪੈਣਗੇ ਝੰਡੇ.

'ਮੈਂ ਰਾਵਨ ਹਾਂ', ਮੂਰਖ ਫੁਲ ਕੇ ਬਹੁਤ ਹੀ ਚੌੜਾ ਹੋਇਆ।
ਉਸ ਦੇ ਹੁਕਮ ਤੇ ਅਮਲ ਹੋਣ ਲਈ ਅਮਲਾ ਉੱਠ ਖਲੋਇਆ.
ਹਨੂੰਮਾਨ ਸੀ ਲੀਲਾ ਕਰਨੀ ਮੌਤ ਦਾ ਡਰ ਨ ਕੋਈ।
ਪੂਛ ਤੇ ਤੇਲ ਭਿੱਜੀਆਂ ਲੀਰਾਂ ਬਨ੍ਹ ਤਸੱਲੀ ਹੋਈ.

ਬਝ ਗਈਆਂ ਜਾਂ ਵਾਧੂ ਲੀਰਾਂ ਤੇਲ ਪਾ ਅੱਗ ਲਗਾਈ।
ਹਨੂੰਮਾਨ ਕਿਲਕਾਰੀ ਮਾਰੀ ਲੰਕਾ ਸੁਣ ਥੱਰਾਈ.
ਛਾਲ ਮਾਰ ਕੇ ਹਨੂੰਮਾਨ ਫਿਰ ਚੜ੍ਹਿਆ ਰਾਜ ਮਹੱਲੀ।
ਆਖਣ ਲਗਾ ਮੂਰਖ ਰਾਵਨ ਲੰਕਾ ਹੈ ਸੜ ਚੱਲੀ.

ਰਾਮ ਦੀ ਸ਼ਕਤੀ ਅਜ ਮੈਂ ਤੈਨੂੰ ਹੁਣੇ ਵਖਾਵਨ ਲੱਗਾਂ।
ਸਾੜਦਿਆਂ ਗਾ ਲੰਕਾ ਸਾਰੀ ਜ਼ੋਰ ਵਖਾਵਨ ਲੱਗਾਂ,
ਕੋਠੇ ਕੁਲੇ ਗਲੀ ਮਹੱਲਿਆਂ ਹਰ ਪਾਸੇ ਅੱਗ ਲੱਗੀ।
ਹਾਹਾ ਕਾਰ ਮੱਚੀ ਲੰਕਾ ਵਿਚ ਮਾਰ ਕਸੂਤੀ ਵੱਗੀ,

ਰਾਕਸ਼ ਤੇ ਰਾਕਸ਼ਨੀਆਂ ਏਧਰ ਓਧਰ ਸਾਰੇ ਭੱਜੇ।
ਰਾਵਨ ਬਹੁਤ ਹੈਰਾਨ ਹੋ ਗਿਆ ਮੱਥੇ ਨੂੰ ਹੱਥ ਵਜੇ,
ਹਨੂੰਮਾਨ ਨੇ ਮੁੜਕੇ ਆਪਣੀ ਪੂਛ ਦੀ ਅੱਗ ਬੁਝਾਈ।
ਸੀਤਾ ਜੀ ਦੇ ਪਾਸ ਜਾ ਪੁੱਜਾ ਸਾਰੀ ਬਾਤ ਸੁਨਾਈ,

ਮਾਤਾ ਜੀ ਹੁਣ ਮੈਂ ਚੱਲਿਆ ਹਾਂ ਸ੍ਰੀ ਰਾਮ ਜੀ ਕੋਲੇ।
ਪਾਪ ਦਾ ਫਲ ਕੁਝ ਦੇ ਚੱਲਿਆਂ ਮੈਂ ਲੰਕਾ ਕੀਤੀ ਕੋਲੇ,
ਸੀਤਾ ਜੀ ਨੇ ਹੱਥੋਂ ਲਾਹ ਕੇ ਚੂੜੀ ਦਈ ਨਿਸ਼ਾਨੀ।
ਕਿਹਾ ਸੁਆਮੀ ਜੀ ਨੂੰ ਕਹਿਣਾਂ ਤੁਝ ਬਿਨ ਭਈ ਦੀਵਾਨੀ.

ਇਕ ਮਹੀਨਿਓ ਪਹਲਿਾਂ ਆਓ ਨਹੀਂ ਤੇ ਮਾਰ ਦਵੇਗਾ।
ਤੁਸਾਂ ਦੇ ਦਰਸ਼ਨ ਬਿਨਾਂ ਦੇਹੀ ਦਾ ਮੁਲ ਨ ਕੁਝ ਪਵੇਗਾ,
ਮਹਾ ਬਲੀ ਹਨੂੰਮਾਨ ਜੀ ਤੁਰਿਆ ਕਾਰਜ ਕਰਕੇ ਸਾਰੇ।
ਸ੍ਰੀ ਰਾਮ ਜੀ ਪਾਸ ਪੁੱਜਣ ਦੇ ਕੀਤੇ ਖ਼ੂਬ ਤਿਆਰੇ,

ਰਾਮ ਭਗਤ ਹਨੂੰਮਾਨ ਜਾਂ ਲੰਕਾ ਸਾੜ ਕੇ ਵਿਹਲਾ ਹੋਇਆ।
ਜੋ ਸੰਦੇਸਾ ਸੀਤਾ ਜੀ ਦਾ ਸਫ਼ਰ ਪਿੱਛਾਂ ਦਾ ਛੋਹਿਆ,
ਸ੍ਰੀ ਰਾਮ ਦਾ ਨਾਮ ਲਿਆ ਤੇ ਉੱਡ ਕੇ ਉੱਥੇ ਆਇਆ।
ਜਿੱਥੇ ਸਾਥੀ ਛਡ ਗਿਆ ਸੀ ਸਮਾਂ ਨ ਬਹੁਤਾ ਲਾਇਆ.

ਜਾਮਾ ਵੰਤ ਅਤੇ ਅੰਗਦ ਨੇ ਮਿਲ ਕੇ ਜਫੀਆਂ ਪਾਈਆਂ।
ਪੁਛਿਆ ਸੀਤਾ ਜੀ ਨੇ ਕਿੱਥੇ ਕੈਸੀਆਂ ਸੋਆਂ ਆਈਆਂ.
ਸੀਤਾ ਜੀ ਹਨ ਰਾਵਨ ਦੇ ਇਕ ਬਾਗ਼ ਵਿਚ ਨੇ ਰਹਿੰਦੇ।
ਜਿਸ ਨੂੰ ਸਾਰੇ ਲੰਕਾ ਵਾਸੀ ਅਸ਼ੋਕ ਵਾਟਿਕਾ ਕਹਿੰਦੇ,

ਸੁਣ ਕੇ ਸਾਰੇ ਬਾਨਰ ਸਾਥੀ ਖ਼ੁਸ਼ ਹੋ ਮਾਰਨ ਚੀਕਾਂ।
ਨੱਚਣ ਟੱਪਣ ਲਗ ਪੈ ਸਾਰੇ ਮੁੱਕੀਆਂ ਸਭੀ ਉਡੀਕਾਂ,
ਲੰਕਾ ਸਾੜਨ ਤਕ ਦਾ ਉਸ ਨੇ ਸਾਰਾ ਹਾਲ ਸੁਨਾਇਆ।
ਸੀਤਾ ਮਾਤਾ ਦੀ ਇਹ ਚੂੜੀ ਨਾਲ ਹਾਂ ਲੈ ਕੇ ਆਇਆ,

ਆਓ ਆਪਾਂ ਸਾਰੇ ਮਿਲਕੇ ਰਾਮ ਜੀ ਚਰਨੀ ਚੱਲੀਏ।
ਦੱਸੀਏ ਸੀਤਾ ਜੀ ਨੇ ਜ਼ਿੰਦਾ ਧੀਰਜ ਛੱਡ ਨ ਹੱਲੀਏ,
ਵਾਹੋ ਦਾਹੀ ਸ੍ਰੀ ਰਾਮ ਦੀ ਚਰਨੀ ਸਾਰੇ ਆਏ।
ਕਰ ਪ੍ਰਣਾਮਾਂ ਹਨੂੰਮਾਨ ਨੇ ਸਭ ਸੰਦੇਸ਼ ਸੁਨਾਏ,

ਇਹ ਚੂੜੀ ਹੈ ਸੀਤਾ ਜੀ ਦੀ ਸ੍ਰੀ ਰਾਮ ਜਾਂ ਤੱਕੀ।
ਸੀਤਾ ਜੀ ਦੇ ਜਿਉਂਦੇ ਹੋਣ ਦੀ ਮਿਲੀ ਨਿਸ਼ਾਨੀ ਪੱਕੀ,
ਚੂੜੀ ਆਪਣੇ ਹਿਰਦੇ ਲਾਈ ਹਨੂੰਮਾਨ ਨੂੰ ਕਹਿੰਦੇ।
ਕੈਸੇ ਹਨ ਮੇਰੀ ਪਿਆਰੀ ਸੀਤਾ ਤੇ ਕਿੱਥੇ ਹਨ ਰਹਿੰਦੇ,

ਹੇ ਭਗਵਾਨ ਸੀਤਾ ਮਾਤਾ ਜੀ ਅਸ਼ੋਕ ਬਾਟਿਕਾ ਵਿਚ ਨੇ।
ਨਾਮ ਆਪ ਦਾ ਲੈ ਲੈ ਜੀਂਦੇ ਅੰਦਰੋਂ ਬਹੁਤ ਹੀ ਜਿੱਚ ਨੇ,
ਉਹਨਾਂ ਨੇ ਹੈ ਬੇਣਤੀ ਕੀਤੀ ਦੱਸੋ ਪ੍ਰਾਣ ਪਿਆਰੇ।
ਮੈਨੂੰ ਕਿਓਂ ਵਿਸਾਰ ਦਿਤਾ ਜੀ ਦਸਰਥ ਰਾਜ ਦੁਲਾਰੇ,

ਪ੍ਰਾਣ ਤੁਸਾਂ ਦੇ ਚਰਨੀਂ ਵੱਸਦੇ ਤਨ ਹੈ ਏਥੇ ਰਹਿੰਦਾ।
ਯਾਦ ਤੁਸਾਂ ਦੀ ਬਾਝੋਂ ਪ੍ਰੀਤਮ ਕਦੇ ਨ ਖਾਲੀ ਰਹਿੰਦਾ,
ਜਿੰਨੀ ਛੇਤੀ ਹੋ ਸਕਦਾ ਏ ਸ੍ਰੀ ਰਾਮ ਜੀ ਆਓ।
ਇਸ ਦਾਸੀ ਦੀਆਂ ਭੁਲਾਂ ਪਿਆਰੇ ਆਪਣੇ ਦਿਲੋਂ ਭੁਲਾਓ,

ਹਨੂੰਮਾਨ ਨੇ ਸੀਤਾ ਜੀ ਨੂੰ ਇਕ ਮਹੀਨਾਂ ਦਿੱਤਾ।
ਬਾਦ ਚ ਕਤਲ ਉਹ ਕਰ ਦੇਵੇਗਾ ਮਿਥਿਆ ਪੱਕਾ ਥਿੱਤਾ,
ਏਸ ਮਿਆਦੋਂ ਪਹਲਿਾਂ ਆਪਾਂ ਲੰਕਾ ਦੇ ਵਿਚ ਪੁੱਜੀਏ।
ਤੁਸਾਂ ਦੀ ਮਾਇਆ ਦਾ ਕੀ ਅੰਤੇ ਵਿਚ ਤਿਆਗੀ ਰੁੱਝੀਏ,

ਬੇਣਤੀਆਂ ਸੁਣ ਹਨੂੰਮਾਨ ਦੀਆਂ ਸ੍ਰੀ ਰਾਮ ਚੁਪ ਹੋਏ।
ਅੱਖਾਂ ਦੇ ਵਿਚ ਨੀਰ ਡਲ੍ਹਕਿਆ ਅੰਦਰੇ ਭਾਵ ਸਮੋਏ,
ਹਨੂੰਮਾਨ ਨੂੰ ਸੀਨੇ ਲਾਇਆ ਕਿਹਾ ਤੂੰ ਪਰ ਉਪਕਾਰੀ।
ਸਮਝ ਨ ਆਉਂਦੀ ਇਸ ਉਪਕਾਰ ਦਾ ਕੀ ਦੇਵਾਂ ਮੈਂ ਵਾਰੀ,

ਸ੍ਰੀ ਰਾਮ ਦੇ ਬਚਨ ਸੁਣੇ ਤਾਂ ਪਵਨ ਪੁਤਰ ਹੈ ਕਹਿੰਦਾ।
ਦਾਨ ਦਿਓ ਕੀ ਸੇਵਾ ਕਰਨ ਨੂੰ ਰਹੇ ਮੇਰਾ ਮਨ ਡਹਿੰਦਾ,
ਚਰਨਾਂ ਨਾਲ ਹੀ ਪ੍ਰੀਤ ਹਮੇਸ਼ਾ ਬਣੀ ਰਹੇ ਹੇ ਸੁਆਮੀ।
ਉਂਜ ਤਾਂ ਤੁਸਾਂ ਹੀ ਸਭ ਕੁਝ ਕਰਨਾਂ ਤੁਸੀਂ ਹੋ ਅੰਤਰਜਾਮੀ,

ਮਾਤਾ ਸੀਤਾ ਜੀ ਨੂੰ ਆਪਾਂ ਜਲਦੀਓਂ ਜਲਦ ਛੁਡਾਈਏ।
ਨਹੀਂ ਤੇ ਪ੍ਰਾਣ ਤਿਆਗ ਦੇਣਗੇ ਜਲਦੀ ਪ੍ਰਾਣ ਬਚਾਈਏ,
ਪ੍ਰਭੂ ਜੀ ਰਾਮ ਤਾਂ ਓਸ ਸਮੇਂ ਸਨ ਬਹੁਤ ਹੀ ਪ੍ਰਸੰਨ ਹੋਏ।
ਸੀਤਾ ਜੀ ਦੇ ਮੋਹ ਵਿਚ ਫਿਰਦੇ ਸਨ ਉਹ ਖੋਏ ਖੋਏ,

ਉਨ੍ਹਾਂ ਨੇ ਸੁਗ੍ਰੀਵ ਦੇ ਤਾਈਂ ਅਪਣਾਂ ਹੁਕਮ ਸੁਨਾਇਆ।
ਬਾਨਰ ਸੈਣਾਂ ਕਰੋ ਇਕੱਠੀ ਇਹ ਮੇਰੇ ਮਨ ਆਇਆ,
ਸਾਗਰ ਕੰਢੇ ਪੁੱਜੋ ਸਾਰੇ ਕੋਈ ਰਹੇ ਨ ਬਾਕੀ।
ਲੰਕਾ ਤੇ ਹੈ ਹਮਲਾ ਕਰਨਾ ਜੋ ਹੋਇਆ ਹੈ ਆਕੀ,

ਉਸੇ ਵੇਲੇ ਅੰਗਦ ਤੇ ਸੁਗ੍ਰੀਵ ਨੇ ਮਾਰੀਆਂ ਕੂਕਾਂ।
ਸਾਰੇ ਕੱਠੇ ਹੋ ਰਾਵਨ ਦੀਆਂ ਕੱਢ ਦੇਵਾਂਗੇ ਫੂਕਾਂ,
ਸ੍ਰੀ ਰਾਮ ਤੇ ਲਛਮਣ ਸੈਣਾਂ ਅੱਗੇ ਅੱਗੇ ਤੁਰਦੇ।
ਮਾਰੋ ਮਾਰ ਉਹ ਕਰਦੇ ਹੋਏ ਸਾਗਰ ਕੰਢੇ ਪੁਜਦੇ,

ਸਾਗਰ ਠਾਠਾਂ ਮਾਰ ਰਿਹਾ ਸੀ ਉਥੇ ਪਾਈ ਛਾਉਣੀ।
ਨੀਲ ਤੇ ਨਲ ਨੂੰ ਸਦ ਕੇ ਸਾਗਰ ਪਾਰ ਦੀ ਵਿਉਂਤ ਬਣਾਉਣੀ,
ਕਸ਼ਕੰਧਾ ਦੇ ਭਾਈ ਦੋ ਸਨ ਨੀਲ ਤੇ ਨਲ ਆਖਵਾਂਦੇ।
ਸੁਣੀਦੇ ਬਹੁਤ ਸਿਆਣੇ ਸਨ ਉਹ ਪੁਲ ਮਕਾਨ ਬਣਾਂਦੇ,

ਹਾਜ਼ਰ ਹੋ ਕੇ ਬਿਣਤੀ ਕੀਤੀ ਕਹਿੰਦਾ ਪ੍ਰਾਣ ਪਿਆਰੇ
ਪੁਲ ਇਕ ਵਧੀਆ ਸਾਗਰ ਉੱਤੇ ਬਨ੍ਹੀਏ ਲਾ ਉਮਾਹ.
ਸੁਣ ਕੇ ਸ੍ਰੀ ਰਾਮ ਖ਼ੁਸ਼ ਹੋਏ ਕਿਹਾ ਕਰੋ ਜੇ ਅਜ
ਹੋਵੇਗਾ ਸਤਿਕਾਰ ਤੁਸਾਂ ਦਾ ਰਾਮ ਦੇ ਭਰਾਤਾ ਜੈਸਾ.

ਨੀਲ ਨੇ ਆਪਣੀ ਕਥਾ ਸੁਣਾਈ ਕਿਵੇਂ ਬਣੇ ਹਾਂ ਖਾਤੀ
ਅਸੀਂ ਦੋਵੇਂ ਸਾਂ ਬੜੇ ਉਪਾਧੀ ਕਰਦੇ ਦਿਨ ਤੇ ਰਾਤੀ.
ਰਿਸ਼ੀਆਂ ਦੇ ਅਸੀਂ ਸਾਲ ਗਰਾਮ ਵੀ ਸਾਗਰ ਦੇ ਵਿਚ ਸੁਟਦੇ
ਹੋਰ ਸ਼ਰਾਰਤਾਂ ਬਹੁਤੀਆਂ ਕਰਦੇ ਬਾਗੀਂ ਬੂਟ ਪੁਟਦੇ.

ਰਿਸ਼ੀ ਬੜੇ ਹੀ ਤੰਗ ਹੋ ਗਏ ਦਿੱਤਾ ਸਰਾਪ ਅਸਾਨੂੰ
ਪੱਥਰ ਢੋਂਦੇ ਰਹੋ ਉਮਰ ਭਰ ਸੁਰਤ ਨ ਰਹੇ ਤੁਹਾਨੂੰ
ਪੱਥਰ ਸਾਗਰ ਵਿਚ ਜੋ ਸੁੱਟੋ ਰਹਿਣ ਹਮੇਸ਼ਾ ਤਰਦੇ।
ਸਾਡੇ ਲਈ ਸਰਾਪ ਰਿਸ਼ੀ ਦਾ ਵਰ ਬਣਿਆ ਕੀਹ ਕਰਦੇ.

ਭਾਰੀ ਪੱਥਰ ਸੁੱਟ ਸਾਗਰ ਵਿਚ ਅਸੀਂ ਤਾਰ ਹਾਂ ਸਕਦੇ
ਦੇਵਤਿਆਂ ਦੀ ਮਿਹਰ ਹੋਈ ਹੈ ਜਾਨ ਵਾਰ ਹਾਂ ਸਕਦੇ.
ਦੱਸਿਆ ਸਾਨੂੰ ਦੇਵਤਿਆਂ ਤੁਸੀਂ ਹੋ ਵਿਸ਼ਨੂੰ ਅਵਤਾਰਾ।
ਤੁਸਾਂ ਦੀ ਸੇਵਾ ਕਰਨੀ ਕਰਤਵ ਹੈਗਾ ਅਸਲ ਹਮਾਰਾ.

ਸ੍ਰੀ ਰਾਮ ਜੀ ਨਲ ਤੇ ਨੀਲ ਨੂੰ ਪੁਲ ਬਨ੍ਹਣ ਲਈ ਕਹਿਆ।
ਮਦਦ ਉਹਨਾਂ ਦੀ ਕਰਨ ਵਾਸਤੇ ਹਰ ਸੈਨਕ ਹੈ ਡਹਿਆ,
ਦੋਵੇਂ ਭਾਈ ਮਾਰੋ ਮਾਰਕਰ ਪੁੱਜੇ ਸਾਗਰ ਕੰਢੇ।
ਪੁਲ ਬਨ੍ਹਣ ਨੂੰ ਜੁੱਟ ਪੈ ਸਾਰੇ ਕੀ ਛੋਟੇ ਕੀ ਵੱਡੇ,

## ਭਬੀਖਣ ਸ੍ਰੀ ਰਾਮ ਚੰਦ੍ਰ ਜੀ ਪਾਸ ਆਇਆ

ਰਾਵਣ ਦਾ ਇਕ ਭਾਈ ਭਵੀਖਣ ਨੇਕ ਬੜਾ ਸੀ ਬੰਦਾ,
ਕਿਸੇ ਤੋਂ ਵਰ ਨ ਲਏ ਸੀ ਉਸਨੇ ਨ ਹੰਕਾਰ ਕਰੰਦਾ।
ਹਨੂੰਮਾਨ ਦੇ ਜਾਣ ਤੋਂ ਪਿੱਛੋਂ ਗਲ ਰਾਵਨ ਤੱਕ ਪੁੱਜੀ,
ਰਾਮ ਚੰਦਰ ਲੈ ਬਾਨਰ ਸੈਣਾਂ ਬੈਠਾ ਗੱਲ ਨ ਗੁੱਝੀ।

ਹਮਲਾ ਕਦੇ ਵੀ ਹੋ ਸਕਦਾ ਹੈ ਰਾਵਣ ਚਿੰਤਾ ਕਰਦਾ,
ਕੱਠੇ ਕਰ ਦਰਬਾਰੀ ਸਾਰੇ ਮਸਲਾ ਅੱਗੇ ਧਰਦਾ।
ਰਾਵਣ ਨੇ ਸਭ ਦੇਵਤੇ ਜਿੱਤੇ ਕਾਲ ਵੀ ਬੰਨ੍ਹਿਆ ਪਾਵੇ,
ਵੱਡਾ ਸੀ ਪਰਵਾਰ ਓਸਦਾ ਬਲਕਾਰੀ ਅੱਖਵਾਵੇ।

ਉਸ ਦੇ ਸਾਰੇ ਦਰ ਬਾਰੀ ਸਨ ਚਿਮਚੇ ਤੇ ਹੰਕਾਰੀ,
ਸੱਚੀ ਗੱਲ ਨ ਦੱਸਦੇ ਉਸ ਨੂੰ ਮੱਤ ਰਾਵਣ ਦੀ ਮਾਰੀ।
ਇਕ ਨੇ ਕਿਹਾ ਕੇ ਮਹਾਰਾਜਾ ਜੀ ਸੱਚੀ ਗੱਲ ਹਾਂ ਕਹਿੰਦੇ,
ਤੁਸਾਂ ਨੂੰ ਕੋਈ ਜਿੱਤ ਨਹੀ ਸਕਦਾ ਜੋ ਅੜਦੇ ਸੋ ਢਹਿੰਦੇ।

ਤੁਸਾਂ ਤਾਂ ਦੇਵਤਿਆਂ ਤੇ ਰਿਸ਼ੀਆਂ ਜਿਤਿਆ ਸਭਨਾਂ ਤਾਈ,
ਭਗਵਨ ਵੀ ਤਾਂ ਭੈ ਖਾਂਦੇ ਨੇ ਡਰ ਫਿਰ ਕੋਈ ਨਾਹੀਂ।
ਆਉਣ ਦਿਓ ਬਾਨਰ ਸੈਣਾਂ ਨੂੰ ਚੁੱਕ ਸਮੁੰਦਰ ਸੁਟੀਏ,
ਇਕ ਵੀ ਜ਼ਿੰਦਾ ਰਹਿਣ ਨਹੀ ਦੇਣਾਂ ਬੂਟਾ ਸਭ ਦਾ ਪੁੱਟੀਏ।

ਜਦੋਂ ਸੀ ਪਿਆ ਵਜ਼ੀਰ ਇਹ ਕਹਿੰਦਾ ਉਥੇ ਭਬੀਖਣ ਆਇਆ,
ਆਪਣੀ ਥਾਂ ਤੇ ਬੈਠ ਗਿਆ ਜਦ ਰਾਵਣ ਪੁੱਛਣਾਂ ਚਾਹਿਆ।
ਕੀ ਰਾਏ ਹੈ ਤੁਸਾਂ ਦੀ ਦੱਸਿਓ ਜਲਦ ਭਬੀਖਣ ਭਾਈ,
ਇਸ ਬਾਰੇ ਕੀ ਰਾਏ ਤੁਹਾਡੀ ਤੁਸਾਂ ਕੀ ਬਣਤ ਬਨਾਈ।

ਪੂਜਨੀਕ ਹੇ ਭਰਾਤਾ ਮੇਰੇ ਮੰਤਰੀਆਂ ਦੀਆਂ ਸੁਣੀਆਂ;
ਇਹ ਸਾਰੇ ਨੇ ਵੈਰੀ ਲਗਦੇ ਚਾਪ ਲੂਸ ਨੇ ਧੁਣੀਆਂ।
ਰਾਜ ਤੇਰੇ ਦੇ ਵਫ਼ਾਦਾਰ ਨਹੀਂ ਸੱਚੀ ਗੱਲ ਮੈਂ ਕਹਿਨਾਂ,
ਏਸੇ ਕਰ ਕੇ ਦੂਰ ਦੂਰ ਹੀ ਤੁਸਾਂ ਤੋਂ ਹਰਦਮ ਰਹਿਨਾਂ।

ਇਹ ਗਲ ਸੁਣੀ ਭਬੀਖਣ ਦੀ ਜਾਂ ਗੜ ਬੜ ਪੂਰੀ ਮੱਚੀ,
ਕੌੜੀ ਲੱਗੀ ਚਮਚਿਆਂ ਤਾਈਂ ਕਹੀ ਭਬੀਖਣ ਸੱਚੀ।
ਇਕ ਦੂਜੇ ਵੱਲ ਮੂੰਹ ਕਰ ਸਾਰੇ ਬਿਟਬਿਟ ਵੇਖਣ ਲੱਗੇ,
ਪਤਾ ਨ ਲਗੇ ਮਾਮਲਾ ਕੀ ਹੈ ਵੈਸੇ ਹੋਏ ਬੱਗੇ।

ਪਹਿਲਾਂ ਵੀ ਭਬੀਖਣ ਨੂੰ ਨ ਚੰਗਾ ਸਮਝਨ ਸਾਰੇ,
ਕਿਉਂਕਿ ਉਹ ਸੀ ਸੱਚ ਬੋਲਦਾ ਸਦਾ ਹੀ ਲਗਦੇ ਚਾਰੇ।
ਝੂਠ ਬੋਲਣਾ ਪਾਪ ਸਮਝਦਾ ਨੇਕ ਵਿਚਾਰਾਂ ਵਾਲਾ,
ਦਰਬਾਰੀ ਸਨ ਸਾਰੇ ਚਿਮਚੇ ਕਰਨ ਹਮੇਸ਼ ਘੁਟਾਲਾ।

ਕਹੇ ਭਬੀਖਣ ਸੁਣੋ ਵੀਰ ਜੀ ਗੁੱਸਾ ਨ ਮਨ ਕਰਿਓ,
ਨਾਰੀ ਤੇ ਜੋ ਜ਼ੁਲਮ ਹੈ ਕਰਦਾ ਪੱਕੀ ਗੱਲ ਮਨ ਧਰਿਓ।
ਕਦੇ ਨਹੀਂ ਉਹ ਵੱਡਾ ਹੁੰਦਾ ਉਹ ਜ਼ਾਲਮ ਅਖਵਾਂਦਾ,
ਕ੍ਰੋਧ ਤੇ ਲਾਲਚ ਹਰ ਬੰਦੇ ਨੂੰ ਘੁਣ ਵਾਂਗੂ ਖਾ ਜਾਂਦਾ।

ਸੀਤਾ ਪਤੀ ਬ੍ਰਤਾ ਇਸਤਰੀ ਇਸ ਨੂੰ ਵਾਪਸ ਕਰੀਏ,
ਜੇ ਏਦਾਂ ਨ ਕੀਤਾ ਵੀਰੇ ਬਹੁਤ ਤਸੀਹੇ ਜਰੀਏ।
ਮਾਮੂਲੀ ਇਕ ਬਾਨਰ ਆ ਕੇ ਲੰਕਾ ਸਾੜ ਗਿਆ ਏ,
ਕਿਉਂਕਿ ਸੀ ਉਹ ਰਾਮ ਭਗਤ ਜੋ ਸਭ ਕੁਝ ਝਾੜ ਗਿਆ ਏ।

ਸ੍ਰੀ ਰਾਮ ਜੀ ਵਿਸ਼ਨੂੰ ਦਾ ਅਵਤਾਰ ਨੇ ਸਾਰੇ ਕਹਿੰਦੇ,
ਸੋਲਾਂ ਕਲਾ ਸੰਪੂਰਨ ਹਨ ਉਹ ਕਿਸੇ ਤੋਂ ਨ ਉਹ ਢਹਿੰਦੇ।
ਸੀਤਾ ਜੀ ਨੂੰ ਵਾਪਸ ਕਰਕੇ ਸਮਝੌਤਾ ਕਰ ਲਈਏ,
ਮੱਥਾ ਲਾ ਕੇ ਸ੍ਰੀ ਰਾਮ ਸੰਗ ਛੇੜ ਨ ਹੋਣੀ ਬਹੀਏ।

ਸੋਨੇ ਦੀ ਇਹ ਲੰਕਾ ਆਪਣੀ ਥਰ ਥਰ ਕੰਬ ਰਹੀ ਏ,
ਢਹਿ ਨ ਜਾਏ ਕਿਤੇ ਇਹ ਨਗਰੀ ਸੁਖੀ ਜੋ ਵੱਸ ਰਹੀ ਏ।
ਸੱਚਾ ਮਿੱਤਰ ਉਸ ਨੂੰ ਜਾਣੋ ਸੱਚ ਸਦਾ ਜੋ ਬੋਲੇ,
ਮਿੱਤਰ ਆਕੇ ਖਤਰਿਆਂ ਵਾਲਾ ਭੇਤ ਉਹ ਸਾਰਾ ਖੋਲੇ।

ਕਰਨ ਖੁਸ਼ਾਮਦ ਮਾਲਕ ਤਾਈਂ ਚਾਪ ਲੂਸੀਆਂ ਕਰਦੇ,
ਵਿਚ ਮੁਸੀਬਤ ਪਾ ਦੇਂਦੇ ਨੇ ਨਹੀਂ ਪਾਪ ਤੋਂ ਡਰਦੇ।
ਸੱਚ ਭਬੀਖਣ ਕਿਹਾ ਤਾਂ ਰਾਵਣ ਅੰਤ ਗੁੱਸੇ ਵਿਚ ਆਇਆ,
ਆਪਣੇ ਛੋਟੇ ਵੀਰ ਨੂੰ ਮਾਰੀ ਲੱਤ ਭੁੰਜੇ ਪਟਕਾਇਆ।

ਆਖੇ ਸਾਰੀ ਉਮਰਾ ਤੈਨੂੰ ਮੂਰਖਾ ਅਕਲ ਨ ਆਈ,
ਪਤਾ ਹੈ ਤੈਨੂੰ ਇਸ ਧਰਤੀ ਤੇ ਸਾਨੀ ਮੇਰਾ ਨ ਕਾਈ।
ਕੌਣ ਮੁਕਾਬਲਾ ਕਰੇਗਾ ਮੇਰਾ ਇਸ ਦੁਨੀਆਂ ਦੇ ਉੱਤੇ,
ਮੈਥੋਂ ਡਰਦੇ ਥਰ ਥਰ ਕੰਬਦੇ ਤ੍ਰਭਕਨ ਜੇ ਹਨ ਸੁੱਤੇ।

ਦੱਸ ਅਜੁਧਿਆ ਦੇ ਇਹ ਮੁੰਡੇ ਜਿੱਤ ਲੈਣਗੇ ਮੈਨੂੰ,
ਉਹਨਾਂ ਦੀ ਵਡਿਆਈ ਕਰ ਦਿਆਂ ਸ਼ਰਮ ਨ ਆਈ ਤੈਨੂੰ।
ਰਾਮ ਨਾਲ ਤਾਂ ਫੇਰ ਸਿੱਝਾਂ ਗਾਂ ਪਹਿਲਾਂ ਤੈਨੂੰ ਮਾਰਾਂ,
ਨਿਕਲ ਜਾ ਏਥੋਂ ਲਗੀਂ ਨ ਮੱਥੇ ਐਵੇ ਮਾਰ ਨ ਟਾਹਰਾਂ।

ਕਹਿਣ ਸਿਆਣੇ ਜਦੋਂ ਕਿਸੇ ਦੇ ਮੌਤ ਹੈ ਨੇੜੇ ਆਉਂਦੀ,
ਕੁਝ ਨਹੀਂ ਸੁਝਦਾ ਚੰਗੀ ਗਲ ਵੀ ਉੱਕਾ ਨਹੀਂ ਸੁਖਾਉਂਦੀ।
ਇਹ ਹਾਲਤ ਰਾਵਨ ਦੀ ਹੋਈ ਮੌਤ ਆਈ ਏ ਨੇੜੇ,
ਪੁੱਠੀ ਮੱਤ ਰਾਵਨ ਦੀ ਵੇਖੋ ਦੌਂਦੀ ਪੁੱਠੇ ਗੇੜੇ।

ਬ੍ਰਹਮਾਂ ਸ਼ਕਤੀ ਬੁੱਧੀ ਉਸਦੀ ਭ੍ਰਸ਼ਟ ਕਰੀ ਸੀ ਜਾਂਦੀ,
ਕਿਸੇ ਦੀ ਚੰਗੀ ਗਲ ਵੀ ਆਖੀ ਉਸ ਨੂੰ ਨਹੀਂ ਸੁਖਾਂਦੀ।
ਸੱਚੀ ਗਲ ਕਰ ਹੋਏ ਨਿਰਾਦਰ ਬਾਹਰ ਭਬੀਖਣ ਆਇਆ,
ਘਰੋਂ ਤਿਆਰ ਹੋ ਸ੍ਰੀ ਰਾਮ ਦੇ ਚਰਨਾਂ ਵਲ ਸਿਧਾਇਆ।

ਧਿਆਨ ਪ੍ਰਭੂ ਦਾ ਧਰਿਆ ਤੇ ਝਟ ਪਾਰ ਸਾਗਰੋਂ ਹੋਇਆ,
ਸ੍ਰੀ ਰਾਮ ਦੇ ਚਰਨਾਂ ਦੇ ਵਿਚ ਬਨ੍ਹੀ ਹੱਥ ਖਲੋਇਆ।
ਮੈਂ ਰਾਵਣ ਦਾ ਭਾਈ ਭਭੀਖਣ ਆਇਆ ਸਰਨ ਤਿਹਾਰੀ,
ਰਾਵਣ ਹੈ ਹੰਕਾਰੀ ਹੋਇਆ ਮੱਤ ਗਈ ਸੂ ਮਾਰੀ।

ਅੱਗ ਹੰਕਾਰ ਦੀ ਮੱਠੀ ਹੋਵੇ ਤੁਸਾਂ ਜੇ ਕਿਰਪਾ ਕੀਤੀ,
ਕਰ ਬੇਇੱਜ਼ਤ ਕੱਢਿਆ ਮੈਨੂੰ ਦੱਸੀ ਜੋ ਜੋ ਬੀਤੀ।
ਭਗਵਾਨ ਸਭ ਕੁਝ ਸਮਝਦਿਆਂ ਵੀ ਫਿਰ ਸੁਗ੍ਰੀਵ ਨੂੰ ਪੁਛਿਆ,
ਕਿਵੇਂ ਆਇਆ ਹੈ? ਸੱਚ ਬੋਲਦੇ? ਜਾਂ ਫਿਰ ਐਵੇਂ ਰੁੱਸਿਆ।

ਬੋਲਦਾ ਹੈ ਸੁਗ੍ਰੀਵ ਹੈ ਰਾਖ਼ਸ਼ ਰਾਕਸ਼ ਸੱਚ ਨ ਬੋਲੇ,
ਭੇਤ ਲੈਣ ਨ ਆਇਆ ਹੋਵੇ ਮੇਰਾ ਮਨੂਆ ਡੋਲੇ।
ਦਾਲ ਦੇ ਵਿਚ ਹੈ ਕੁਝ ਕੁ ਕਾਲਾ ਕੈਦ ਏਸ ਨੂੰ ਕਰੀਏ,
ਬੜੇ ਜਾਸੂਸ ਨੇ ਫਿਰਦੇ ਏਥੇ ਸਦਾ ਇਹਨਾਂ ਤੋਂ ਡਰੀਏ।

ਸ੍ਰੀ ਰਾਮ ਜੀ ਸੁਣੀਆਂ ਗੱਲਾਂ ਉੱਤਰ ਦਿੱਤਾ ਏਦਾਂ,
ਠੀਕ ਹੋ ਸਕਦੇ ਵੈਰੀ ਘਲਦੇ ਲੈਣ ਨੂੰ ਸਾਡੇ ਭੇਦਾਂ।
ਫੇਰ ਭਭੀਖਣ ਕੋਲ ਆ ਬੋਲੇ ਸੁਣੋ ਬੇਣਤੀ ਪਿਆਰੇ,
ਕਿਸੇ ਜਨਮ ਦੇ ਪਾਪ ਦੇ ਕਾਰਨ ਜਨਮਿਆ ਰਾਖ਼ਸ਼ ਦੁਆਰੇ।

ਮਹਾਂ ਪਾਪੀ ਤੇ ਦੁਸ਼ਟ ਰਾਵਨ ਦਾ ਬਣਿਆ ਮੈਂ ਹਾਂ ਭਾਈ,
ਉਸ ਅਧਰਮੀ ਨੂੰ ਸਮਝਾਇਆ ਸਮਝ ਨ ਉਸ ਨੂੰ ਆਈ।
ਮੈਨੂੰ ਘਰੋਂ ਹੈ ਕੱਢਿਆ ਉਸ ਨੇ ਬਹੁਤ ਨਿਰਾਦਰ ਕੀਤਾ,
ਚਰਨਾਂ ਵਿਚ ਥਾਂ ਦੇਵੋ ਮੈਨੂੰ ਤੁਸੀਂ ਹੋ ਪਤਿਤ ਪੁਨੀਤਾ।

ਜਨਮ ਮਰਨ ਦੇ ਬੰਧਨ ਕੱਟੋ ਮਨ ਨੂੰ ਸ਼ਾਂਤੀ ਦੇਵੋ,
ਵਿਸ਼ਨੂੰ ਦੇ ਅਵਤਾਰ ਤੁਸੀਂ ਹੋ ਆਪਣੀ ਗੋਦੀ ਲੇਵੋ।
ਧਰਮ ਦੇ ਕਾਰਜ ਕਰਨ ਵਾਸਤੇ ਤੁਸੀਂ ਹੋ ਜਗ ਤੇ ਆਏ,
ਦੁਸ਼ਟਾਂ ਮਾਰਨ ਭਗਤ ਉਭਾਰਨ ਲਈ ਨੇ ਬਚਨ ਨਿਭਾਏ।

ਮਿਹਰ ਕਰੋ ਮੇਰੇ ਤੇ ਸੁਆਮੀ ਦੇਵੋ ਚਰਨੀਂ ਥਾਵਾਂ,
ਆਪ ਦੀ ਭਗਤੀ ਕਰਾਂ ਹਮੇਸ਼ਾ ਹੋਰ ਕਿਤੇ ਨ ਜਾਵਾਂ।
ਸ੍ਰੀ ਰਾਮ ਜੀ ਸ਼ਕਤੀ ਕਰਕੇ ਹਿਰਦੇ ਦੀ ਗੱਲ ਜਾਣੀ,
ਭਗਤੀ ਦਾਨ ਦੇ ਸਾਗਰ ਜਲ ਸੰਗ ਤਿਲਕ ਦੇ ਹਰੀ ਗਿਲਾਨੀ।

ਰਾਜ ਭਬੀਖਣ ਤਾਈਂ ਬਖਸ਼ਿਆ ਸ਼ੰਕਰ ਸੰਪਤੀ ਦਿੱਤੀ,
ਜੋ ਰਾਵਨ ਨੇ ਦਸ ਸਿਰ ਦੇਕੇ ਸ਼ੰਕਰ ਪਾਸੋ ਲਿੱਤੀ।
ਬੈਠ ਇਕਾਂਤ 'ਚ ਨਾਲ ਭਬੀਖਣ ਬੈਠ ਵਿਚਾਰਾਂ ਕਰੀਆਂ,
ਲੰਕਾ ਉੱਤੇ ਚੜ੍ਹਾਈ ਕਰਨੀ ਸਾਰੀਆਂ ਨੀਤੀਆਂ ਘੜੀਆਂ।

ਰਾਮ ਦੇ ਭਗਤ ਭਬੀਖਣ ਨੇ ਫਿਰ ਭੇਤ ਸੀ ਦੱਸੇ ਸਾਰੇ,
ਲੰਕਾ ਰਾਜ ਦੇ ਗੁਪਤ ਤੇ ਪਰਗਟ ਦੱਸੇ ਨਾਲ ਵਿਸਥਾਰੇ।
ਘਰ ਦੀ ਫੁੱਟ ਦੇ ਕਾਰਨ ਰਾਵਨ ਲੰਕਾ ਹੱਥੋਂ ਗਵਾਈ,
ਪੱਥਰ ਪਾੜ ਦਵੇ ਇਹ ਫੁੱਟ ਤਾਂ ਸਮਝ ਨ ਫੇਰ ਵੀ ਆਈ।

## ਸ਼ੁਕ ਨੇ ਰਾਵਣ ਨੂੰ ਸਮਝਾਇਆ

ਰਾਵਨ ਨੇ ਜਾਸੂਸ ਜੋ ਸੀ ਭੇਜੇ 'ਸ਼ੁਕ' ਸੀ ਸਭ ਦਾ ਮੋਹਰੀ,
ਫੜੇ ਗਏ ਤਾਂ ਲਛਮਣ ਉਹਨਾਂ ਸਭ ਦੀ ਕਲਾ ਮਰੋੜੀ।

ਸ੍ਰੀ ਰਾਮ ਦੇ ਕਹਿਣ ਤੇ ਸਾਰੇ ਜਾਸੂਸਾਂ ਨੂੰ ਘੱਲਿਆ,
ਪਰ ਲਛਮਣ ਨੇ ਲਿਖ ਇਕ ਪੱਤਰ ਰਾਵਣ ਤਾਈਂ ਦਬੱਲਿਆ।
ਸ਼ੁਕ ਇਕ ਬ੍ਰਹਮ ਨਿਸ਼ਟ ਰਿਸ਼ੀ ਸੀ ਸਰਾਪ ਅਗਸਤ ਨੇ ਦੀਨਾਂ,
ਰਾਖ਼ਸ਼ ਬਣਿਆ ਸਰਾਪ ਦੇ ਕਾਰਨ ਵੈਸੇ ਸੀ ਪਰਬੀਨਾਂ।

ਸ਼ੁਕ ਦੀ ਕਥਾ ਤਾਂ ਏਸ ਤਰਾਂ ਹੈ ਤੁਲਸੀ ਦਾਸ ਨੇ ਲਿਖੀ,
ਭੋਜਨ ਵਰਜ ਅਗਸਤ ਮੁਨੀ ਦਾ ਘਰ ਸੱਦ ਲਿਆਇਆ ਰਿਖੀ।
ਬੱਜਰ ਵਰਜੰਟ ਸ਼ੁਕ ਦਾ ਵੈਰੀ ਪਤਾ ਓਸ ਨੂੰ ਲੱਗਾ,
ਸ਼ੁਕ ਦੇ ਆਸ਼ਰਮ ਵਿਚ ਇਹ ਬੱਜਰ ਕਾਹਲੀ ਕਾਹਲੀ ਪੁੱਜਾ।

ਸ਼ੁਕਦੀ ਪਤਨੀ ਦੀ ਥਾਂ ਬੱਜਰ ਆਪ ਇਸਤਰੀ,
ਵਿਚ ਰਸੋਈ ਆਪ ਬੈਠ ਕੇ ਭੋਜਨ ਕਰਦਾ ਮੋਇਆ।
ਭੋਜਨ ਵਿਚ ਮਨੁਖ ਦਾ ਮਾਸ ਵੀ ਧੋਖੇ ਨਾਲ ਰਲਾਇਆ,
ਅਗਸਤ ਮੁਨੀ ਨੂੰ ਪਤਾ ਜਾਂ ਲੱਗਾ ਗੁੱਸੇ ਦੇ ਵਿਚ ਆਇਆ।

ਦੁਸ਼ਟਾ ਤੂੰ ਧੋਖਾ ਹੈ ਕੀਤਾ ਰਾਖ਼ਸ਼ ਕਰੀ ਰਸੋਈ,
ਮਾਸ ਮਨੁਖ ਖਵਾਇਆ ਮੈਨੂੰ ਅਣ ਹੋਣੀ ਗਲ ਹੋਈ।
ਦਿਤਾ ਸਰਾਪ ਅਗਸਤ ਮੁਨੀ ਕੇ ਤੂੰ ਵੀ ਰਾਖ਼ਸ਼ ਬਣਨਾ,
ਧਰਮ ਭਰਸ਼ਟ ਕੀਤਾ ਏ ਮੇਰਾ ਨਹੀਂ ਸਰਾਪੋਂ ਬਚਣਾਂ।

ਸ਼ੁਕ ਨੇ ਜਦੋਂ ਸਰਾਪ ਇਹ ਸੁਣਿਆ ਅੰਦਰੋਂ ਥਰ ਹਰ ਕੰਬਿਆ,
ਬਿਨਾਂ ਕਸੂਰੋਂ ਰਿਸ਼ੀ ਜੀ ਮੈਨੂੰ ਤੁਸਾਂ ਹੈ ਕਾਹਨੂੰ ਝੰਬਿਆ।
ਪਤਾ ਕੀਤੈ ਮੈਂ ਬੱਜਰ ਪਾਪੀ ਨੇ ਇਹ ਰਚੀ ਏ ਰਚਨਾਂ,
ਪਤਨੀ ਰੂਪ ਧਾਰਿਆ ਉਸਨੇ ਮੈਂ ਹੁਣ ਕੀਕਰ ਬਚਣਾਂ।

ਅਗਸਤ ਮੁਨੀ ਸੁਣ ਉੱਤਰ ਦਿੱਤਾ ਬਚਨ ਹੋਇਆ ਸੋ ਹੋਇਆ,
ਸ੍ਰੀ ਰਾਮ ਜੀ ਦੇਣਗੇ ਦਰਸ਼ਨ ਵਡ ਭਾਗਾ ਤੂੰ ਹੋਇਆ।
ਕੱਟੀ ਜਾਏਗੀ ਰਾਖ਼ਸ਼ ਜੂਨੀ ਮਿਲੇਗਾ ਫਿਰ ਛੁਟਕਾਰਾ,
ਸ੍ਰੀ ਰਾਮ ਬਿਨ ਇਸ ਦੁਨੀਆਂ ਤੇ ਕੌਣ ਬਚਾਵਨ ਹਾਰਾ।

ਸ਼ੁਕ ਰਾਖ਼ਸ਼ ਜਾਂ ਰਾਵਨ ਦੇ ਦਰਬਾਰ 'ਚ ਵਾਪਸ ਪੁੱਜਾ,
ਸਭ ਕੁਝ ਦੱਸਿਆ ਰਾਵਨ ਤਾਈਂ ਭੇਤ ਨ ਰੱਖਿਆ ਗੁੱਝਾ।
ਦਰਸ਼ਨ ਸ੍ਰੀ ਰਾਮ ਦਾ ਕਰਕੇ ਬੁੱਧ ਕੁਝ ਚੰਗੀ ਹੋਈ,
ਭਾਗ ਬੰਦੇ ਦੇ ਜਾਗ ਨੇ ਪੈਂਦੇ ਧੁਰੋਂ ਮਿਲੇ ਜਾਂ ਢੋਈ।

ਹੇ ਰਾਵਣ ਸ੍ਰੀ ਰਾਮ ਚੰਦਰ ਨੇ ਬਖ਼ਸ਼ ਭਬੀਖਣ ਤਾਈਂ,
ਰਾਜ ਤਿਲਕ ਹੈ ਉਸ ਨੂੰ ਦਿੱਤਾ ਤੂੰ ਬੈਠਾ ਪਛਤਾਈਂ।
ਬਾਨਰ ਸੈਣਾਂ ਕਰੇ ਤਿਆਰੀ ਪੁੱਲ ਵੀ ਪਿਆ ਏ ਬਣਦਾ,
ਰਾਜ ਦੀ ਹੈ ਬਰਬਾਦੀ ਹੋਣੀ ਘਾਣ ਹੋਣੈ ਕਨ ਕਨ ਦਾ।

ਚੰਗਾ ਤਾਂ ਹੈ ਸੀਤਾ ਨੂੰ ਝੱਟ ਵਾਪਸ ਆਪਾਂ ਕਰੀਏ,
ਰੋਕੀ ਜਾ ਸਕਦੀ ਬਰਬਾਦੀ ਇਸ ਤੋਂ ਆਪਾਂ ਡਰੀਏ।
ਬਹੁਤ ਭਿਆਨਕ ਹੋਊ ਤਬਾਹੀ ਪਰਜਾ ਨੇ ਵੀ ਮਰਨਾਂ,
ਪਤਾ ਲੱਗੇ ਕਿ ਦੇਵਤਿਆਂ ਵੀ ਪੱਖ ਓਸ ਦਾ ਕਰਨਾਂ।

ਚੰਗਾ ਹੈ ਸੁਲਾਹ ਕਰ ਲਈਏ ਸ਼ਰਨ ਪ੍ਰਭੂ ਦੀ ਪਈਏ,
ਨਹੀਂ ਤੇ ਮੌਤ ਅਵੱਸ਼ ਤੁਸਾਂ ਦੀ ਰਾਜ ਭਬੀਖਣ ਦਈਏ।
ਸੁਣ ਰਾਵਣ ਨੇ ਸ਼ੁਕ ਨੂੰ ਫੜ ਕੇ ਬਹੁਤ ਮਾਰਿਆ ਕੁਟਿਆ,
ਕੱਢ ਦਿੱਤਾ ਦਰਬਾਰ 'ਚੋਂ ਉਸਨੂੰ ਬੇਇੱਜ਼ਤ ਕਰ ਸੁੱਟਿਆ।

12

ਸ਼ੁਕ ਵੀ ਬੇ-ਇਜ਼ਤੀ ਕਰਵਾਕੇ ਲੱਗਾ ਪ੍ਰਭੂ ਦੀ ਸ਼ਰਨੀ,
ਅਪਣੇ ਹੋਏ ਪਰਾਏ ਸਾਰੇ ਰਾਵਣ ਦੀ ਤਕ ਕਰਨੀ।

## ਅੰਗਦ ਨੇ ਰਾਵਣ ਕੋਲ ਜਾਣਾਂ

ਨਲ ਤੇ ਨੀਲ ਨੇ ਸਾਗਰ ਉੱਤੇ ਇਕ ਪੱਕਾ ਪੁਲ ਬੰਨ੍ਹਿਆ,
ਬਿਨ ਥੰਮਾਂ ਤੋਂ ਸਾਰਾ ਪੁਲ ਸੀ ਇਹ ਨ ਕਿਸੇ ਨੇ ਮੰਨਿਆ।

ਪੁਲ ਦੇ ਉਤੋਂ ਬਾਨਰ ਸੈਣਾ ਪਾਰ ਸਮੁੰਦਰੋਂ ਹੋਈ,
ਲੰਕਾ ਦੀ ਧਰਤੀ ਤੇ ਪੁੱਜੀ, ਕੋਹਾਂ ਵਿਚ ਖਲੋਈ।
ਸੈਣਾਂ ਪਿੱਛੇ ਸਨ ਦੋਵੇਂ ਸ਼੍ਰੀ ਰਾਮ ਤੇ ਲਛਮਣ ਭਾਈ,
ਨਾਲ ਭਬੀਸ਼ਣ, ਸ਼ੁਕ, ਸੁਗ੍ਰੀਵ ਵੀ ਕਰਦੇ ਸਨ ਅਗਵਾਈ।

ਸ਼੍ਰੀ ਰਾਮ ਨੇ ਨਲ ਤੇ ਨੀਲ ਨੂੰ ਵਰ ਬਹੁਤੇ ਸਨ ਦਿੱਤੇ,
ਬਹੁਤ ਪ੍ਰਸੰਨ ਹੋਏ ਉਹਨਾਂ ਤੋਂ ਆਖਣ ਸਮਝੋ ਜਿੱਤੇ।
ਸ਼੍ਰੀ ਰਾਮ ਨੇ ਵਿਚ ਦਰਬਾਰ ਦੇ ਸੱਦੇ ਵੱਡੇ ਛੋਟੇ,
ਹੇ ਸੁਗ੍ਰੀਵ ਤੇ ਹੋਰ ਸਾਥੀਓ! ਤੁਸੀਂ ਹੋ ਦਿਲ ਦੇ ਟੋਟੇ।

ਰਾਜਨੀਤੀ ਤੇ ਧਰਮ ਅਸੂਲਾਂ ਦੀ ਨ ਹੋਏ ਉਲੰਘਣਾਂ,
ਮੇਰੀ ਜਾਂਚੇ ਰਾਵਣ ਪਾਸ ਇਕ ਚਾਹੀਏ ਬੰਦਾ ਘੱਲਣਾ।
ਜਿਹੜਾ ਰਾਵਣ ਨੂੰ ਸਮਝੌਤਾ ਕਰਨ ਦੇ ਲਈ ਪ੍ਰੇਰੇ,
ਜੇ ਮੰਨ ਜਾਏ ਜੰਗ ਨ ਕਰੀਏ ਲੜ ਨ ਹੋਣ ਨਬੇੜੇ।

ਸ਼ਰਤ ਇਹ ਹੀ ਹੈ ਸੀਤਾ ਜੀ ਨੂੰ ਬਾ ਇੱਜ਼ਤ ਪਰਤਾਵੇ,
ਕੀਤੇ ਪਾਪ ਦਾ ਹਿਰਦਿਓਂ ਮਾਫ਼ੀ ਮੰਗੇ ਤੇ ਪਛਤਾਵੇ।
ਸੁਣ ਕੇ ਬਚਨ ਭਬੀਸ਼ਣ ਕਹਿੰਦਾ ਹੈ ਰਾਵਨ ਹੰਕਾਰੀ,
ਉਸ ਨੇ ਕਿਸੇ ਦੀ ਗੱਲ ਨਹੀਂ ਮਨਣੀ ਮਤ ਓਸਦੀ ਮਾਰੀ।

ਉਸਨੂੰ ਪੁੱਛਣਾਂ ਜਾਂ ਨ ਪੁੱਛਣਾ ਇਕ ਬਰਾਬਰ ਜਾਣੋ,
ਮੌਤ ਆਈ ਹੈ ਉਸ ਜ਼ਾਲਮ ਦੀ ਰੁਕੇ ਨ ਉਹ ਮਰ ਜਾਣੋ।
ਲਛਮਨ ਜੀ ਨੇ ਕਿਹਾ ਪ੍ਰਭੂ ਜੀ ਰਾਜ ਦੂਤ ਨ ਘੱਲੀਏ,
ਲੰਕਾ ਉਤੇ ਚੜ੍ਹਾਈ ਕਰਕੇ ਜ਼ੁਲਮ ਰਾਵਣ ਦਾ ਠੱਲੀਏ।

ਪਰ ਭਗਵਾਨ ਨੇ ਮਰਯਾਦਾ ਦਾ ਪਾਲਣ ਫੇਰ ਵੀ ਕੀਤਾ,
ਕਬਕੰਧਾ ਪੁੱਤ ਅੰਗਦ ਤਾਈਂ ਘੱਲਿਆ ਕਰਨ ਸਬੀਤਾ।
ਅੰਗਦ ਮਹਾਬੀਰ ਤੇ ਵਡੇ ਦਿਲ ਵਾਲਾ ਸ਼ਹਿਜ਼ਾਦਾ,
ਸ਼੍ਰੀ ਰਾਮ ਦੀ ਸ਼ਕਤੀ ਉਸ ਦੀ ਕਰੇ ਸਹਾਇਤਾ ਜਾਦਾ।

ਹੋ ਨਿਰਭੈ ਉਹ ਰਾਵਣ ਦੇ ਝਟ ਵੱਲ ਮਹੱਲਾਂ ਤੁਰਿਆ,
ਲੰਘਣ ਲਗਾ ਤਿਓੜੀ ਅਗੋਂ ਰਾਵਣ ਪੁੱਤ ਤਕ ਰੁਕਿਆ।
ਕੌਣ ਹੈਂ ਤੂੰ ਤੇ ਕਿਥੋਂ ਆਇਆ ਬਿਨ ਪੁੱਛਿਆ ਹੈਂ ਜਾਂਦਾ,
ਸ਼੍ਰੀ ਰਾਮ ਦਾ ਰਾਜ ਦੂਤ ਹਾਂ ਅਗੋਂ ਆਖ ਸੁਣਾਂਦਾ।

ਮੈਂ ਰਾਵਣ ਨੂੰ ਮਿਲਣਾ ਚਾਹਾਂ ਲੈ ਚਲ ਵਿਚ ਦਰਬਾਰੇ,
ਤੂੰ ਜੇ ਰਾਮ ਦਾ ਰਾਜਦੂਤ ਹੈਂ ਮੌਤ ਪਈ ਵਾਜਾਂ ਮਾਰੇ।
'ਉਸ ਦੀ ਔਰਤ ਅੱਗੇ ਬੈਠੀ', ਮੂਰਖ ਰਾਖਸ਼ ਕਹਿੰਦਾ,
'ਭੂਆ ਤੇਰੀ ਦਾ ਨੱਕ ਹੈ ਸਾਬਤ', ਅੰਗਦ ਨਹੀਂ ਤਰਿੰਦਾ।

ਰਾਜ ਦੂਤ ਤੇ ਵਧ ਘਟ ਬੋਲੇ ਭਜ ਜਾ ਜਿਧਰੋਂ ਆਇਐਂ,
ਹੱਡੀ ਪਸਲੀ ਇਕ ਨਹੀਂ ਛੱਡਣੀ ਦੌੜ ਜਾ ਹੈ ਸਮਝਾਐਂ।
ਅੰਗਦ ਕਰੇ ਮਖੌਲ ਕਿ ਵਾਹ ਉਏ ਬਹੁਤੇ ਵੱਡੇ ਬਲੀਆ,
ਜਾਤ ਦੀ ਕਿਰਲੀ ਨਾਲ ਛਤੀਰਾਂ ਜੱਫੀਆਂ ਪਾਂਦੀ ਪਈਆ।

ਰਾਵਣ ਦਾ ਥੇ ਸਮਝ ਸੀ ਪੁਤਰ ਆਇਆ ਵਿਚ ਕਰੋਧਾਂ,
ਲੱਤ ਮਾਰੀ ਉਸ ਅੰਗਦ ਤਾਈਂ ਆਖੇ ਤੈਨੂੰ ਸੋਧਾਂ।
ਅੰਗਦ ਨੇ ਅਗੋਂ ਲੱਤ ਫੜ ਲਈ ਖਿਚ ਕੇ ਖੂਬ ਘੁਮਾਇਆ,
ਇਕ ਮਾਮੂਲੀ ਲਕੜੀ ਵਾਂਗੂ ਧਰਤੀ ਤੇ ਪਟਕਾਇਆ।

ਡਿਗਦਿਆਂ ਉਸਦੀ ਮੌਤ ਹੋ ਗਈ ਅੰਗਦ ਗਿਆ ਅਗੇਰੇ,
ਰਾਵਣ ਵੱਲ ਸੁਨੇਹਾ ਘੱਲਿਆ ਹੋਏ ਦਲੇਰ ਵਧੇਰੇ।
ਅੰਦਰ ਆਉਣ ਦੀ ਆਗਿਆ ਪਾਈ ਪਾਸ ਰਾਵਣ ਦੇ ਆਇਆ,
ਬਾਨਰ ਵੇਖ ਕੇ ਰਾਖ਼ਸ਼ ਰਾਵਣ ਕੁਝ ਡਰਿਆ ਘਬਰਾਇਆ।

ਮਨ ਹੀ ਮਨ ਵਿਚ ਕਹਿੰਦਾ ਸੁਖ ਨਹੀਂ ਸਮਾਂ ਹੈ ਆਇਆ ਨੇੜੇ,
ਕਰੀ ਦਲੇਰੀ ਪੁਛਿਆ ਕੌਣ ਹੈ ਕਿਓਂ ਕਰ ਲਾਏ ਗੇੜੇ।
ਅੰਗਦ ਕਿਹਾ ਮੈਂ ਕਸਕੰਧਾ ਦੇ ਰਾਜੇ ਦਾ ਹਾਂ ਬੇਟਾ,
ਬਾਲੀ ਉਸ ਦਾ ਨਾਮ ਸੀ ਜਿਸਦੇ ਨਾਲ ਸੀ ਤੇਰਾ ਹੇਤਾ।

ਐਸ ਵਕਤ ਮੈਂ ਸ਼੍ਰੀ ਰਾਮ ਦਾ ਰਾਜ ਦੂਤ ਬਣ ਆਇਆ,
ਰਾਵਣ ਨੇ ਹੈਰਾਨ ਹੋ ਪੁਛਿਆ, ਹੈਂ ਕਸਕੰਧ ਦਾ ਜਾਇਆ ?
ਹਾਂ ਬਾਲੀ ਦਾ ਪੁੱਤਰ ਜਿਸ ਤੋਂ ਤੁਸਾਂ ਨੇ ਖਾਧੀਆਂ ਹਾਰਾਂ,
ਵਿਸ਼ਨੂੰ ਬ੍ਰਹਮਾ ਦੇ ਬਣੇ ਉਪਾਸਕ ਜਗ ਵਿਚ ਹੋਣ ਵਿਚਾਰਾਂ।

ਅੰਗਦ ਦੀ ਗਲ ਟੁਕ ਕੇ ਆਖੇ ਰਾਵਣ ਸੁਣ ਓਏ ਮੁੰਡਿਆ,
ਗਲ ਓਡੀ ਕਰ ਜੇਡਾ ਮੂੰਹ ਹੈ ਐਵੇਂ ਫਿਰਨੈ ਫੁੰਡਿਆ।
ਰਾਵਣ ਦਾ ਦਰਬਾਰ ਹੈ ਸਮਝੀਂ ਗਲ ਮਾਮੂਲੀ ਨਾਹੀਂ,
ਸੋਚ ਸਮਝ ਕੇ ਗਲ ਕਰੀਂ ਨ ਬੇਇਜ਼ਤੀ ਕਰਵਾਈਂ।

ਰਾਜ-ਨੀਤੀ ਮੈਂ ਪੜ੍ਹੀ ਹੈ ਸਾਰੀ ਗੱਲ ਕਰਾਂਗਾ ਵੈਸੀ,
ਜੈਸੇ ਤੁਸੀਂ ਆਪ ਹੋ ਰਾਵਣ ਬੋਲੀ ਬੋਲਾਂ ਵੈਸੀ।
ਆਇਆ ਹਾਂ ਸ਼੍ਰੀ ਰਾਮ ਦਾ ਘੱਲਿਆ ਗਲ ਤੁਸਾਂ ਦੇ ਪੱਖ ਦੀ,
ਮੰਨਦਾ ਹਾਂ ਤੁਸਾਂ ਕਰੀ ਉਪਾਸ਼ਨਾਂ ਬ੍ਰਹਮਾ ਸ਼ਿਵ ਦੇ ਦੱਖ ਦੀ।

ਦੇਵਤਿਆਂ ਤੇ ਰਾਜਿਆਂ ਨੂੰ ਜਿੱਤ ਜੋ ਸਤਿਕਾਰ ਹੈ ਪਾਇਆ,
ਪਰ ਮਾਤਾ ਸੀਤਾ ਨੂੰ ਰਖ ਕੇ ਸਭ ਸਤਿਕਾਰ ਗਵਾਇਆ।
ਸ਼੍ਰੀ ਰਾਮ ਦਾ ਹੁਕਮ ਹੈ ਸੀਤਾ ਜੀ ਨੂੰ ਨਾਲ ਲਿਆ ਕੇ,
ਸ਼ਰਨ ਪਵੋ ਤਾਂ ਬਖਸ਼ ਦੇਣਗੇ ਜਾਵੋ ਸੀਸ ਝੁਕਾ ਕੇ।

ਬੜੇ ਦਿਆਲੂ ਹਨ ਪ੍ਰਭੂ ਜੀ ਯੁਧ ਕਰਨਾਂ ਨਹੀਂ ਚਾਹੁੰਦੇ,
ਮਰਨ ਜਵਾਨ ਤੇ ਲੰਕਾ ਸੜ ਜੇ ਕਿਓਂ ਨਹੀਂ ਤੁਸੀਂ ਬਚਾਉਂਦੇ।
ਮਿੱਤਰਤਾ ਅਤੇ ਮੇਲ ਮਿਲਾਪ ਦਾ ਹਾਂ ਸੰਦੇਸ਼ ਲਿਆਇਆ,
ਤੁਸਾਂ ਦੇ ਵੱਸ ਹੈ ਮੰਨ ਲੌ ਮੇਰੀ ਹੇ ਲੰਕਾ ਦੇ ਰਾਇਆ।

ਸੁਣ ਕੇ ਰਾਵਣ ਅੰਗਦ ਦੀ ਗੱਲ ਗੁੱਸੇ ਦੇ ਵਿਚ ਕੰਬਿਆ,
ਤੇਰੇ ਬਾਪ ਨੂੰ ਰਾਮ ਮਾਰਿਆ ਜਾਣ ਕੇ ਤੂੰ ਨਹੀਂ ਹੰਭਿਆ।
ਮੇਰੇ ਬਾਪ ਨੇ ਪਾਪ ਸੀ ਕੀਤਾ ਉਸ ਦਾ ਫਲ ਹੈ ਪਾਇਆ,
"ਓਹੀ ਪਾਪ ਹੈਂ ਤੂੰ ਵੀ ਕਰਦਾ ਇਸਤ੍ਰੀ ਚੁਕ ਲਿਆਇਆ।"

ਬਸ ਕਰ ਮੁੰਡਿਆ ਕਿਹਾ ਸੀ ਪਹਿਲਾਂ ਮੂੰਹ ਜਿਡਾ ਗਲ ਓਡੀ,
ਤੂੰ ਕੁਲ ਘਾਤੀ ਬਾਪ ਦੇ ਕਾਤਲ ਦਾ ਬਣਿਆ ਹੈ ਟੋਡੀ।
ਤੇਰੇ ਜੇਡਾ ਨੀਚ ਕੌਣ ਹੈ ਏਸ ਜਹਾਨ ਦੇ ਉੱਤੇ,
ਮੇਰੇ ਹੱਥੋਂ ਮਰਨ ਹੈਂ ਆਇਆ ਦੱਸ ਤੂੰ ਕਿਹੜੀ ਰੁੱਤੇ।

ਸ਼੍ਰੀ ਰਾਮ ਦੀ ਕਿਰਪਾ ਕਰਕੇ ਅੰਗਦ ਨਾਹੀਂ ਡਰਿਆ,
ਇਕ ਨ ਸੁਣੀ ਰਾਵਣ ਦੀ ਉਸ ਨੇ ਸਾਰਾ ਵਰਨਣ ਕਰਿਆ।
ਰਾਵਣ ਸੀ ਹੰਕਾਰ 'ਚ ਫਸਿਆ ਨੱਕ ਨੱਕ ਤੀਕਰ ਹੋਇਆ,
ਕਹੇ ਜੋ ਬਾਨਰ ਸੈਣਾਂ ਆਦੀ, ਸਮਝੋ ਇਕ ਇਕ ਮੋਇਆ।

ਫੜ ਫੜ ਇਹਨਾਂ ਤਾਈਂ ਸਮੁੰਦਰੋਂ ਪਾਰ ਮੈਂ ਸੁੱਟ ਹੈ ਦੇਣਾਂ,
ਕੀ ਇਹਨਾਂ ਸੰਗ ਯੁਧ ਮੈਂ ਕਰਨਾਂ ਬੂਟਾ ਪੁੱਟ ਹੈ ਦੇਣਾਂ।
ਬਾਕੀ ਗਲ ਰਾਮ ਦੀ ਰਹਿ ਗਈ ਉਹ ਤਾਂ ਪਾਗਲ ਹੋਇਆ,
ਪਤਨੀ ਦੇ ਵੈਰਾਗ 'ਚ ਫਿਰਦਾ ਜ਼ਾਰ ਜ਼ਾਰ ਹੈ ਰੋਇਆ।

ਬਲੀ ਹੁੰਦਾ ਤਾਂ ਕੱਲਾ ਆ ਕੇ ਸੀਤਾ ਨੂੰ ਲੈ ਜਾਂਦਾ,
ਘਰੋਂ ਕੱਢੇ ਹੋਏ ਬੰਦੇ ਉਤੇ ਕਿਓਂ ਨਹੀਂ ਤੂੰ ਲੱਜਾਂਦਾ।
ਬੁੱਢੇ ਜਾਮਾ ਵੰਤ ਨੂੰ ਘਲੀਂ ਮੈਂ ਉਸ ਨੂੰ ਸਮਝਾਵਾਂ,
ਰਾਮ ਨੂੰ ਵਾਪਸ ਮੋੜ ਲੈ ਜਾਏ ਨਹੀਂ ਤੇ ਦਿਆਂ ਸਜ਼ਾਵਾਂ।

ਨਲ ਤੇ ਨੀਲ ਨੇ ਇੱਟਾਂ ਘਾੜੇ ਕੀ ਉਹਨਾਂ ਯੁਧ ਕਰਨਾਂ,
ਕੁਮੇਰ ਪਹਾੜ ਵੀ ਡਰਦੇ ਮੈਥੋਂ ਉਹਨਾਂ ਕੰਬ ਕੰਬ ਮਰਨਾਂ।
ਜਿੱਧਰ ਵੇਖੋ ਸਾਰੇ ਅਜ ਪੈ ਨਾਮ ਮੇਰਾ ਨੇ ਲੈਂਦੇ,
ਸ਼ਕਤੀ ਨਾਲ ਉਬਾਲਾਂ ਸਾਗਰ ਰਾਵਣ ਮੈਨੂੰ ਕਹਿੰਦੇ।

ਧਰਤੀ ਤੇ ਆਕਾਸ਼ ਤੇ ਹੋਇਆ ਅਜ ਰਾਜ ਹੈ ਮੇਰਾ,
ਰਾਮ ਨੂੰ ਕਹਿਦੇ ਜਾ ਕੇ ਅੰਗਦ ਅੰਤ ਆਇਆ ਹੈ ਤੇਰਾ।
ਐਸੀਆਂ ਗੱਲਾਂ ਸੁਣ ਕੇ ਅੰਗਦ ਰਾਵਣ ਨੂੰ ਹੈ ਕਹਿੰਦਾ,
ਮਾਲਕ ਦਾ ਨਹੀਂ ਹੁਕਮ ਮੈਂ ਨਹੀਂ ਤੇ ਤੈਨੂੰ ਚੱਬ ਕੇ ਬਹਿੰਦਾ।

ਸ਼੍ਰੀ ਰਾਮ ਜੀ ਪਾਸੋਂ ਸ਼ਕਤੀ ਪਰਲੋ ਲਿਆ ਹੈ ਸਕਦੀ,
ਤੂੰ ਮੂਰਖ ਹੈ ਨਹੀਂ ਸਮਝਦਾ ਗਲ ਕਰਾਂ ਜੋ ਹੱਕ ਦੀ।
ਤੇਰੇ ਜਹੇ ਅਨੇਕਾਂ ਰਾਵਣ ਹੋਏ ਬਥੇਰੇ ਜਗ ਤੇ,
ਹੋਸ਼ 'ਚ ਆ ਤਬਾਹੀਓਂ ਬਚ ਜਾ ਹੱਥ ਪਿਆ ਸ਼ਾਹ ਰਗ ਤੇ।

ਰਾਜ ਨੀਤੀ ਹੈ ਏਹੋ ਰਾਵਣ ਪ੍ਰਭੂ ਦੀ ਚਰਨੀ ਪੈ ਜਾ,
ਮਰਨੋ ਲੋਕ ਬਚਾ ਕੇ ਕੋਈ ਜੱਸ ਦੁਨੀਆਂ ਤੋਂ ਲੈ ਜਾ।
ਮਾਤਾ ਸੀਤਾ ਨੂੰ ਸਤਿਕਾਰ ਦੇ ਨਾਲ ਤੂੰ ਵਾਪਸ ਕਰਦੇ,
ਨਹੀਂ ਹਨੇਰਾ ਛਾ ਜਾਏਗਾ ਉੱਡਣ ਯੁੱਧ ਦੇ ਗਰਦੇ।

ਸ੍ਰੀ ਰਾਮ ਨੇ ਪਰਸ ਰਾਮ ਨੂੰ ਸਿਖਿਆ ਦਿੱਤੀ ਭਾਰੀ,
ਤਾੜਕਾ ਮਾਰੀ ਮਰੀਚ ਮਾਰਿਆ ਕਿਓਂ ਤੇਰੀ ਮਤ ਮਾਰੀ।
ਝਗੜਾ ਹੁੰਦਾ ਰਿਹਾ ਬਥੇਰਾ ਪਰ ਰਾਵਣ ਨ ਮੰਨਿਆ,
ਤੋੜਨ ਲਈ ਹੰਕਾਰ ਓਸਦਾ ਅੰਗਦ ਝੰਡਾ ਬੰਨ੍ਹਿਆ।

ਲੌ ਮੈਂ ਲੱਤ ਰਖਦਾ ਹਾਂ ਏਥੇ ਪੈਰ ਮੇਰਾ ਤਾਂ ਚੁਕੋ,
ਚੁਕਿਆ ਗਿਆ ਇਹ ਪੈਰ ਜੇ ਸਮਝੋ ਰਾਮ ਦੇ ਮੂਹਰੇ ਰੁਕੋ।
ਨਹੀਂ ਤੇ ਸਮਝੋ ਹਾਰ ਤੁਹਾਡੀ ਮੈਂ ਸੇਵਕ ਮਾਮੂਲੀ,
ਹਨੂਮਾਨ ਸਨ ਅਗੇ ਆਏ ਲੰਕਾ ਚੜ੍ਹੀ ਸੀ ਸੂਲੀ।

ਆਖ ਕੇ ਅੰਗਦ ਪੈਰ ਅਪਣਾ ਧਰਤੀ ਉੱਤੇ ਧਰਿਆ,
ਰਾਵਣ ਤੇ ਦਰਬਾਰੀਆਂ ਤਾਈਂ ਹੁਕਮ ਓਸ ਨੇ ਕਰਿਆ।
ਪੁਤਰਾਂ ਤਾਈਂ ਵੀ ਕਿਹਾ ਕਿ ਪੁਤਰੋ ਪੈਰ ਨੂੰ ਚੁਕ ਵਖਾਓ,
ਵਾਰੀ ਵਾਰੀ ਸਾਰੇ ਲੱਗੋ ਇਸਨੂੰ ਕੋਈ ਹਿਲਾਓ।

ਸਭ ਨੇ ਉਸਦਾ ਪੈਰ ਚੁੱਕਣ ਦਾ ਬੜਾ ਜਤਨ ਹੈ ਕੀਤਾ,
ਪਰ ਹਿੱਲਿਆ ਨ ਇਕ ਰੱਤੀਵੀ ਬਹੁਤ ਜ਼ੋਰ ਲਾ ਲੀਤਾ।
ਪੈਰ ਨ ਚੁਕਿਆ ਗਿਆ ਤਾਂ ਅੰਗਦ ਬੋਲ ਕੇ ਉੱਚੀ ਕਹਿੰਦਾ,
ਅਜੇ ਸਮਝ ਜਾ ਮੂਰਖ ਰਾਵਣ ਅਜੇ ਸਮਾਂ ਹੈ ਰਹਿੰਦਾ।

ਅਪਰ ਅਪਾਰ ਸ੍ਰੀ ਰਾਮ ਦੀ ਮਹਿਮਾ ਨਾਸ ਕਰਨ ਬਲ ਸਾਰਾ,
ਸੀਤਾ ਜੀ ਨੂੰ ਵਾਪਸ ਕਰ ਨਾਂ ਹੋਣ ਦੇ ਵਡਾਕਾਰਾ।
ਜੀਵਨ ਦੇ ਦਿਨ ਥੋੜੇ ਨ ਕਰ ਕਾਲ ਨੂੰ ਮਾਰ ਨ ਵਾਜਾਂ,
ਰਾਵਣ ਦੀ ਪਰ ਅਕਲ ਤੇ ਪਰਦਾ ਕੌਣ ਬਚਾਵੇ ਲਾਜਾਂ।

ਅੜਿਆ ਰਿਹਾ ਉਹ ਅਪਣੀ ਜ਼ਿਦ ਤੇ ਅੰਗਦ ਨੂੰ ਵੰਗਾਰੇ,
ਅਪਣੇ ਮਾਲਕ ਨੂੰ ਜਾ ਕਹਿਦੇ ਕਰੇ ਗਾ ਯੁਧ ਨਿਪਟਾਰੇ।
ਤੀਰ ਅਤੇ ਤਲਵਾਰ ਤੇ ਅਸਤਰ ਸ਼ਸਤਰ ਕਰਨ ਨਬੇੜਾ,
ਦੌੜ ਜਾ ਰਾਮ ਨੂੰ ਕਹਿਦੇ ਜਾ ਕੇ ਗਰਕ ਕਰਾਂਗਾ ਬੇੜਾ।

ਹਿੰਮਤ ਹੈ ਤਾਂ ਆਣ ਕੇ ਲੈ ਜਾ ਅਪਣੀ ਪਤਨੀ ਸੀਤਾ,
ਵਿਚ ਅਸ਼ੋਕ ਵਾਟਿਕਾ ਬੈਠੀ ਮੋੜਾਂ ਨਹੀਂ ਪ੍ਰਣ ਕੀਤਾ।
ਗਲ ਕਰਨ ਦੀ ਲੋੜ ਨ ਕੋਈ ਦੌੜ ਜਾ ਏਥੋਂ ਛੇਤੀ,
ਜੰਗ ਹੋਵੇਗੀ ਫੈਸਲਾ ਹੋਣਾਂ ਸਭ ਦਾ ਕਰਮਾਂ ਸੇਤੀ।

## ਰਾਖ਼ਸ਼ਾ ਤੇ ਬਾਨਰ ਸੈਣਾਂ ਦੀ
## ਪਹਿਲੀ ਲੜਾਈ

ਹੰਕਾਰੀ ਤੇ ਜ਼ਿੱਦੀ ਬੰਦੇ ਐਸੀਆਂ ਗੱਲਾਂ ਕਰਦੇ,
ਜਿੰਨ੍ਹਾਂ ਕਰ ਪਛਤਾਣ ਆਪਵੀ ਲੋਕ ਬਥੇਰੇ ਮਰਦੇ।
ਦੇਸ਼ ਵਾਸੀਆਂ ਨੂੰ ਵੀ ਡੂੰਘੀ ਸੋਚਦੇ ਖੂਹੇ ਸੁੱਟਦੇ,
ਆਪਵੀ ਤੇ ਸਭ ਲੋਕ ਵੀ ਮਰਦੇ ਐਸਾ ਟੋਆ ਪੁੱਟਦੇ।

ਐਸੇ ਪੁਰਸ਼ਾਂ ਵਿਚੋਂ ਸੀ ਇਹ ਰਾਵਣ ਵਡ ਹੰਕਾਰੀ,
ਪੜ੍ਹਿਆ ਹੋਇਆ ਪੰਡਤ ਸੀ ਪਰ ਮਤ ਹੰਕਾਰ ਨੇ ਮਾਰੀ।
ਐਸਾ ਪਰਦਾ ਪਿਆ ਅਕਲ ਤੇ ਕੁਝ ਨ ਦਵੇ ਸੁਨਾਈ,
ਕੁਲ ਨੂੰ ਨਾਸ ਕਰਾਵਨ ਦੀ ਉਸ ਆਪ ਵਿਉਂਤ ਬਨਾਈ।

ਅੰਗਦ ਦੀ ਗਲ ਸੁਣੀ ਨ ਇਕ ਵੀ ਮੋੜ ਦਿੱਤਾ ਦਰਬਾਰੋਂ,
ਰਾਖਸ਼ ਸੈਣਾਂ ਨੂੰ ਕਰ ਕੱਢਿਆ ਹੁਕਮ ਹੋਏ ਸਰਕਾਰੋਂ।
ਲੰਕਾ ਤੋਂ ਬਾਹਰ ਹੀ ਜਾ ਕੇ ਬਾਨਰ ਸੈਣਾਂ ਘੇਰੋ,
ਬਚ ਕੇ ਇਕ ਵੀ ਜਾਏ ਨ ਬਾਨਰ ਐਸਾ ਹੂੰਝਾ ਫੇਰੋ।

ਲੰਕਾ ਦੇ ਵਿਚ ਚਾਰ ਚੁਫੇਰੇ ਵੱਜੇ ਯੁੱਧ ਨਗਾਰੇ,
ਲੈ ਹਥਿਆਰ ਘਰਾਂ 'ਚੋਂ ਨਿਕਲੇ ਉੱਚੀ ਮਾਰ ਕੇ ਨਾਰ੍ਹੇ।
ਰਾਵਣ ਦੀ ਜੈ ਕਾਰ ਬੁਲਾਉਂਦੇ ਮਾਰਨ ਉੱਚੀਆਂ ਚੀਕਾਂ,
ਆਖਣ ਵੈਰੀ ਦਾ ਲਹੂ ਪੀਣਾਂ ਅਸਾਂ ਨੇ ਲਾ ਲਾ ਡੀਕਾਂ।

ਸਭ ਦੇ ਮਨ ਵਿਚ ਗਲ ਸੀ ਬੈਠੀ ਰਾਵਣ ਨੂੰ ਕਿਸ ਜਿੱਤਣਾ,
ਅਸਾਂ ਕਿਸੇ ਵੀ ਮਰਨਾ ਨਾਹੀਂ ਯੁਧ ਦਾ ਡਰ ਕੀ ਇਤਨਾ।
ਏਸੇ ਗਲਤ ਸੋਚ ਦੇ ਕਰਕੇ ਚਾਈਂ ਯੁਧ ਵਿਚ ਆਏ,
ਖੁਸ਼ੀ ਖੁਸ਼ੀ ਮੈਦਾਨ 'ਚ ਆਏ ਸਨ ਹਥਿਆਰ ਵਖਾਏ।

ਰਾਖਸ਼ ਲੋਕ ਤਾਂ ਯੁਧ-ਨੀਤੀ ਤੋਂ ਉੱਕਾ ਨਹੀਂ ਸਨ ਜਾਣੂ,
ਛਲ ਕਪਟ ਤੇ ਨੀਚ ਨੀਤੀ ਦੇ ਸਾਰੇ ਸਨ ਪਹਿਚਾਣੂ।
ਸ੍ਰੀ ਰਾਮ ਦੇ ਬਲ ਦਾ ਉਹਨਾਂ ਨੂੰ ਸੀ ਕੀ ਅੰਦਾਜ਼ਾ,
ਪਤਾ ਨਹੀਂ ਸੀ ਧੁਰੋਂ ਮੌਤ ਦਾ ਆਉਂਦਾ ਪਿਆ ਅਵਾਜ਼ਾ।

ਅੰਗਦ ਨੇ ਜਾਂ ਸ੍ਰੀ ਰਾਮ ਨੂੰ ਹੋਈ ਜੋ ਬੀਤੀ ਦੱਸੀ,
ਕਿਹਾ ਕਿ ਰਾਵਣ ਤਾਂ ਹੈ ਰਾਖਸ਼ ਗੱਲ ਨ ਮਨ ਵਿਚ ਵੱਸੀ।
ਵਿਚ ਹੰਕਾਰ ਦੇ ਹੋਇਆ ਬੋਰਾ ਸੁਣਦਾ ਗਲ ਨ ਕੋਈ,
ਜਿਸ ਨੂੰ ਵੀ ਹੋ ਜਾਏ ਹੰਗਤਾ ਹੋਸ਼ ਵੀ ਸਮਝੋ ਖੋਈ।

ਲੜਨ ਵਾਸਤੇ ਰਾਵਣ ਨੇ ਹੁਣ ਪੂਰੀ ਕਰੀ ਤਿਆਰੀ,
ਐਸੀ ਗਲ ਉਹ ਕਰਦੈ ਭਗਵਨ ਜੋ ਨ ਜਾਏ ਸਹਾਰੀ।
ਲੋਤਾਂ ਦੇ ਜੋ ਭੂਤ ਨੇ ਹੁੰਦੇ ਗੱਲਾਂ ਨਾਲ ਨ ਮੰਨਦੇ,
ਪ੍ਰਭੂ ਜੀ ਜੰਗ ਬਿਨਾਂ ਨਹੀਂ ਚਾਰਾ ਪੋਟੇ ਕਾਹਨੂੰ ਭੰਨਦੇ।

ਸ੍ਰੀ ਰਾਮ ਜੀ ਓਸੇ ਵੇਲੇ ਪਤਵੰਤੇ ਸਭ ਸੱਦੇ,
ਹਨੂੰਮਾਨ ਸੁਗਰੀਵ ਤੇ ਸਾਰੇ ਜੋ ਵੀ ਸੀ ਵੱਡ ਕੱਦੇ।
ਹਨੂਮਾਨ ਨੇ ਕਿਹਾ ਪ੍ਰਭੂ ਜੀ ਨੀਤੀ ਵਾਨ ਇਹ ਕਹਿੰਦੇ,
ਕੀਹ ਸਮਝਾਈਏ ਤੁਸਾਂ ਨੂੰ ਭਗਵਨ ਪਰ ਕਹਿਣੋਂ ਨ ਰਹਿੰਦੇ।

ਧਰਮ ਤੋਂ ਜਿਹੜਾ ਗਿਰ ਹੀ ਜਾਏ ਵਾਹ ਲਗਦੀ ਸਮਝਾਓ,
ਜੇ ਓਦਾਂ ਹੀ ਉਹ ਨ ਸਮਝੇ ਫਿਰ ਤਲਵਾਰ ਉਠਾਓ।
ਵਿਸ਼ਨੂੰ ਦਾ ਅਵਤਾਰ ਤੁਸੀਂ ਹੋ ਨੀਤੀਆਂ ਜਾਣੋ ਸਭੇ,
ਤੁਸਾਂ ਜਿਹਾ ਕੋਈ ਅੰਤਰ ਜਾਮੀ ਵਿਚ ਸੰਸਾਰ ਨ ਲੱਭੇ।

ਕਹੇ ਭਬੀਸ਼ਣ ਪ੍ਰਭੂ ਜੀ ਰਾਵਣ ਮੇਰੈ ਸਕਾ ਭਾਈ,
ਉਸਦੇ ਤਾਂ ਹੰਕਾਰ ਨੂੰ ਤੋੜਣ ਦੀ ਵਿਧ ਹੋਰ ਨ ਕਾਈ।
ਯੁੱਧ ਵਿਚ ਹੀ ਉਸ ਹੰਕਾਰੀ ਦਾ ਹੰਕਾਰ ਹੈ ਟੁੱਟਣਾ,
ਉਸ ਅਧਰਮੀ ਦਾ ਹੁਣ ਭਾਗ ਹੈ ਯੁੱਧ ਵਿਚ ਹੀ ਛੁੱਟਣਾ।

ਸੈਣਾਪਤੀ 'ਕੰਮਪਨ' ਤੇ 'ਅੱਤੀ' ਕਰਦੇ ਸਨ ਅਗਵਾਈ,
ਰਾਖਸ਼ ਲੜਨ ਨੂੰ ਅੱਗੇ ਆਏ ਮਚੀ ਖੂਬ ਲੜਾਈ।
ਮਾਇਆ ਦੇ ਉਹ ਖੇਲ ਸੀ ਕਰਦੇ ਅੱਗੇ ਵਧਦੇ ਆਉਂਦੇ,
ਕਦੀ ਹਨੇਰਾ ਕਦੀ ਚਾਨਣਾਂ ਕਰਤਬ ਕਈ ਦਿਖਾਉਂਦੇ।

ਸ੍ਰੀ ਰਾਮ ਦੇ ਚਰਨਾਂ ਦੀ ਛੋਹ ਬਾਨਰ ਸੈਣਾਂ ਪਾਈ,
ਲੜਨ ਲੱਗੇ ਤਾ 'ਕੰਮਪਨਵੀ' ਸੀ ਮਾਇਆ ਇਕ ਵਖਾਈ।
ਵਿਚ ਹਨੇਰੇ ਰਾਖਸ਼ ਸੈਣਾਂ ਨੂੰ ਸੀ ਪੂਰਾ ਦਿਸਦਾ,
ਪਰ ਬਾਨਰ ਨਹੀਂ ਵੇਖ ਸੀ ਸਕਦੇ ਕਰਨ ਟਾਕਰਾ ਕਿਸਦਾ।

ਕਈ ਵਿਚਾਰੇ ਵਿਚ ਹਨੇਰੇ ਰਾਖਸ਼ਾਂ ਹਥੋਂ ਮਰ ਗਏ,
ਐਸੀ ਹਾਲਤ ਵੇਖ ਕੇ ਬਾਨਰ ਬਹੁਤੇ ਅੰਦਰੋਂ ਡਰ ਗਏ।
ਕਈ ਸਿਆਣੇ ਬਾਨਰ ਰਲ ਕੇ ਸ਼੍ਰੀ ਰਾਮ ਨੂੰ ਕਹਿੰਦੇ,
ਯੁੱਧ ਅਸਥਾਨ ਤੇ ਨ੍ਹੇਰਾ ਘੁਪ ਹੈ, ਮਨ ਸਾਡੇ ਨੇ ਢਹਿੰਦੇ।

ਸ਼੍ਰੀ ਰਾਮ ਜੀ ਓਸੇ ਵੇਲੇ ਤੀਰ ਅਜੇਹਾ ਛੱਡਿਆ,
ਚਾਰ ਚੁਫੇਰੇ ਚਾਨਣ ਹੋਇਆ ਫੇਰ ਮੋਰਚਾ ਗੱਡਿਆ।
ਬਾਨਰ ਸੈਣਾਂ ਨੇ ਫਿਰ ਰਾਖ਼ਸ਼ ਸਾਰੇ ਮਾਰ ਭਜਾਏ,
'ਕੰਮਪਨ' ਯੁੱਧ ਵਿਚ ਗਿਆ ਮਾਰਿਆ ਅੱਤੀ ਵੀ ਘਬਰਾਏ।

ਐਸਾ ਯੁਧ ਹੋਇਆ ਕਿ ਰਾਖਸ਼ ਜਾਣ ਪਿਛਾਂ ਨੂੰ ਲੱਗੇ,
ਅੱਧੀ ਸੈਣਾ ਖ਼ਤਮ ਹੋ ਗਈ ਰਹਿੰਦੇ ਵੀ ਭਜ ਵੱਗੇ।
ਲੋਥਾਂ ਦੇ ਸਨ ਢੇਰ ਲਗ ਗਏ, ਕੌਣ ਇਹਨਾਂ ਨੂੰ ਚੁੱਕੇ,
ਅਨਿਆਈ ਸਭ ਮੌਤ ਮਰੇ ਸਨ ਆਈ ਕਦੇ ਨ ਰੁਕੇ।

## ਰਾਵਣ ਦਾ ਦਰਬਾਰ

ਘੁੱਪ ਹਨੇਰਾ ਹੋਇਆ ਤਾਂ ਯੁੱਧ ਰੁਕਿਆ ਚਾਰ ਚੁਫੇਰੇ,
ਰਾਵਣ ਅਪਣੇ ਕਿਲੇ ਦੇ ਅੰਦਰ ਕੀਤਾ ਕੱਠ ਵਧੇਰੇ।
ਸਾਰੇ ਹੀ ਦਰਬਾਰੀ ਨਾਲੇ ਸੈਨਾ ਪਤੀ ਵੀ ਸਾਰੇ,
ਰਾਵਣ-ਪੁਛਿਆ ਯੁਧ ਦੇ ਬਾਰੇ ਤੁਸਾਂ ਦੀ ਕੀ ਵਿਚਾਰੇ।

ਨਾਨਾ "ਮਾਲਯਵਾਨੇ" ਸਿਆਣਾ ਇਕ ਵਜ਼ੀਰ ਸੀ ਉਠਿਆ,
ਨੀਤੀਵਾਨ ਤੇ ਦੂਰ ਅੰਦੇਸ਼ ਸੀ ਛੱਡ ਸਰੀਰ ਸੀ ਉਠਿਆ।
ਮਹਾਰਾਜ! ਮੈਂ ਮੰਨਦਾ ਹਾਂ ਕਿ ਤੁਸੀਂ ਹੋ ਬਹੁਤ ਲੜਾਕੇ,
ਬ੍ਰਹਮਾ ਪਾਸੋਂ ਵੀ ਵਰ ਲੈ ਕੇ ਸਭ ਦੇ ਕੱਢੇ ਕੜਾਕੇ।

ਰਤਾ ਵਿਚਾਰੀਏ ਪਤਾ ਹੈ ਲਗਦਾ ਸੀਤਾ ਜਦ ਦੀ ਆਈ,
ਹੋਏ ਨੇ ਬਦ-ਸ਼ਗਨ ਅਨੇਕਾਂ ਕਸਰ ਰਹੀ ਨ ਕਾਈ।
ਲੰਕਾ ਵਿਚ ਬਾਨਰ ਦਾ ਆਉਣਾ ਵੀ ਹੈ ਇਕ ਬਦਸ਼ਗਨੀ,
ਗ੍ਰੰਥ ਪੁਰਾਣੇ ਦੱਸਦੇ ਨੇ ਕਿ ਘੜੀ ਹੈ ਅਤੀ ਕੁਸ਼ਗਨੀ।

ਲੰਕਾ ਦੀ ਧਰਤੀ ਤੇ ਬਾਨਰ ਆਉਣਗੇ ਜਦ ਵੀ ਕਹਿੰਦੇ,
ਰਾਜ ਦੀ ਸ਼ਕਤੀ ਖ਼ਤਮ ਹੋਏ ਗੀ ਲਿਖੇ ਬਚਨ ਕਦ ਢਹਿੰਦੇ।
ਫਿਰ ਨਾਰੀ ਦੀ ਗਲ ਹੀ ਲੈ ਲੌ ਸੂਰਮੇ ਇਹ ਨਹੀਂ ਕਰਦੇ,
ਨਾਲ ਨਾਰੀਆਂ ਧੱਕਾ ਕਰਨਾਂ ਕਾਇਰ ਨਾਮ ਨੇ ਧਰਦੇ।

ਤੁਸੀਂ ਤਾਂ ਛੋਟੀ ਬਣ ਜਾਣਾਂ ਹੈ ਰਾਜੇ ਚਕਰਵਰਤੀ,
ਸੀਤਾ ਮੋੜ ਕੇ ਯੁਧ ਬੰਦ ਕਰੀਏ ਬਚ ਜਾਏ ਜੇ ਧਰਤੀ।
ਅੱਧੀ ਸੈਣਾਂ ਖਤਮ ਹੋਈ ਹੈ ਬਾਕੀ ਵੀ ਮਰ ਜਾਏ,
ਧਰਮ ਸਮਝਕੇ ਅਪਣਾ ਮੈਂ ਤਾਂ ਦਿੱਤੀ ਹੈ ਇਹ ਰਾਏ।

ਇਕ ਵਜ਼ੀਰ ਤਾਂ ਰਾਜੇ ਤਾਈਂ ਰਾਏ ਹੀ ਦੇ ਸਕਦਾ,
ਯੁਧ ਨਹੀਂ ਹੁਣ ਕਰਨਾ ਚਾਹੀਏ ਬੁਰਾ ਨਹੀਂ ਹਾਂ ਤੱਕਦਾ।
'ਮਾਲਯਵਾਨ' ਵਜ਼ੀਰ ਵਡੇਰਾ ਖੜੀ ਸੀ ਸੇਵਾ ਕੀਤੀ,
ਰਾਜ ਦੀ ਹੁੰਦੀ ਵੇਖ ਤਬਾਹੀ ਉਸ ਨੇ ਦੱਸੀ ਨੀਤੀ।

ਗਲ ਅਜੇ ਨ ਪੂਰੀ ਹੋਈ ਰਾਵਣ ਜੋਸ਼ 'ਚ ਆਇਆ,
ਲਗਦਾ ਹੈ ਕਿ ਤੁਸੀਂ ਹੋ ਕਾਇਰ ਡਰ ਹੈ ਚਿੱਤ ਸਮਾਇਆ।
ਐਸੀ ਦੇਣ ਸਲਾਹ ਸੀ ਲਗੇ ਤਾਂ ਕੁਝ ਸ਼ਰਮ ਸੀ ਕਰਨੀ,
ਜੀ ਕਰਦੈ ਸਿਰ ਵੱਢਾਂ ਤੇਰਾ ਪੈ ਜੈ ਕਰਨੀ ਭਰਨੀ।

ਮੈਂ ਰਾਵਣ ਤੇ ਹਾਰ ਮੰਨ ਲਾਂ ਓਸ ਛੋਕਰੇ ਪਾਸੋਂ,
ਬਾਪ ਨੇ ਜਿਸਨੂੰ ਘਰੋਂ ਹੈ ਕੱਢਿਆ ਅੱਕਿਆ ਹੈ ਬਨਬਾਸੋਂ।
ਮੇਰੇ ਨਾਲ ਕੀ ਯੁਧ ਕਰੇਗਾ ਬੁੱਢਿਆ ਦੱਸ ਵਜ਼ੀਰਾ,
ਗਲ ਅਜੇਹੀ ਕਰਨ ਤੋਂ ਪਹਿਲਾਂ ਕਰਦੋਂ ਸੋਚ-ਵਤੀਰਾ।

'ਮਾਲਯਵਾਨ' ਸੀ ਹੌਸਲੇ ਵਾਲਾ ਰਾਵਣ ਤਾਈਂ ਜਾਣੇ,
ਸੱਚ ਬੋਲਣੋਂ ਨ ਰਹਿ ਸਕਿਆ ਸੱਚ ਨੂੰ ਕੌਣ ਪਛਾਣੇ।
ਫੇਰ ਉਠ ਕੇ ਆਖਿਆ ਲਿਆਏ ਉਸਨੇ ਮੇਰਾ ਜੋਤਸ਼ ਕਹਿੰਦਾ,
ਸ੍ਰੀ ਰਾਮ ਅਵਤਾਰ ਲਿਆਏ ਸ਼ੁਭ ਕੰਮ ਲਈ ਜੋ ਰਹਿੰਦਾ।

ਉਹ ਵਿਸ਼ਨੂੰ ਅਵਤਾਰ ਨੇ ਰਾਜਾ, ਸੀਤਾ ਬਣੀ ਬਹਾਨਾ,
ਸੱਚੀ ਗਲ ਹੈ ਸਮੇਂ ਨੂੰ ਟਾਲੋ ਨਹੀਂ ਤੇ ਘਾਣ ਹੋ ਜਾਣਾ।
ਸਮਾਂ ਅੱਜ ਦਾ ਤੁਸਾਂ ਤੇ ਭਾਰੂ ਮੌਤ ਹੈ ਪਈ ਬੁਲਾਂਦੀ,
ਵਫ਼ਾਦਾਰ ਹਾਂ ਸੇਵਕ ਮੈਂ ਤਾਂ ਆਉਣ ਵਾਲੀ ਏ ਆਂਧੀ।

ਨਹੀਂ ਸਲਾਹ ਮੈਂ ਦੇਣੋਂ ਰੁਕਿਆ ਇਸ ਵਿਚ ਭਲਾ ਹੈ ਸਾਡਾ,
ਨਹੀਂ ਚਾਹੁੰਦਾ ਕਿ ਏਸ ਜੰਗ ਵਿਚ ਘਾਣ ਹੋ ਜਾਏ ਤੁਹਾਡਾ।
'ਮਾਲਯਵਾਨ' ਦੀਆਂ ਗੱਲਾਂ ਸੁਣ ਕੇ ਰਾਵਣ ਬਹੁਤ ਤੜਪਿਆ,
ਗੁੱਸੇ ਵਿਚ ਆਪੇ ਤੋਂ ਬਾਹਰ ਹੋਇਆ ਬਹੁਤ ਕਲੱਪਿਆ।

ਕਹਿਣ ਲਗਾ ਕਿ ਕੁਤਿਆ! ਛੇਤੀ ਬਾਹਰ ਨਿਕਲ ਦਰਬਾਰੋਂ,
ਚਲਾ ਜਾ ਨਹੀਂ ਤੇ ਮਾਰ ਸੁਟਾਗਾਂ ਬਚ ਜਾ ਮੇਰੀ ਮਾਰੋਂ।
ਜਦੋਂ ਤੀਕ ਇਹ ਯੁੱਧ ਹੈ ਚਲਦਾ ਘਰ ਬੈਠੀਂ ਨਾ ਆਵੀ,
ਰਾਮ ਨੂੰ ਬੰਨ੍ਹ ਲਿਆਂਦਾ ਜਦ ਮੈਂ ਫੇਰ ਇਹ ਮੂਹ ਵਖਾਵੀ।

ਹੰਕਾਰੀ ਰਾਵਣ ਦੇ ਸੁਣ ਕੇ ਬਚਨ ਵਜ਼ੀਰ ਵਿਚਾਰੇ,
ਉਠ ਦਰਬਾਰੋਂ ਘਰ ਨੂੰ ਆਇਆ ਕਹੇ ਮੈਂ ਫ਼ਰਜ਼ ਉਤਾਰੇ।
ਚਾਪਲੂਸ ਵਜ਼ੀਰ ਸੀ ਜਿਹੜੇ ਬੜੀ ਹੀ ਉਸਤਤ ਕੀਤੀ,
ਯੁਧ ਨੂੰ ਜਾਰੀ ਰਖੋ ਆਖਣ ਬੜੀ ਹੈ ਚੰਗੀ ਨੀਤੀ।

## ਸ੍ਰੀ ਲਛਮਣ ਮੂਰਛਾ

ਰਾਵਣ ਕੁਝ ਘਬਰਾਇਆ ਤਾਂ ਸੀ ਪਰ ਨ ਜ਼ਿਦ ਤੋਂ ਟਲਿਆ,
ਉਸ ਨੂੰ ਬੱਸ ਹੰਕਾਰ ਸੀ ਮੈਂ ਨਹੀਂ ਮਰਨਾਂ ਮੌਤ ਨੂੰ ਛਲਿਆ।
ਦੈਂਤ ਦੇਵਤੇ ਰਾਵਣ ਤਾਈਂ ਮਾਰ ਨਹੀਂ ਸਨ ਸਕਦੇ,
ਜੋ ਕਹਿੰਦੇ ਨੇ ਮਰ ਜਾਏਗਾ ਉਹ ਐਵੇਂ ਨੇ ਬਕਦੇ।

ਰਾਵਣ ਦਾ ਪੁੱਤ ਮੇਘਨਾਥ ਸੀ ਸੂਰਮਾ ਜੋ ਸੀ ਭਾਰੀ,
ਉਸ ਨੇ ਇੰਦਰ ਨੂੰ ਇਕ ਵੇਰਾਂ ਹਾਰ ਦੇ ਮਤ ਸੀ ਮਾਰੀ।
ਬਾਪ ਅੱਗੇ ਉਸ ਬੇਣਤੀ ਕੀਤੀ, ਪਿਤਾ ਜੀ ਸੁਣੋ ਪਿਆਰੇ,
ਐਵੇਂ ਕਿਉਂ ਘਬਰਾਂਦੇ ਹੋ ਪੈ ਮੇਰੇ ਸੁਣੋਂ ਇਸ਼ਾਰੇ।

ਕੱਲੇ ਹੀ ਮੈਂ ਮਾਰ ਕੁੱਟ ਕੇ ਮੁੱਛਿਆਂ ਤਾਈਂ ਭਜਾਣਾਂ,
ਕੀਹ ਇਹਨਾਂ ਨੇ ਯੁਧ ਹੈ ਕਰਨਾ ਕੀਹ ਇਹਨਾਂ ਟਿਕ ਪਾਣਾਂ।
ਹੈਣ ਵੀ ਕੀਹ ਇਹ ਬਨਬਾਸੀ ਹਨ ਰਾਜ ਨ ਭਾਗ ਹੈ ਕੋਈ,
ਬਾਨਰ ਕੱਠੇ ਕਰ ਲੈ ਆਏ ਕੀ ਇਹ ਸੈਨਾ ਹੋਈ।

ਮੇਘਨਾਥ ਕਰ ਥੋਥੀਆਂ ਗੱਲਾਂ ਰਿਹਾ ਹੰਕਾਰ ਜਤਾਉਂਦਾ,
ਪ੍ਰਭੂ ਦੀ ਨਿੰਦਿਆ ਕਰ ਕਰ ਅਪਣੀ ਸ਼ਕਤੀ ਰਿਹਾ ਘਟਾਉਂਦਾ।
ਦਿਨ ਚੜ੍ਹਿਆ ਤਾਂ ਵਿਚ ਲੰਕਾ ਦੇ ਇਤਨੇ ਸੰਖ ਵਜਾਏ,
ਸਾਰੀ ਲੰਕਾ ਗੂੰਜ ਉਠੀ ਸੀ ਸੁਣਿਆ ਕੁਝ ਨ ਜਾਏ।

ਇਸ ਦੀ ਵਜਾਹ ਸੀ ਮੇਘਨਾਥ ਅਜ ਆਪ ਹੈ ਯੁਧ ਨੂੰ ਚੱਲਿਆ,
ਰਾਖਸ਼ੀ ਸੈਣਾਂ ਲੈ ਕੇ ਭਾਰੀ ਆਪ ਵੀ ਨਾਲ ਹੈ ਰਲਿਆ।
ਉਸਦੇ ਕੋਲ ਸੀ ਭਾਰੀ ਸੈਣਾਂ ਮਸਤ ਹੋਇਆ ਹੰਕਾਰੀ,
ਲਛਮਣ ਦਾ ਨਾਂ ਲੈ ਲੈ ਉਸ ਨੇ ਉੱਚੀ ਚੀਕ ਹੈ ਮਾਰੀ।

ਕਿਹਾ ਭਬੀਸ਼ਣ ਨੂੰ ਕੁਲਘਾਤੀ ਲੜੋ ਮੇਰੇ ਸੰਗ ਕੋਈ,
ਵੇਖਾਂ ਕਿੰਨਾ ਬਲ ਹੈ ਤੁਸਾਂ 'ਚ ਲਾਵ੍ਹਾਂ ਸਭ ਦੀ ਛੋਈ।
ਇਹ ਕਹਿੰਦੇ ਉਸ ਕਰ ਦਿੱਤੀ ਏ ਬਹੁਤ ਬਾਣਾਂ ਦੀ ਵਰਖਾ,
ਇਤਨੇ ਤੇਜ਼ ਸੀ ਬਾਣ ਓਸਦੇ ਬਾਨਰ ਬਣ ਗਏ ਚਰਖਾ।

ਘਾਇਲ ਹੋ ਘਬਰਾਵਨ ਲੱਗੇ ਹਨੂਮਾਨ ਇਹ ਤਕਿਆ,
ਬਾਨਰ ਘਾਇਲ ਹੁੰਦੇ ਬਹੁਤੇ ਵੇਖ ਨਹੀਂ ਸੀ ਸਕਿਆ।
ਰਾਮ ਦਾ ਨਾਮ ਲੈ ਪੱਥਰ ਚੁਕਿਆ ਮੇਘਨਾਥ ਨੂੰ ਵੱਜਿਆ,
ਪੱਥਰ ਖਾ ਕੇ ਮੇਘਨਾਥ ਫਿਰ ਵੱਲ ਆਕਾਸ਼ਾਂ ਭੱਜਿਆ।

ਗੇੜੇ ਖਾ ਕੇ ਕਈ ਸੈਂਕੜੇ ਫਿਰ ਧਰਤੀ ਤੇ ਆਇਆ,
ਮਾਰ ਘਸੁੰਨ ਬੇ ਸੁਰਤ ਹੈ ਕੀਤਾ, ਰਾਖਸ਼ ਦਲ ਘਬਰਾਇਆ।
ਸਮਝ ਲਿਆ ਕਿ ਮੇਘਨਾਥ ਹੁਣ ਉੱਕਾ ਹੀ ਹੈ ਮਰਿਆ,
ਪਰ ਛੇਤੀ ਹੀ ਉਠ ਬੈਠਾ ਉਹ ਯੁਧ ਸ਼ੁਰੂ ਫਿਰ ਕਰਿਆ।

ਬਾਨਰ ਫੇਰ ਮਰਨ ਜਾਂ ਲੱਗੇ ਲਛਮਨ ਜੁਧ ਨੂੰ ਚੜ੍ਹਿਆ,
ਸੂਰਮਾ ਸੀ ਉਹ ਸੂਰਮਿਆਂ ਦੀ ਸਦਾ ਲੜਾਈ ਲੜਿਆ।
ਪਰ ਰਾਖਸ਼ ਸਨ ਧੋਖਾ ਕਰਦੇ ਵਰਤਣ ਛਲ ਦੀ ਮਾਇਆ,
ਸ਼ਕਤੀ ਨਾਮ ਦਾ ਅਸਤਰ ਛਡਿਆ ਲਛਮਨ ਰੋਕ ਨ ਪਾਇਆ।

ਬੱਸ ਬੇ-ਸੁਰਤ ਸੀ ਹੋਇਆ ਲਛਮਨ ਜੀਵਨ ਆਸ ਰਹੀ ਨਾਂ,
ਵੇਖ ਕੇ ਸ਼੍ਰੀ ਰਾਮ ਘਬਰਾਏ ਮੂਹੋਂ ਗਲ ਕਹੀ ਨਾਂ।
ਲਛਮਨ ਦੇ ਸਿਰਹਾਣੇ ਬਹਿ ਕੇ ਪਏ ਵਿਰਲਾਪ ਨੇ ਕਰਦੇ,
ਨਾਲ ਵੀਰ ਦੇ ਪਿਆਰ ਬੜਾ ਸੀ ਤਾਂ ਹੀ ਵੇਖ ਨ ਜਰਦੇ।

ਵੈਸੇ ਧੀਰਜ ਦੇ ਸਾਕਾਰ ਰੂਪ ਸਨ ਧੀਰਜ ਸਭ ਨੂੰ ਦੇਂਦੇ,
ਵੀਰ ਪਿਆਰ ਪਰ ਬਿਹਬਲ ਕੀਤਾ ਸਨ ਵਿਰਲਾਪ ਕਰੇਂਦੇ।
ਹੇ ਵੀਰੇ! ਤੂੰ ਮਾਤ ਪਿਤਾ ਵੀ ਤਿਆਗੇ ਬਦਲੇ ਮੇਰੇ,
ਪਤਨੀ ਪਿਆਰ ਵੀ ਛੱਡ ਕੇ ਤੁਰਿਓਂ ਜੰਗਲੀਂ ਕਰੇ ਬਸੇਰੇ।

ਅਜ ਮੈਨੂੰ ਵੀ ਛਡ ਤੁਰਿਆ ਏਂ ਉੱਤੇ ਧਰਤ ਬਿਗਾਨੀ,
ਕਿਵੇਂ ਰਹਾਂਗਾਂ ਬਾਝ ਤੇਰੇ ਮੈਂ ਬੀਤੂ ਕਿੰਜ ਜ਼ਿੰਦਗਾਨੀ।
ਸੀਤਾ ਜੀ ਨੂੰ ਕੀਹ ਦੱਸਾਂਗਾ ਕਿਵੇਂ ਅਜੁਧਿਆ ਜਾਵਾਂ,
ਇਕ ਵਾਰ ਉਠ ਧੀਰਜ ਦੇ ਕੇ ਕਰਦੇ ਮੈਨੂੰ ਸਾਵਾਂ।

ਵੀਰ ਪਿਆਰ 'ਚ ਹੋਏ ਵਿਆਕੁਲ ਬਹੁ ਵਿਰਲਾਪ ਹੈ ਕੀਤਾ,
ਵੇਖਿਆ ਜਦ ਸੁਗ੍ਰੀਵ ਨੇ ਏਦਾਂ ਆਇਆ ਕੋਲ ਚੁਪੀਤਾ।
ਭਗਵਨ ਹੁਣ ਵਿਰਲਾਪ ਕਰਨ ਦਾ ਲਾਭ ਨਹੀਂ ਹੈ ਕੋਈ,
ਸ਼ਕਤੀ ਅਸਤਰ ਦੇ ਜ਼ਖਮਾਂ ਦੀ ਮਿਲੇ ਦਵਾਈ ਸੋਈ।

ਕਹੇ ਭਵੀਖਣ ਲੰਕਾ ਵਿਚ ਇਕ ਵੈਦ ਹੈ ਬੜਾ ਸਿਆਣਾਂ,
ਸ਼ਕਤੀ ਅਸਤਰ ਦੇ ਜ਼ਖਮਾ ਦਾ ਕਹੇ ਇਲਾਜ ਮੈਂ ਜਾਣਾਂ।
ਉਸ ਨੂੰ ਲੈ ਕੇ ਆਈਏ ਜਾ ਕੇ ਲਛਮਣ ਤਾਈਂ ਬਚਾਵੇ,
ਵੈਦ ਸੁਖੇਨ ਹੈ ਨਾਮ ਓਸਦਾ ਹਨੂਮਾਨ ਹੀ ਲਿਆਵੇ।

ਸ਼੍ਰੀ ਰਾਮ ਜੀ ਕਿਹਾ ਭਬੀਖ਼ਣ ਕੋਈ ਵੀ ਕਰੀਏ ਚਾਰਾ,
ਵੀਰ ਮੇਰਾ ਨ ਵਿਛੜੇ ਮੈਥੋਂ ਜ਼ੋਰ ਲਾ ਦਿਓ ਸਾਰਾ।
ਵੈਦ ਸੁਖੇਨ ਦਾ ਪਤਾ ਭਵੀਖਣ ਹਨੂਮਾਨ ਨੂੰ ਦੱਸਦਾ,
ਮੇਰਾ ਨਾਮ ਲਵੀਂ ਤੂੰ ਜਾ ਕੇ ਆ ਜਾਏਗਾ ਹੱਸਦਾ।

ਮਹਾਬਲੀ ਤੇ ਸ਼ਕਤੀ ਵਾਲ੍ਹਾ ਹਨੂਮਾਨ ਝੱਟ ਉੱਡਿਆ,
ਵੈਦ ਸੁਖੇਨ ਨੂੰ ਨਾਲ ਲਿਆਇਆ ਛੇਤੀ ਵਾਪਸ ਪੁਜਿਆ।
ਲਛਮਣ ਜੀ ਨੂੰ ਵੇਖ ਵੈਦ ਨੇ ਕਿਹਾ ਇਹ ਤਾਂ ਹੈ ਬਚਣਾਂ,
ਮਿਲੇ ਸੰਜੀਵਨੀ ਬੂਟੀ ਜੇ ਕਰ ਨਹੀਂ ਹੈ ਜ਼ਹਿਰ ਨੇ ਰਚਣਾਂ।

ਸੂਰਜ ਚੜ੍ਹਣ ਤੋਂ ਪਹਿਲਾਂ ਆਵੇ ਤਾਂ ਹੀ ਲਾਭ ਹੈ ਇਸਦਾ,
ਸੂਰਜ ਕਿਰਨਾਂ ਜੇ ਲਗ ਜਾਵਨ ਅਸਰ ਨ ਹੁੰਦਾ ਤਿਸਦਾ।
ਨਾਲੇ ਦਿਨ ਚੜ੍ਹਿਆਂ ਇਸ ਜ਼ਹਿਰ ਦਾ ਅਸਰ ਹਟਾਣਾਂ ਔਖਾ,
ਹਨੂਮਾਨ ਲਈ ਸਾਰੇ ਕਹਿੰਦੇ ਕੰਮ ਬੜਾ ਇਹ ਸੌਖਾ।

ਹਨੂਮਾਨ ਨੇ ਪੁਛਿਆ ਵੈਦ ਜੀ ਉਹ ਬੂਟੀ ਹੈ ਕੈਸੀ,
ਖਿਦਿਆ ਚਲ ਪਰਬਤ ਤੇ ਹੁੰਦੀ ਵੈਦ ਕਹੇ ਉਸ ਜੈਸੀ।
ਅੱਗ ਵਾਂਗ ਉਹ ਰਾਤ ਨੂੰ ਜਗਦੀ ਦੂਰੋਂ ਨਜ਼ਰੀ ਆਵੇ,
ਉਸ ਦੇ ਨੇੜੇ ਚਾਨਣ ਹੁੰਦੈ ਵੈਦ ਬੜਾ ਸਮਝਾਵੇ।

ਬਹੁਤ ਅੱਛਾ ਕਹਿ ਪਵਨ ਪੁੱਤਰ ਨੇ ਮਾਰੀ ਫੇਰ ਉਡਾਰੀ,
ਸੂਰਜ ਚੜ੍ਹਣੋਂ ਪਹਿਲਾਂ ਆਵਾਂ ਕਹਿ ਗਿਆ ਵੇਦਨ ਸਾਰੀ।
ਰਾਵਣ ਨੂੰ ਜਾਂ ਖ਼ਬਰ ਇਹ ਹੋਈ ਮਾਇਆ ਸ਼ਕਤੀ ਵਰਤੀ,
ਹਰ ਇਕ ਬੂਟੀ ਜਗਨ ਲਗ ਪਈ ਰੇਲ ਗਦੇਲ ਸੀ ਕਰਤੀ।

ਹਨੂਮਾਨ ਇਹ ਵੇਖ ਕੇ ਕੌਤਕ ਹੈ ਬਹੁਤਾ ਘਬਰਾਇਆ,
ਕਿਹੜੀ ਹੈ ਸੰਜੀਵਨੀ ਬੂਟੀ ਪਤਾ ਨਹੀਂ ਲਗ ਪਾਇਆ।
ਹਨੂਮਾਨ ਸੋਚਾਂ 'ਚ ਡੁੱਬਾ ਅੰਤ ਫੈਸਲਾ ਕੀਤਾ,
ਪਰਬਤ ਦਾ ਇਕ ਟੁਕੜਾ ਵਡਾ ਚੁੱਕ ਤਲੀ ਤੇ ਲੀਤਾ।

ਜਦ ਪਰਬਤ ਨੂੰ ਚੁਕਿਆ ਉਸਨੇ ਸਾਰੀ ਧਰਤੀ ਡੋਲੀ,
ਮੀਂਹ ਹਨੇਰੀ ਝਖੜ ਝੁੱਲਿਆ, ਰਾਵਣ ਕੜ੍ਹੀ ਇਹ ਘੋਲੀ।
ਹਨੂੰਮਾਨ ਤੇ ਅਸਰ ਨ ਹੋਇਆ, ਉਡਿਆ ਹੋਰ ਉਹ ਉੱਚਾ,
ਇਹ ਪਰਤੀਤ ਹੋਵੇ ਪਿੰਡ ਕੋਈ ਉਡਿਆ ਜਾਏ ਸਮੁਚਾ।

ਉਸ ਦੀ ਚਾਲ ਹਵਾ ਤੋਂ ਬਹੁਤੀ ਫੜੇ ਓਸ ਨੂੰ ਕਿਹੜਾ,
ਰਾਜ ਅਜੁਧਿਆ ਉੱਤੋਂ ਲੰਘਣ ਲਗਾ ਪਿਆ ਦੁਫੇੜਾ।
ਹਨੂੰਮਾਨ ਪਹਾੜ ਨੂੰ ਲੈ ਕੇ ਆਕਾਸ਼ ਮਾਰਗ ਤੇ ਜਾਵੇ,
ਲੰਘਣ ਲਗਾ ਅਜੁਧਿਆ ਉੱਤੋਂ ਭਰਤ ਵੇਖ ਘਬਰਾਵੇ।

ਸੋਚੇ ਕੋਈ ਇਹ ਵੱਡਾ ਰਾਖ਼ਸ਼ ਕਰਨ ਉਪੱਦਰ ਆਇਆ,
ਕੋਈ ਸ਼ਰਾਰਤ ਕਰ ਨ ਦੇਵੇ ਭਰਤ ਨੇ ਤੀਰ ਚਲਾਇਆ।
ਤੀਰ ਲਗਾ ਤਾਂ ਰਾਮ ਰਾਮ ਕਹਿ ਹਨੂੰਮਾਨ ਫਿਰ ਡਿੱਗਾ,
ਸੁਣ ਕੇ ਰਾਮ ਦਾ ਨਾਮ ਪਿਆਰਾ ਭਰਤ ਦਾ ਸੀਨਾ ਵਿੱਝਾ।

ਪਾਸ ਜਾ ਭਰਤ ਨੇ ਪੁੱਛਿਆ ਸਭ ਕੁਝ ਪਵਨ ਸੁਤ ਨੂੰ ਕਹਿੰਦਾ,
ਦੇਰ ਹੋ ਨ ਜਾਏ ਤੁਹਾਨੂੰ ਸੁਣ ਕੇ ਮਨੋਂ ਤਰਹਿੰਦਾ।
ਸਣੇ ਪਹਾੜ ਤੀਰ ਦੇ ਉਤੇ ਹਨੂੰਮਾਨ ਬਹਿ ਜਾਓ,
ਛੇਤੀ ਇਹ ਸੰਜੀਵਨੀ ਬੂਟੀ ਰਾਮ ਜੀ ਪਾਸ ਪੁਚਾਓ।

ਓਧਰ ਲੰਕਾ ਵਿਚ ਸੀ ਹੋਈ ਬਹੁਤ ਬਹੁਤ ਹੈਰਾਨੀ,
ਸ੍ਰੀ ਰਾਮ ਵਿਰਲਾਪ ਸੀ ਕਰਦੇ ਦੁਨੀਆ ਬਣੀ ਦੀਵਾਨੀ।
ਸੂਰਜ ਛੇਤੀ ਚੜ੍ਹਨ ਸੀ ਵਾਲਾ, ਰਾਮ ਜੀ ਬਹੁਤਾ ਰੋਂਦੇ,
ਆਖਣ ਪਿਆਰਾ ਵੀਰ ਵਿਛੜਿਆ ਨੈਣੋਂ ਨੀਰ ਵਹੋਂਦੇ।

ਲਛਮਣ ਨੇ ਤਾਂ ਮੇਰੀ ਖ਼ਾਤਰ ਸਾਰੇ ਸੁਖ ਸੀ ਤਿਆਗੇ,
ਜੰਗਲਾਂ ਦੇ ਵਿੱਚ ਨਾਲ ਮੇਰੇ ਉਸ ਸਾਰੇ ਦੁੱਖੜੇ ਝਾਗੇ।
ਉਹ ਧਰਤੀ ਤੇ ਪਿਆ ਹੈ ਵੇਖੋ ਹੋਰ ਤਾਂ ਸੁਖ ਮਿਲ ਜਾਂਦੇ,
ਮਾਂ ਜਾਏ ਪਰ ਵੀਰ ਨਹੀਂ ਮਿਲਦੇ ਲੋਕ ਸਿਆਣੇ ਆਂਹਦੇ।

ਮੈਂ ਉਸ ਦੇ ਬਿਨ ਰਹਿ ਨਹੀਂ ਸਕਦਾ ਕੀਹ ਮੂੰਹ ਲੈ ਕੇ ਜੀਵਾਂ,
ਕਹਿਣ ਗੇ ਕੀਹ ਅਜੁਧਿਆ ਵਾਲੇ ਕਿਵੇਂ ਸੁਰਖ਼ਰੂ ਥੀਵਾਂ।
ਓਸ ਸਮੇਂ ਪਵਨ ਸੁਤ ਪੁੱਜਾ ਲੈ ਸੰਜੀਵਨੀ ਆਇਆ,
ਨਾਲ ਸਿਆਣਪ ਵੈਦ ਸੁਖੇਣ ਵੀ ਸਾਰਾ ਚਾਰਾ ਲਾਇਆ।

ਦੇਖਦਿਆਂ ਹੀ ਲਛਮਣ ਉਠਿਆ ਹੋਸ਼ ਹੈ ਪੂਰੀ ਆਈ,
ਸ਼੍ਰੀ ਰਾਮ ਦੀ ਖੁਸ਼ੀ ਦਾ ਬਿਲਕੁਲ ਅੰਤ ਰਿਹਾ ਨ ਕਾਈ।
ਸਾਰੇ ਬਾਨਰ ਦਲ ਵਿਚ ਖੁਸ਼ੀ ਦੀ ਲਹਿਰ ਦੌੜ ਗਏ ਸਾਰੇ,
ਜਿਸ ਨੂੰ ਰੱਖੇ ਆਪ ਸੁਆਮੀ ਕੌਣ ਉਸ ਨੂੰ ਮਾਰੇ।

## ਕੁੰਭਕਰਨ ਦਾ ਮਰਨਾ

ਲਛਮਣ ਜੀ ਨੂੰ ਹੋਸ਼ ਆਈ ਤਾਂ ਯੁੱਧ ਫਿਰ ਹੋਵਨ ਲਗਾ,
ਭਾਜੜ ਪੈ ਗਈ ਰਾਖ਼ਸ਼ਾਂ ਨੂੰ ਤਾਂ ਰੰਗ ਹੋਇਆ ਨੇ ਬੱਗਾ।
ਰਣ-ਭੂਮੀ ਵਿਚ ਰਾਖ਼ਸ਼ ਸੈਨਾਂ ਵੇਖੀ ਹਾਰ ਦੀ ਜਾਂਦੀ,
ਅਪਣੇ ਭਾਈ ਕੁੰਭ ਕਰਨ ਨੂੰ ਕਿਹਾ ਹੈ ਲੰਕਾ ਜਾਂਦੀ।

ਕੁੰਭ ਕਰਨ ਨੇ ਜਾਗ ਕੇ ਪੁਛਿਆ ਕੀ ਗਲ ਹੋਈ ਭਾਈ,
ਤੇਰਾ ਰੰਗ ਹੈ ਉਡਿਆ ਹੋਇਆ ਕੀ ਸ਼ਾਮਤ ਹੈ ਆਈ।
ਰਾਵਣ ਨੇ ਸਾਰਾ ਹੀ ਜੁੱਧ ਦਾ ਹਾਲ ਉਸ ਨੂੰ ਦੱਸਿਆ,
ਸੁਣ ਕੇ ਆਕੜ ਭੰਨਦਾ ਭੰਨਦਾ ਕੁੰਭ ਕਰਨ ਫਿਰ ਹੱਸਿਆ।

ਰਾਵਣ ਕਹੇ ਕੇ ਸਾਰੇ ਜੋਧੇ ਯੁਧ ਵਿਚ ਗਏ ਨੇ ਮਾਰੇ,
"ਦੁਰਮੁਖ਼" ਦੇਵ ਸ਼ਤਰੂ 'ਅਤੀ ਕਾਏ' ਜੋ ਸੀ ਬੜੇ ਸਹਾਰੇ।
"ਮਨੁਖ ਭਿਖਯਕ" ਅਨੰਖਣ ਮਹੋਜ਼ਰ ਬਾਕੀ ਰਿਹਾ ਨ ਕੋਈ,
ਪੁੱਤ ਮੇਰੇ ਵੀ ਲੜਨੋਂ ਡਰਦੇ ਕੀ ਹੋਣੀ ਹੈ ਹੋਈ।

ਕੁੰਭ ਕਰਨ ਗੁਸੇ ਵਿਚ ਆਖੇ "ਰਾਵਣ ਤੂੰ ਹੈ ਝੱਲਾ,
ਮਾਤਾ ਸੀਤਾ ਨੂੰ ਲੈ ਆਇਓਂ ਕੀਤਾ ਕੰਮ ਅਵੱਲਾ।
ਹੁਣ ਵੀ ਤੂੰ ਹੰਕਾਰ ਨੂੰ ਛੱਡ ਕੇ ਸੀਤਾ ਵਾਪਸ ਕਰਦੇ,
ਉਸ ਸ਼੍ਰੀ ਰਾਮ ਦੇ ਮੂਰਖ ਬੰਦੇ! ਹਨੂੰਮਾਨ ਜਹੇ ਬਰਦੇ।

ਉਸ ਨੂੰ ਤੂੰ ਮਨੁੱਖ ਸਮਝਦੈ ਜੋ ਹੈ ਜਗ ਦਾ ਸੁਆਮੀ,
ਤੂੰ ਉਸ ਦੀ ਪਿਆ ਰੀਸ ਹੈ ਕਰਦਾ ਹੋ ਕੇ ਕਪਟੀ ਕਾਮੀ।
ਇਹ ਸੁਣ ਕੇ ਰਾਵਣ ਘਬਰਾਇਆ ਹੋਰਨ ਚਲਿਆ ਚਾਰਾ,
ਕੁੰਭ ਕਰਨ ਨੂੰ ਸ਼ਰਾਬ ਪਿਆਉਣ ਦਾ ਲੀਤਾ ਉਸ ਸਹਾਰਾ।

ਪੀਤੀ ਜਦੋਂ ਸ਼ਰਾਬ ਉਸ ਨੇ ਮਸਤੀ ਦੇ ਵਿਚ ਆਇਆ,
ਕੱਲੇ ਹੀ ਉਸ ਜੁਧ ਭੂਮੀ ਵਿਚ ਅਪਣਾ ਪੈਰ ਟਿਕਾਇਆ।
ਅਗੋਂ ਮਿਲਿਆ ਭਾਈ ਭਬੀਖਣ ਗਲੇ ਮਿਲੇ ਦੋ ਭਾਈ,
ਲਤ ਮਾਰ ਕੇ ਕਢਿਆ ਮੈਨੂੰ ਭਾਈ ਨੂੰ ਗਲ ਸੁਨਾਈ।

ਕੁੰਭ ਕਰਨ ਕਹੇ ਸੁਣੋ ਭਬੀਖਣ ਕਾਲ ਵੱਸ ਉਹ ਹੋਇਆ,
ਕਿਸੇ ਦੀ ਚੰਗੀ ਸਲਾਹ ਨਹੀਂ ਮੰਨਦਾ ਨਿਰਾ ਹੰਕਾਰ ਹੀ ਢੋਇਆ।
ਸ੍ਰੀ ਰਾਮ ਦੇ ਚਰਨੀਂ ਲੱਗ ਕੇ ਤੂੰ ਭਵਜਲ ਹੈਂ ਤਰਿਆ,
ਰਾਖ਼ਸ਼ ਕੁਲ ਨੂੰ ਤੁਸਾਂ ਭਬੀਖਣ ਬੜਾ ਹੈ ਉਜੱਲਾ ਕਰਿਆ।

ਹਛਾ ਹੁਣ ਤੂੰ ਜਾ ਪਿਆਰੇ ਮੈਂ ਵੀ ਕਾਲ ਦੇ ਵੱਸ ਹਾਂ,
ਅਪਣਾ ਪਰਾਇਆ ਦਿੱਸਦਾ ਨਾਹੀਂ ਮੈਂ ਵੈਸੇ ਬੇਬੱਸ ਹਾਂ।
ਸ੍ਰੀ ਰਾਮ ਨੂੰ ਕਿਹਾ ਭਬੀਖਣ ਕੁੰਭ ਕਰਨ ਹੈ ਆਇਆ,
ਹਨੂੰਮਾਨ ਤੇ ਉਸ ਦੇ ਸਾਥੀ ਕੁੰਭ ਕਰਨ ਵਲ ਧਾਇਆ।

ਕੁੰਭਕਰਨ ਨੂੰ ਹਨੂੰਮਾਨ ਨੇ ਘਸੁੰਨ ਅਜੇਹਾ ਜੜਿਆ,
ਚਕਰਾਇਆ ਸਿਰ ਪੈਰ ਤੀਕ ਉਹ ਪਰਾਂ ਧਰਤ ਤੇ ਪੜਿਆ।
ਕੁੰਭਕਰਨ ਨੇ ਫੇਰ ਜਵਾਬੀ ਮੁੱਕਾ ਜੜਿਆ ਐਸਾ,
ਹਨੂੰਮਾਨ ਬੇ ਹੋਸ਼ ਹੋ ਗਿਆ ਭਾਣਾ ਵਰਤਿਆ ਐਸਾ।

ਰਾਖ਼ਸ਼ ਦਲ ਤੇ ਬਾਨਰ ਦਲ ਵਿਚ ਯੁੱਧ ਅਜੇਹਾ ਮੱਚਿਆ,
ਕੁੰਭਕਰਨ ਤਾਂ ਕਾਲ-ਰੂਪ ਸੀ ਯੁਧ ਭੂਮੀ ਵਿਚ ਨੱਚਿਆ।
ਬਾਨਰ ਸੈਣਾ ਤਾਂਈ ਸੀ ਉਹ, ਜਲਦ ਮੁਕਾਈ ਜਾਂਦਾ,
ਕੁੰਭ ਕਰਨ ਫਿਰ ਸ਼੍ਰੀ ਰਾਮ ਵੱਲ ਅਪਣਾ ਆਪ ਵਧਾਂਦਾ।

ਸ਼੍ਰੀ ਰਾਮ ਨੇ ਧਨੁਸ਼ ਪਕੜ ਕੇ ਐਸਾ ਤੀਰ ਚਲਾਇਆ,
ਇਕ ਤੀਰ ਦੇ ਨਾਲ ਹੀ ਅੱਧਾ ਰਾਖਸ਼ ਦਲ ਮੁਰਝਾਇਆ।
ਸ਼੍ਰੀ ਰਾਮ ਨੇ ਕੁੰਭ ਕਰਨ ਵਲ ਰਾਮ ਬਾਣ ਇਕ ਛੱਡਿਆ,
ਉਸ ਦੇ ਧੜ ਤੋਂ ਓਸ ਤੀਰ ਨੇ ਸਿਰ ਧੜ ਉਤੋਂ ਵੱਢਿਆ।

ਕੁੰਭ ਕਰਨ ਦਾ ਸਿਰ ਲਹਿ ਡਿੱਗਾ ਜਾ ਰਾਵਣ ਦੇ ਅੱਗੇ,
ਰਾਵਣ ਵੇਖਿ ਭਰਾ ਵੀ ਮਰਿਆ ਤਨ ਮਨ ਰੋਵਣ ਲੱਗੇ।
ਆਪਣਾ ਕਾਲ ਵੀ ਰਾਵਣ ਤਾਈਂ ਦਿਸਿਆ ਬਹੁਤ ਹੀ ਨੇੜੇ,
ਡੁੱਬਣ ਲਗਿਆਂ ਚਿਰ ਨਹੀਂ ਲਗਦਾ ਭਰਨ ਜਾਂ ਪਾਪ ਦੇ ਬੇੜੇ।

## ਮੇਘ ਨਾਥ ਵੀ ਮਰਿਆ

ਅਗਲੇ ਦਿਨ ਫਿਰ ਮੇਘ ਨਾਥ ਵੀ ਆਇਆ ਗੁੱਸਾ ਖਾ ਕੇ,
ਸਚ ਮੁਚ ਸੀ ਉਹ ਬੜਾ ਸੂਰਮਾ ਜੁੱਧ ਵਿਚ ਆਇਆ ਧਾ ਕੇ।

ਵੈਸੇ ਉਸ ਨੇ ਹਨੂੰਮਾਨ ਦਾ ਜ਼ੋਰ ਤਾਂ ਵੇਖ ਲਿਆ ਸੀ,
ਫੇਰ ਵੀ ਜੁਧ ਭੂਮੀ ਵਿਚ ਆ ਕੇ ਬਣ ਉਹ ਬਾਜ਼ ਗਿਆ ਸੀ।
ਆਉਂਦੇ ਸਾਰ ਹੀ ਮੇਘ ਨਾਥ ਨੇ ਮਾਰ ਅਜੇਹੀ ਮਾਰੀ,
ਬਾਨਰ ਸੈਣਾਂ ਦੇ ਦਿਲ ਦਹਿਲੇ ਜਾਪੇ ਬਾਜ਼ੀ ਹਾਰੀ।

ਮਰਦਿਆਂ ਵੇਖ ਕੇ ਬਾਨਰ ਸੈਣਾਂ ਜਾਮਾ ਵੰਤ ਫਿਰ ਉਠਿਆ,
ਲੱਤੋਂ ਫੜ ਕੇ ਮੇਘ ਨਾਥ ਨੂੰ ਰਾਵਣ ਅੱਗੇ ਸੁਟਿਆ।
ਸ਼ਰਮਿੰਦਾ ਹੋ ਰਾਵਣ ਤਾਂਈ ਆਖੇ ਫਿਕਰ ਨ ਕਰਨਾਂ,
ਕਰਾਂ ਗਾ ਯਗ ਅਜੇ ਹੁਣ ਛੇਤੀ ਸਭੇ ਵੈਰੀਆਂ ਮਰਨਾਂ।

ਕਹੇ ਭਬੀਖਣ ਸ਼੍ਰੀ ਰਾਮ ਜੀ ਖਬਰ ਹੈ ਬੜੀ ਅਵੱਲੀ,
ਮੇਘ ਨਾਥ ਹੁਣ ਯਗ ਅਜੇ ਹੈ ਕਰਨਾਂ ਬੜੀ ਤਸੱਲੀ।
ਐਸਾ ਯਗ ਨ ਹੋਣਾਂ ਚਾਹੀਏ ਨਹੀਂ ਤਾਂ ਭੀੜ ਬਣੇਗੀ,
ਏਸ ਯਗ ਵਿਚ ਮੇਘਨਾਥ ਨੂੰ ਸ਼ਕਤ ਅਨੰਤ ਮਿਲੇਗੀ।

ਸ਼੍ਰੀ ਰਾਮ ਜੀ ਅੰਗਦ ਵਰਗੇ ਸੂਰਮੇ ਸੱਦੇ ਸਾਰੇ,
ਲਛਮਣ ਜੀ ਸੰਗ ਜਾਓ ਸਾਰੇ ਮੇਘਨਾਥ ਵੰਗਾਰੇ।
ਅੰਗਦ ਨਾਲ ਤੇ ਹੋਰ ਸੂਰਮੇ ਲਛਮਣ ਜੀ ਦੇ ਨਾਲੇ,
ਮੇਘ ਨਾਥ ਨੂੰ ਘੇਰਿਆ ਸਭ ਨੇ ਉਸ ਦੇ ਹੋਏ ਦੁਆਲੇ।

ਲਛਮਣ ਜੀ ਦੇ ਬਾਣ ਵੀ ਸਮਝੋ ਰਾਮ ਬਾਣ ਦੇ ਜੈਸੇ,
ਮੇਘ ਨਾਥ ਚਾਲਾਕ ਬੜਾ ਸੀ ਕਰਤਬ ਕਰਦਾ ਕੈਸੇ।
ਜਾਂ ਕੱਟ ਦੇਂਦਾ ਅੱਧ ਵਿਚਾਲੇ ਆਪ ਸੀ ਜਾਂ ਲੁਕ ਜਾਂਦਾ,
ਛਲ ਤੇ ਕਪਟ ਨਾਲ ਸੀ ਲੜਦਾ ਸਾਹਮਣੇ ਲੜ ਨਹੀਂ ਪਾਂਦਾ।

ਉਸ ਨੂੰ ਮਾਰਨਾਂ ਸੌਖਾ ਨਹੀਂ ਸੀ, ਸਭ ਨੇ ਜਾਣ ਲਿਆ ਸੀ,
ਪਰ ਲਛਮਣ ਸਨ ਆਏ ਜਿਸ ਕੰਮ ਉਹ ਤਾਂ ਅਜੇ ਪਿਆ ਸੀ।
ਖਿੱਚ ਕੇ ਬਾਣ ਮਾਰਿਆ ਐਸਾ ਛਾਤੀ ਦੇ ਵਿਚ ਲੱਗਾ,
ਮੇਘਨਾਥ ਧਰਤੀ ਤੇ ਡਿੱਗਾ ਰੰਗ ਹੋ ਗਿਆ ਬੱਗਾ।

ਸਦਾ ਦੀ ਨੀਂਦ ਸੌਂ ਗਿਆ ਓਥੇ ਸਾਹ ਦੂਜਾ ਨ ਆਇਆ,
ਸਿਰ ਵੱਢ ਉਸਦਾ ਸ਼੍ਰੀ ਰਾਮ ਜੀ ਅੱਗੇ ਆਣ ਟਿਕਾਇਆ।
ਅਰਜ਼ ਕਰੀ ਹੇ ਨਾਥ ਜੀ ਵੇਖੋ ਮੇਘ ਨਾਥ ਦਾ ਸਿਰ ਹੈ,
ਹੋਰ ਕੋਈ ਹੁਣ ਸੇਵਾ ਬਖਸ਼ੋ ਕਰਾਂ ਨ ਲਾਣਾ ਚਿਰ ਹੈ।

## ਰਾਵਣ ਦਾ ਯੁੱਧ

ਲੰਕਾ ਦੇ ਸਾਰੇ ਹੀ ਯੋਧੇ ਇਕ ਇਕ ਕਰਕੇ ਮਰ ਗਏ,
ਕੁੰਭ ਕਰਨ ਤੇ ਮੇਘਨਾਥ ਦੀ ਮੌਤ ਤੋਂ ਸਾਰੇ ਡਰ ਗਏ।
ਰਾਵਣ ਕੰਬਿਆ ਥਰ ਥਰ ਐਪਰ ਨ ਸਮਝੌਤਾ ਕੀਤਾ,
ਖਫਨ ਬੰਨ੍ਹ ਉਹ ਸਿਰ ਤੇ ਤੁਰਿਆ ਰਥ ਸੋਨੇ ਦਾ ਲੀਤਾ।

ਯੁਧ ਮੈਦਾਨ 'ਚ ਆਪ ਅਪੜਿਆ ਜਾਂ ਜਿੱਤਣਾ ਜਾਂ ਮਰਨਾਂ,
ਨਹੀਂ ਮੋੜਨੀ ਸੀਤਾ ਨਾਲੇ ਨਹੀਂ ਸਮਝੌਤਾ ਕਰਨਾਂ।
ਰਾਵਣ ਆਉਂਦਾ ਵੇਖ ਰਾਮ ਜੀ ਯੁਧ ਭੂਮੀ ਵਿਚ ਆਏ,
ਨੰਗੇ ਪੈਰੀਂ ਵੇਖ ਭਬੀਖਣ ਨੇ ਇਹ ਬਚਨ ਸੁਨਾਏ।

ਮਹਾਰਾਜ ਬਿਨਾਂ ਰਥ ਵੇਖ ਕੇ ਦੁਖ ਬੜਾ ਹੈ ਹੋਇਆ,
ਨ ਪੈਰਾਂ 'ਚ ਜੁੱਤੀ ਪਾਈ ਅੰਦਰੋਂ ਹੈ ਦਿਲ ਰੋਇਆ।

ਵੱਡੇ ਜੋਧੇ ਨਾਲ ਤੁਸਾਂ ਨੇ ਜੰਗ ਕਿਵੇਂ ਹੈ ਕਰਨਾਂ,
ਉਂਞ ਤਾਂ ਹੈ ਵਿਸ਼ਵਾਸ਼ ਕਿ ਉਸਨੇ ਤੁਸਾਂ ਦੇ ਹੱਥੋਂ ਮਰਨਾਂ।
ਸੁਣੋ ਭਬੀਖਣ! ਰਾਮ ਚੰਦਰ ਜੀ ਨੇ ਏਦਾ ਫੁਰਮਾਇਆ,
ਜਿਸ ਦੇ ਨਾਲ ਅਸਾਂ ਜਿਤਨਾਂ ਹੈ ਰਥ ਹੈ ਅਸਾਂ ਬਨਾਇਆ।

ਧੀਰਜ ਉਸਦੇ ਦੋ ਪਹੀਏ ਹਨ ਸੱਚ ਮਜ਼ਬੂਤ ਧੁਜਾ ਹੈ,
ਗਿਆਨ ਇਂਦਰੀਆਂ ਮਨ ਹੈ ਪਰ ਉਪਕਾਰ ਵੀ ਜਿਵੇਂ ਗਜਾ ਹੈ।
ਈਸ਼ਵਰ ਨਾਮ ਹੈ ਚਤਰ ਸਾਰਥੀ ਖਿਮਾਂ ਲਗਾਮ ਹੈ ਜਾਣੋਂ,
ਢਾਲ ਵੈਰਾਗ ਸੰਤੋਖ਼ ਤੇਗ ਹੈ ਦਾਨੂ ਭਾਲਾ ਮਾਣੋ।

ਸਾਨਗੀ ਬੁੱਧੀ ਧਨੁਸ਼ ਵਿਗਿਆਨ ਹੈ ਤੀਰ ਕਸ਼ ਸੁਹਿਰਦਾ,
ਸ਼ਮ ਥਮ ਨਿਯਾਮ ਬਾਣ ਹਨ ਗੁਰੂ ਲੋਹ ਕਵਚ ਹੈ ਜਿਸਦਾ।
ਐਸਾ ਧਰਮ ਰੂਪੀ ਜੋ ਰੱਥ ਹੈ ਇਹ ਹੈ ਜਿਸ ਦੇ ਕੋਲੇ,
ਉਸ ਨੂੰ ਕੋਈ ਵੀ ਜਿੱਤ ਨਹੀਂ ਸਕਦਾ ਦੁਸ਼ਮਣ ਹੋਵਨ ਹੌਲੇ।

ਭਗਵਨ ਦਾ ਉਪਦੇਸ਼ ਇਹ ਸੁਣ ਕੇ ਚਰਨ ਭਬੀਖਣ ਫੜਦਾ,
ਸਭ ਘਬਰਾਹਟਾਂ ਦੂਰ ਨੇ ਹੋਈਆਂ ਡੋਲਣ ਤੋਂ ਮਨ ਖੜਦਾ।
ਰਾਵਣ ਰਣ ਵਿਚ ਚਾਰ ਚੁਫੇਰੇ ਭਗਦੜ ਬਹੁਤ ਮਚਾਈ,
ਬਾਨਰ ਸੈਣਾਂ ਦੀ ਉਸ ਜ਼ਾਲਮ ਕੀਤੀ ਬੜੀ ਤਬਾਹੀ।

ਲਛਮਣ ਵੱਧ ਕੇ ਰਾਵਣ ਦੇ ਸੰਗ ਕਰਨ ਲੜਾਈ ਲੱਗਾ,
ਸਾਰਥੀ ਉਸ ਦਾ ਗਿਆ ਮਾਰਿਆ ਰਥ ਵੀ ਟੁੱਟਾ ਭੱਜਾ।
ਰਾਵਣ ਵੀ ਬੇ ਹੋਸ਼ ਹੋ ਗਿਆ ਡਿੱਗਾ ਧਰਤੀ ਉੱਤੇ,
ਦੂਜੇ ਰਥ ਵਿਚ ਪਾਕੇ ਲੰਕਾ ਵਲ ਨੂੰ ਭਜੇ ਸਮੁੱਚੇ।

ਰਾਵਣ ਡਿਗਿਆ ਸਾਰੀ ਲੰਕਾ ਵਿਚ ਹੋ ਗਿਆ ਹਨੇਰਾ,
ਹੋਈ ਸਵੇਰ ਹੋਸ਼ 'ਚ ਆਇਆ ਕਰਦਾ ਫੇਰ ਹੈ ਜੇਰਾ।
ਆਖੇ ਹੁਣ ਮੈਂ ਯਗ ਕਰਾਂਗਾ ਮੈਨੂੰ ਓਸ ਬਚਾਣਾਂ,
ਭੇਤ ਭਬੀਖਣ ਜਾਣਦਾ ਸੀ ਇਹ ਰਾਵਣ ਜੋ ਮਨ ਭਾਣਾਂ।

ਸ੍ਰੀ ਰਾਮ ਦੇ ਚਰਨੀਂ ਪੁੱਜਾ ਛੇਤੀ ਅਰਜ਼ ਗੁਜ਼ਾਰੀ,
ਰਾਵਣ ਯਗ ਜੋ ਕਰਨ ਲਗਾ ਏ ਖ਼ਤਰ ਨਾਕ ਹੈ ਭਾਰੀ।
ਜੇ ਇਹ ਯਗ ਹੋ ਗਿਆ ਪੂਰਾ ਰਾਵਨ ਨਹੀਂ ਮਰੇਗਾ,
ਯਗ ਸੰਪੂਰਨ ਹੋਣ ਨ ਦਈਏ ਤਾਂ ਹੀ ਕੰਮ ਸਰੇਗਾ।

ਬਾਨਰ ਦਲ ਨੂੰ ਸ੍ਰੀ ਰਾਮ ਜੀ ਸੱਦ ਕੇ ਹੁਕਮ ਸੁਣਾਇਆ,
ਯਗ ਕਰਨ ਨ ਦੇਵੋ ਉਸ ਨੂੰ ਕੋਈ ਵੀ ਵਰਤੋ ਮਾਇਆ।
ਬਾਨਰ ਸੈਣਾਂ ਨੇ ਰਾਵਣ ਨੂੰ ਯੱਗ ਕਰਨ ਤੋਂ ਡੱਕਿਆ,
ਐਸਾ ਜਾ ਭੜਕਾਇਆ ਉਸ ਨੂੰ ਯਗ ਵਲ ਜਾ ਨ ਸਕਿਆ।

ਲੱਗਾ ਯੁੱਧ ਘਮਸਾਨ ਦਾ ਹੋਵਨ ਮਚਿਆ ਸ਼ੋਰ ਚੁਫੇਰੇ,
ਸ੍ਰੀ ਰਾਮ ਜੀ ਆਪ ਵੀ ਯੁੱਧ ਵਿਚ ਆਏ ਕਰ ਕੇ ਜੇਰੇ।
ਬਾਣਾਂ ਨਾਲ ਸੀ ਉਹਨਾਂ ਕਰੀਬਨ ਸਾਰੇ ਰਾਖ਼ਸ਼ ਮਾਰੇ,
ਚਾਰ ਚੁਫੇਰੇ ਲੋਥਾਂ ਪਈਆਂ ਤੜਫਨ ਕਈ ਵਿਚਾਰੇ।

ਰਾਵਣ ਨੂੰ ਮਾਲੂਮ ਜਾਂ ਹੋਇਆ ਰਹਿ ਗਿਆ ਹਾਂ ਮੈਂ ਕੱਲਾ,
ਸੋਨੇ ਦੇ ਰਥ ਉਤੇ ਚੜ੍ਹ ਕੇ ਖ਼ੂਬ ਫੇਰਿਆ ਪੱਲਾ।
ਸ੍ਰੀ ਰਾਮ ਜੀ ਮੂਹਰੇ ਆ ਕੇ ਲਲਕਰ ਵੱਡੀ ਮਾਰੀ,
ਮੌਤ ਆਈ ਏ ਨੇੜੇ ਤੇਰੀ ਕਰ ਲੈ ਮਰਨ ਤਿਆਰੀ।

ਭਗਵਾਨ ਸਨ ਪੈਦਲ ਹੀ ਉੱਕਾ ਇੰਦਰ ਸਹਾਰ ਨ ਸਕਿਆ,
ਸੁੰਦਰ ਰੱਥ ਪੁਚਾਇਆ ਉਥੇ ਐਸਾ ਮੌਕਾ ਢੁਕਿਆ।
ਰਥ ਤੇ ਚੜ੍ਹ ਕੇ ਸ਼੍ਰੀ ਰਾਮ ਜੀ ਰਾਵਣ ਸਾਵ੍ਹੇਂ ਆਏ,
ਰਾਵਣ ਕਿਹਾ ਕੇ ਸੁਣੋ ਤਪਸਵੀ ਬੜੇ ਤੂੰ ਮਾਰ ਮੁਕਾਏ।

ਪਰ ਮੈਂ ਉਹਨਾਂ ਜਿਹਾ ਨਹੀਂ ਹਾਂ ਮੈਂ ਰਾਵਣ ਹਾਂ ਐਸਾ,
ਜਿਸ ਦਾ ਸਾਨੀ ਕੋਈ ਨਹੀਂ ਹੈ ਜੱਗ ਵਿਚ ਮੇਰੇ ਜੈਸਾ।
ਬਦਲਾ ਲਵਾਂਗਾ ਤੈਥੋਂ ਸਭ ਦਾ ਜੋ ਰਾਖਸ਼ ਤੂੰ ਮਾਰੇ,
ਤੈਨੂੰ ਹੁਣੇ ਕਾਲ ਵੱਸ ਕਰਨਾਂ ਕਰਲੈ ਖੂਬ ਤਿਆਰੇ।

ਜਾਨ ਬਚਾਣੀ ਚਾਹੇਂ ਜੇਕਰ ਸਮਾਂ ਹੈ ਅਜੇ ਵੀ ਨੱਸ ਜਾ,
ਮੰਗ ਮੁਆਫੀ ਭੱਜ ਮਦਾਨੋਂ ਨਹੀਂ ਤੇ ਕਾਲ ਹੋ ਵਸ ਜਾ।
ਹੱਸ ਕੇ ਬੋਲੇ ਰਾਮ ਚੰਦਰ ਜੀ ਸੁਣੋ ਰਾਵਣ ਹਤਿਆਰੇ,
ਖੂਬ ਬਹਾਦਰੀ ਜੌਹਰ ਵਖਾਓ ਮੈਂ ਵੀ ਕਰੇ ਤਿਆਰੇ।

ਤਿੰਨੰ ਪ੍ਰਕਾਰ ਦੇ ਦੁਨੀਆਂ ਅੰਦਰ ਹੁੰਦੇ ਆਦਮੀ ਕਹਿੰਦੇ,
ਅੰਬ ਗੁਲਾਬ ਤੇ ਕਟਹਰ ਵਰਗੇ ਬੰਦੇ ਬਣ ਕੇ ਰਹਿੰਦੇ।
ਇਕ ਕੇਵਲ ਨੇ ਫੁਲ ਹੀ ਦੇਂਦੇ ਦੂਜੇ ਫੁਲ ਤੇ ਫਲ ਵੀ,
ਤੀਜੇ ਸਿਰਫ਼ ਨੇ ਫਲ ਹੀ ਦੇਂਦੇ ਕਦੇ ਨ ਅਜ ਤੇ ਕੱਲ੍ਹ ਵੀ।

ਏਸੇ ਤਰ੍ਹਾਂ ਹੀ ਕੁਝ ਕਹਿੰਦੇ ਹਨ ਪਰ ਕੁਝ ਕਰਦੇ ਨਾਹੀਂ,
ਦੂਜੇ ਕਹਿੰਦੇ ਨਾਲੇ ਕਰਦੇ ਬੜੇ ਨੇ ਇਸ ਜਗ ਮਾਹੀਂ।
ਪਰ ਕੁਝ ਨੇ ਜੋ ਕਰਦੇ ਹੀ ਨੇ ਕਦੇ ਨਹੀ ਕੁਝ ਕਹਿਣਾ,
ਪਤਾ ਨਹੀਂ ਤੂੰ ਕਿਹੜੀ ਕਿਸਮ ਦੇ ਬੰਦਿਆਂ ਵਿਚ ਹੈ ਰਹਿਣਾ।

ਹੱਸ ਕੇ ਰਾਵਣ ਕਹੇ ਤਪੱਸਵੀ! ਤੂੰ ਤਾਂ ਗਿਆਨ ਸੁਨਾਵੇ,
ਮੌਤੋਂ ਡਰ ਹੈ ਲਗਦਾ ਤੈਨੂੰ ਖਿਮਾਂ ਮੰਗਣੀ ਚਾਹਵੇਂ।
ਡਰਨਾਂ ਵੀ ਚਾਹੀਦੈ ਮਰਨੋਂ ਮੌਤ ਭਿਆਨਕ ਹੁੰਦੀ,
ਵਡਿਆਂ ਵਡਿਆਂ ਡਰ ਕੇ ਇਸ ਤੋਂ ਅੱਖ ਹੈ ਆਪਣੀ ਮੁੰਦੀ।

ਇਹ ਕਹਿ ਕੇ ਰਾਵਣ ਨੇ ਤੀਰਾਂ ਦਾ ਫਿਰ ਮੀਂਹ ਵਰ੍ਹਾਇਆ,
ਰਾਮ ਜੀ ਆਪਣੇ ਤੀਰਾਂ ਨਾਲ ਸੀ ਹਮਲਾ ਝਾੜ ਵਖਾਇਆ।
ਰਾਵਣ ਨੇ ਸ੍ਰੀ ਰਾਮ ਦਾ ਸਾਰਥੀ ਛੇਤੀ ਧਰਤ ਲਟਾਇਆ,
ਪਰ ਭਗਵਾਨ ਨੇ ਚੁੱਕੇ ਕੇ ਉਸ ਨੂੰ ਧਰਤੀਓਂ ਆਪ ਉਠਾਇਆ।

ਰਾਵਣ ਨੂੰ ਲਲਕਾਰਿਆ ਮੁੜਕੇ ਸ੍ਰੀ ਰਾਮ ਜੀ ਗੱਜ ਕੇ,
ਤਗੜਾ ਹੋ ਜਾ ਹੁਣ ਨ ਜਾਵੀਂ ਯੁਧ ਮਦਾਨੋਂ ਭੱਜ ਕੇ।
ਵਾਰ ਕਰਨ ਦੀ ਵਾਰੀ ਪਰਤ ਕੇ ਸ੍ਰੀ ਰਾਮ ਦੀ ਆਈ,
ਐਸੇ ਮਾਰੇ ਤੀਰ ਕਿ ਰਾਵਣ ਦੀ ਹੈ ਹੋਸ਼ ਭੁਲਾਈ।

ਰਾਵਣ ਦਾ ਰਥ ਚੂਰ ਚੂਰ ਹੋ ਖਿਲਰਿਆ ਉੱਤੇ ਧਰਤੀ,
ਪਰ ਦੂਜੇ ਰੱਥ ਉੱਤੇ ਚੜ੍ਹਕੇ ਸ਼ੁਰੂ ਲੜਾਈ ਕਰਤੀ।
ਸ੍ਰੀ ਰਾਮ ਜੀ ਮੁਨੀ ਅਗਸਤ ਦਾ ਦਿਤਾ ਤੀਰ ਜਾਂ ਛੱਡਿਆ,
ਬਾਣ ਏਹੀ ਸੀ ਕਾਲ ਰਾਵਣ ਦਾ ਵੇਖ ਮੂੰਹ ਉਸ ਦਾ ਅੱਡਿਆ।

ਕਾਲ ਰੂਪ ਬਣ ਰਾਵਣ ਦੇ ਜਾਂ ਸੀਨੇ ਵਿਚੋਂ ਲੰਘਿਆ,
ਚੀਕ ਆਖ਼ਰੀ ਮਾਰੀ ਰਾਵਣ ਪਾਣੀ ਵੀ ਨ ਮੰਗਿਆ।
ਦੜ ਗਾਟੇ ਧਰਤੀ ਤੇ ਡਿੱਗਾ ਪ੍ਰਾਣ ਪੰਖੇਰੂ ਹੋਏ,
ਸ੍ਰੀ ਰਾਮ ਦੀ ਜੈ ਜੈ ਹੋਈ ਖ਼ੁਸ਼ੀ ਦੇ ਗੀਤ ਨੇ ਛੋਹੇ।

ਲੰਕਾ ਦੇ ਵਿਚ ਪੈ ਗਿਆ ਪਿੱਟਣਾਂ ਘਰ ਘਰ ਪਏ ਸਿਆਪੇ,
ਯੁੱਧ ਭੂਮੀ ਵਿਚ ਆਈ ਮੰਦੋਦਰ ਗ਼ਮ ਦੀ ਮੂਰਤ ਜਾਪੇ।
ਰਾਖ਼ਸ਼ ਸਭ ਮਾਰੇ ਗਏ ਯੁਧ ਵਿਚ ਔਰਤਾਂ ਬਾਕੀ ਰਹੀਆਂ,
ਸਾਰੀ ਧਰਤੀ ਹਿਲਦੀ ਜਾਪੇ ਡਰਨ ਘਟਾਵਾਂ ਲਗੀਆਂ।

ਸੀਤਾ ਜੀ ਨੂੰ ਰਾਖਸ਼ਣੀਆਂ ਨੇ ਦੱਸਿਆ ਬਾਗ਼ 'ਚ ਜਾਕੇ,
ਵੈਰੀ ਤੇਰਾ ਗਿਆ ਮਾਰਿਆ ਮਿਲਨਗੇ ਰਾਮ ਜੀ ਆਕੇ।
ਪਾਪੀ ਭਾਈ ਦੇ ਮਰ ਜਾਣੇ ਦਾ ਕਰੇ ਭਬੀਖਣ ਗ਼ਮ ਨਾ,
ਧਰਮ ਅਧਰਮ ਦਾ ਯੁੱਧ ਸੀ ਹੋਇਆ ਹੋਈਆ ਅਖਾਂ ਨਮ ਨਾਂ।

# ਭੁਬੀਖਣ ਨੂੰ ਰਾਜ ਤਿਲਕ

ਰਾਵਣ ਜੰਗ ਮੈਦਾਨ 'ਚ ਮਰਿਆ ਲੋਥਾਂ ਚਾਰ ਚੁਫੇਰੇ,
ਇਹਨਾਂ ਨੂੰ ਸੰਭਾਲਨ ਦੇ ਕੰਮ ਸਭ ਨੇ ਆਪ ਨਬੇੜੇ।
ਸ੍ਰੀ ਰਾਮ ਜੀ ਹੁਕਮ ਇਹ ਕੀਤਾ ਸਦ ਭਬੀਖਣ ਤਾਈਂ,
ਰਾਵਣ ਮਰਿਆ ਆਪਣੇ ਕਰਮੀ ਫ਼ਿਕਰ ਨ ਮਨ ਨੂੰ ਲਾਈਂ।

ਰਾਜ ਤਿਲਕ ਹੋਵੇਗਾ ਤੈਨੂੰ ਲੰਕਾ ਰਾਜ ਸੰਭਾਲੀ,
ਰਾਜ ਭਵਨ ਵਿਚ ਅਸਾਂ ਨਹੀਂ ਜਾਣਾਂ ਹਰ ਸੰਕਟ ਨੂੰ ਟਾਲੀਂ।
ਲਛਮਣ ਭਾਈ ਨੇ ਨਾਲ ਤੇਰੇ ਜਾ ਸਾਰੇ ਕੰਮ ਨਿਪਟਾਣੇ,
ਮਰਯਾਦਾ ਸਭ ਕਰੇਗਾ ਪੂਰੀ ਸਭ ਕੰਮ ਰਾਸ ਲਿਆਣੇ।

ਖ਼ੁਸ਼ ਸੀ ਬੜਾ ਭਬੀਖਣ ਕਿਉਂਕਿ ਲੰਕਾ ਰਾਜ ਸੀ ਪਾਇਆ,
ਦੂਜੇ ਬਦਨਾਮੀ ਦਾ ਟਿਕਾ ਲੰਕਾ ਮਥਿਓਂ ਲਾਹਿਆ।
ਸ੍ਰੀ ਰਾਮ ਜੀ ਨੇ ਲਛਮਣ ਤੇ ਬਾਨਰ ਆਗੂ ਸਾਰੇ,
ਲੰਕਾ ਸ਼ਹਿਰ ਦੇ ਵਲ ਨੂੰ ਤੋਰੇ ਤੁਰੇ ਖ਼ੁਸ਼ੀ ਦੇ ਮਾਰੇ।

ਲੰਕਾ ਸ਼ਹਿਰ 'ਚ ਪੁਜ ਭਬੀਖਣ ਤਾਈਂ ਰਾਜ ਦਵਾਇਆ,
ਉਹ ਚਾਹੁੰਦਾ ਸੀ ਤਿਲਕ ਰਾਮ ਜੀ ਹਥੀਂ ਜਾਂਦਾ ਲਾਇਆ।
ਪਰ ਮਰਯਾਦਾ ਸੀ ਬਨਬਾਸੀ ਨਹੀਂ ਭਵਨ ਵਿਚ ਜਾਂਦੇ,
ਸ੍ਰੀ ਰਾਮ ਜੀ ਇਹ ਮਰਯਾਦਾ ਪੂਰੀ ਹੈਣ ਨਿਭਾਂਦੇ।

ਹਨੂੰਮਾਨ ਨੂੰ ਸ੍ਰੀ ਰਾਮ ਜੀ ਸੀਤਾ ਪਾਸ ਹੈ ਘੱਲਿਆ,
ਦੱਸਿਆ ਉਸ ਨੇ ਲੰਕਾ ਯੁੱਧ ਹੁਣ ਗਿਆ ਹੈ ਮਾਤਾ ਠੱਲਿਆ।
ਰਾਵਣ ਤਾਂ ਹੈ ਗਿਆ ਮਾਰਿਆ ਯੁੱਧ ਗਿਆ ਹੈ ਜਿੱਤਿਆ,
ਕੁੰਭ ਕਰਨ ਨੂੰ ਸ੍ਰੀ ਰਾਮ ਦੇ ਬਾਣਾਂ ਨੇ ਹੈ ਸਿੱਧਿਆ।

ਇੰਦਰ ਜੀਤ ਤੇ ਮੇਘ ਨਾਥ ਨੂੰ ਲਛਮਣ ਪਾਰ ਬੁਲਾਇਆ,
ਸਾਰੇ ਰਾਖ਼ਸ਼ ਗਏ ਨੇ ਮਾਰੇ ਦੇਣ ਵਧਾਈ ਆਇਆ।
ਰਾਮ ਜੀ ਭਗਤ ਭਬੀਖਣ ਤਾਈਂ ਰਾਜ ਬਖਸ਼ਿਆ ਸਾਰਾ,
ਕਿਸੇ ਦਾ ਵੀ ਹੁਣ ਡਰ ਭੌ ਨਾਹੀਂ ਹੋਇਆ ਹੈ ਛੁਟਕਾਰਾ।

ਸੀਤਾ ਜੀ ਇਹ ਖ਼ਬਰ ਸੁਣੀ ਤਾਂ ਬਹੁਤ ਬਹੁਤ ਖ਼ੁਸ਼ ਹੋਏ,
ਧਰਮ ਪੁਤਰ ਮਹਾਬੀਰ ਸੁਣੋ ਹੁਣ ਮੈਨੂੰ ਫਿਕਰ ਨ ਕੋਏ।
ਸ੍ਰੀ ਰਾਮ ਦੇ ਚਰਨਾਂ ਵਿਚ ਇਹ ਮੇਰੀ ਅਰਜ਼ ਗੁਜ਼ਾਰੋ,
ਮੈਨੂੰ ਆਪਣੇ ਪਾਵਨ ਚਰਨਾਂ ਦਾ ਹੁਣ ਦਿਓ ਦੀਦਾਰੋ।

ਤੜਪ ਤੜਪ ਕੇ ਦਾਸੀ ਨੇ ਇਹ ਬਿਰਹਾ ਦਿਵਸ ਲੰਘਾਏ,
ਕਦੋਂ ਸੁਭਾਗਾ ਦਿਨ ਆਵੇਗਾ ਦਰਸ਼ਨ ਜਦ ਹੋ ਜਾਏ।
ਸੀਤਾ ਜੀ ਦਾ ਸੁਖ ਸੁਨੇਹਾ ਰਾਮ ਜੀ ਤਕ ਪੁਚਾਇਆ,
ਲਛਮਣ ਅੰਗਦ ਭਬੀਖਣ ਤਾਈਂ ਸੀਤਾ ਵਲ ਘਲਾਇਆ।

ਕਿਹਾ ਕਿ ਪਾਲਕੀ ਸੋਹਣੀ ਦੇ ਵਿਚ ਸੀਤਾ ਜੀ ਨੂੰ ਲਿਆਓ,
ਲੂੰ ਲੂੰ ਮੇਰਾ ਯਾਦ ਹੈ ਕਰਦਾ ਜਾਓ ਦੇਰ ਨ ਲਾਓ।
ਉਸ ਦੇ ਬਦਲੇ ਇਤਨਾ ਵੱਡਾ ਯੁੱਧ ਹੈ ਵੇਖੋ ਹੋਇਆ,
ਸੀਤਾ ਜੀ ਆਏ ਤਾਂ ਰੋ ਰੋ ਚਰਨਾਂ ਨੂੰ ਹੈ ਧੋਇਆ।

## ਸੀਤਾ ਜੀ ਦੀ ਪ੍ਰੀਖਿਆ

ਵੇਖਣ ਲਈ ਪਵਿਤਰਤਾ ਨੂੰ ਸ੍ਰੀ ਰਾਮ ਜੀ ਚਾਹਿਆ,
ਸੀਤਾ ਜੀ ਨੂੰ ਅਗਨ ਪ੍ਰੀਖਿਆ ਵਿਚ ਰਾਮ ਜੀ ਪਾਇਆ।

ਸੀਤਾ ਜੀ ਨੇ ਕਿਹਾ ਕਿ ਲਛਮਣ ਸੁਆਮੀ ਜੋ ਕੁੱਝ ਕਹਿੰਦੇ,
ਅਗਨੀ ਕਰੋ ਤਿਆਰ ਦਬਾ ਦਬ ਕਿਵੇਂ ਮੇਰੇ ਕੱਖ ਰਹਿੰਦੇ।
ਚਿਖਾ ਤਿਆਰ ਕਰੀ ਲਛਮਣ ਨੇ ਅਗਨੀ ਪਰਗਟ ਹੋਈ,
ਸੀਤਾ ਜੀ ਫਿਰ ਪਾਸ ਚਿਖਾ ਦੇ ਛੇਤੀ ਆਣ ਖਲੋਈ।

ਬੇਨਤੀ ਕੀਤੀ ਅਗਨੀ ਮਾਤਾ ਸਭ ਕੁਝ ਤੁਸੀਂ ਤਾਂ ਜਾਣੋਂ,
ਮੇਰੀ ਸ਼ੁੱਧਤਾ ਅਤੇ ਅਸ਼ੁਧਤਾ ਨੂੰ ਤੁਸੀਂ ਹੀ ਬਸ ਪਛਾਣੋ।
ਮੇਰੇ ਵਿਚ ਜੇ ਕੋਈ ਵੀ ਮਾਤਾ ਨੁਕਸ ਰਤੀ ਭਰ ਹੋਵੇ,
ਸਾੜ ਕੇ ਮੈਨੂੰ ਸੁਆਹ ਕਰ ਦੇਣਾਂ ਗਲ ਨ ਕੋਈ ਛੋਹਵੇ।

ਬਲਦੀ ਚਿਖਾ 'ਚ ਸੀਤਾ ਜੀ ਨੇ ਛਾਲ ਜ਼ੋਰ ਦੀ ਮਾਰੀ,
ਨਹੀਂ ਸਾੜਿਆ ਅਗਨੀ ਮਾਤਾ ਪ੍ਰੀਖਿਆ ਹੋਈ ਭਾਰੀ।
ਦੇਹ ਧਾਰੀ ਫਿਰ ਅਗਨੀ ਮਾਤਾ ਸੀਤਾ ਦਾ ਹੱਥ ਫੜਿਆ,
ਸ੍ਰੀ ਰਾਮ ਹੱਥ ਹੱਥ ਫੜਾਇਆ ਐਸਾ ਕੌਤਕ ਕਰਿਆ।

ਸਭ ਦੀ ਹੋਈ ਤਸੱਲੀ ਪੂਰੀ ਜੈ ਜੈ ਸੀਤਾ ਹੋਈ,
ਆਕਾਸ਼ਾਂ ਤੋਂ ਫੁਲ ਸਨ ਬਰਸੇ ਸ਼ੱਕ ਦੀ ਮੈਲ ਜਾਂ ਧੋਈ।
ਸ੍ਰੀ ਰਾਮ ਦੀ ਖ਼ੁਸ਼ੀ ਦਾ ਕੋਈ ਅੰਤ ਕਿਸੇ ਨ ਆਵੇ,
ਵੇਖ ਪਵਿਤਰਤਾ ਸੀਤਾ ਦੀ ਸ਼ਾਂਤੀ ਮਨ ਬਹਿਲਾਵੇ।

## ਲੰਕਾ ਤੋਂ ਵਾਪਸ ਆਉਣਾਂ

ਸ੍ਰੀ ਰਾਮ ਜੀ ਲੰਕਾ ਛੱਡਣ ਦੀ ਜਾਂ ਕਰੀ ਤਿਆਰੀ,
ਆਣ ਭਬੀਖਣ ਚਰਨਾਂ ਦੇ ਵਿਚ ਹੱਥ ਬੰਨ੍ਹ ਅਰਜ਼ ਗੁਜ਼ਾਰੀ।
ਪ੍ਰਭੂ ਜੀ ਤੁਸਾਂ ਨੇ ਮਾਰ ਕੇ ਰਾਵਣ ਬੜਾ ਹੈ ਜੱਸ ਕਮਾਇਆ,
ਮੈਂ ਹਾਂ ਦੀਨ ਮਲੀਨ ਕਬੁਧ੍ਹ ਨੀਚ ਦਾ ਮਾਂਨ ਵਧਾਇਆ।

ਕਿਰਪਾ ਕਰੋ ਤੇ ਲੰਕਾ ਚੱਲ ਕੇ ਕਰੋ ਪਵਿਤਰ ਘਰ ਨੂੰ,
ਜੁਧ ਦਾ ਲਾਹੋ ਥਕੇਵਾਂ ਚਲ ਕੇ ਸ਼ਾਂਤ ਕਰੋ ਅੰਦਰ ਨੂੰ।
ਮਹਿਲ ਖ਼ਜ਼ਾਨੇ ਚਲ ਕੇ ਵੇਖੋ ਵੰਡੋ ਮਾਇਆ ਰੱਜ ਕੇ,
ਬਾਨਰ ਸੂਰਮਿਆਂ ਨੂੰ ਦੇਵੋ ਲੜੇ ਬੜੇ ਭੱਜ ਭੱਜ ਕੇ।

ਮੈਨੂੰ ਆਪਣੇ ਨਾਲ ਅਜੁਧਿਆ ਪ੍ਰਭੂ ਜੀ ਲੈ ਕੇ ਚੱਲੋ,
ਡੋਲ ਰਹੇ ਮੇਰੇ ਤਨਮਨ ਨੂੰ ਆਪਣਾਂ ਹਥ ਦੇ ਠੱਲੋ।
ਸ੍ਰੀ ਰਾਮ ਫਰਮਾਇਆ ਵੀਰੇ! ਤੇਰਾ ਸਭ ਕੁਝ ਮੇਰਾ,
ਵੰਡਣ ਦੀ ਤਾਂ ਲੋੜ ਨ ਕੋਈ ਕਰਿਓ ਰਾਜ ਚੰਗੇਰਾ।

ਮੇਰਾ ਵੀ ਹੁਣ ਰਹਿਣਾਂ ਏਥੇ ਬਹੁਤ ਕਠਨ ਹੈ ਹੋਇਆ,
ਭਰਤ ਤਪਸਵੀ ਬਣ ਰਾਹਾਂ ਤੇ ਬੈਠਾ ਚੈਣ ਹੈ ਖੋਇਆ।
ਰਤਾ ਵੀ ਦੇਰ ਨਾਲ ਜੇ ਪੁਜਿਆ ਕੋਈ ਅਨਰਥ ਹੋ ਜਾਣਾਂ,
ਆਪਣੇ ਪ੍ਰਾਣ ਤਿਆਗ ਉਸ ਦੇਣੇ ਰਹਿਣਾਂ ਨਹੀਂ ਠਿਕਾਣਾਂ।

ਰਾਜ ਕਰੋ ਅੰਨਦ ਪੂਰਵਕ ਮੇਰੇ ਗ੍ਰਿਹਿ ਤੁਸੀਂ ਆਉਣਾਂ,
ਭਾਰੀ ਠਾਠ ਬਣਾ ਕੇ ਆਪਣਾਂ ਲੋਕਾਂ ਨੂੰ ਦਿਖਲਾਉਣਾਂ।
ਚਰਨ ਪਕੜ ਕੇ ਸ੍ਰੀ ਰਾਮ ਨੇ ਖ਼ੁਸ਼ੀ ਦੇ ਹੰਝੂ ਕੇਰੇ,
ਮਹਿਲਾਂ ਵਿਚੋਂ ਕੀਮਤੀ ਗਹਿਣੇ ਚਰਨਾਂ ਵਿਚ ਬਖੇਰੇ।

ਪੁਸ਼ਪਕ ਇਕ ਬਿਬਾਨ ਸੀ ਉਸ ਵਿਚ ਭਰ ਕੇ ਸਭ ਕੁਝ ਲਿਆਇਆ,
ਹੁਕਮ ਹੋਇਆ ਕਿ ਬਾਨਰ ਸੈਣਾਂ ਵਿਚ ਵੰਡੋ ਇਹ ਮਾਇਆ।
ਏਸ ਬਿਬਾਨ ਨੂੰ ਵਿਚ ਆਕਾਸ਼ ਦੇ ਉੱਚਾ ਬਹੁਤ ਲਿਜਾ ਕੇ,
ਗਹਿਣੇ ਸਭੀ ਖਲਾਰ ਦਿਓ ਇਹ ਝੋਲੀਆਂ ਦੇ ਵਿਚ ਪਾਕੇ।

ਬਾਨਰ ਸੈਣਾਂ ਤਾਈਂ ਇਹੀ ਇਨਾਮ ਮਿਲੇਗਾ ਆਪੇ,
ਮੰਨਿਆ ਹੁਕਮ ਭਬੀਖਣ ਨੇ ਜੋ ਫਰਕ ਨ ਕੋਈ ਜਾਪੇ।
ਬਹੁਮੁਲੇ ਗਹਿਣੇ ਤੇ ਕਪੜੇ ਮਿਲੇ ਜਾਂ ਸੈਣਾਂ ਤਾਈਂ,
ਖ਼ੁਸ਼ੀ ਦਾ ਪਾਰਾਵਾਰ ਰਿਹਾ ਨ ਰਾਮ ਕੀਰਤੀ ਗਾਈ।

ਸ੍ਰੀ ਰਾਮ ਜੀ ਬਾਨਰ ਸੈਣਾਂ ਨੂੰ ਪ੍ਰੰਸਨ ਕਰ ਲੀਤਾ,
ਕਸ਼ਕੰਧਾ ਵਲ ਤਕਿਆ ਸਭ ਨੂੰ ਧੰਨਵਾਦ ਵੀ ਕੀਤਾ।
ਆਪ ਉਹ ਲਛਮਣ ਨਾਲ ਹੀ ਸੀਤਾ ਵਿਚ ਬਬਾਨ ਦੇ ਬਹਿ ਗਏ,
ਸ੍ਰੀ ਸੁਗ੍ਰੀਵ ਤੇ ਅੰਗਦ ਭਬੀਖਣ ਹਨੂੰਮਾਨ ਵੀ ਬਹਿ ਗਏ।

ਜਾਮਾਂ ਵੰਤ ਅਰ ਨੀਲ ਤੇ ਨਲ ਵੀ ਨਾਲ ਸਵਾਰੀ ਕੀਤੀ,
ਪੁਸ਼ਪਕ ਉੱਤੇ ਚੜ੍ਹ ਕੇ ਸਭ ਨੇ ਉੱਚ ਉਡਾਰੀ ਲੀਤੀ।
ਸ੍ਰੀ ਰਾਮ ਨੇ ਸੀਤਾ ਜੀ ਨੂੰ ਜੁੱਧ ਅਸਥਾਨ ਵਖਾਏ,
ਜਿੱਥੇ ਮੇਘਨਾਥ ਨੂੰ ਲਛਮਣ ਦਿੱਤਾ ਧਰਤ ਲਟਾਏ।

ਹਨੂੰਮਾਨ ਸੁਗ੍ਰੀਵ ਨੇ ਏਥੇ ਰਾਖ਼ਸ਼ ਮਾਰ ਮੁਕਾਏ,
ਸ੍ਰੀ ਰਾਮ ਨੇ ਬਾਣਾ ਨਾਲ ਸੀ ਰਾਵਣ ਦਿਯਾ ਮੁਕਾਏ।
ਏਥੇ ਹੀ ਸਾਗਰ ਦੇ ਕੰਢੇ ਸੈਣਾਂ ਛਾਉਣੀ ਪਾਈ,
ਇਹ ਸੁਗ੍ਰੀਵ ਦੀ ਰਾਜਧਾਨੀ ਕਸਕੰਧਾ ਪੁਰੀ ਹੈ ਆਈ।

ਉਡਦੇ ਹੋਏ ਵਿਮਾਨ 'ਚੋਂ ਪ੍ਰਭੂ ਨੇ ਸਭੀ ਸਥਾਨ ਵਖਾਏ,
ਸੀਤਾ ਹਰਣ ਦੇ ਪਿਛੋਂ ਜਿੱਥੇ ਰਾਮ ਜੀ ਫੇਰੇ ਪਾਏ।
ਸੀਤਾ ਜੀ ਸੁਆਮੀ ਦੇ ਦਰਸ਼ਨ ਕਰ ਕਰ ਗਦਗਦ ਹੋਏ,
ਜੋ ਜੋ ਦੁੱਖ ਹੋਏ ਸੀ ਹੁਣ ਤੱਕ ਮਨ ਵਿਚ ਰਿਹਾ ਨ ਕੋਏ।

ਆਕਾਸ਼ਾਂ ਵਿਚ ਇਹ ਵਿਮਾਨ ਸੀ ਉੱਚਾ ਉੱਡਦਾ ਜਾਂਦਾ,
ਪਰਬਤ ਝੀਲਾਂ ਤੇ ਖੇਤਾਂ ਦੇ ਉੱਤੋਂ ਦ੍ਰਿਸ਼ ਵਖਾਂਦਾ।
ਚਲਦੇ ਚਲਦੇ ਰਿਸ਼ੀ ਅਗਸਤ ਦਾ ਆਸ਼ਰਮ ਨਜ਼ਰੀਂ ਆਇਆ,
ਸ੍ਰੀ ਰਾਮ ਵਿਮਾਨ ਨੂੰ ਉਥੇ ਕਰ ਕੇ ਹੁਕਮ ਲੁਹਾਇਆ।

ਸਭ ਨੇ ਰਿਸ਼ੀਆਂ ਤੇ ਮੁਨੀਆਂ ਦੇ ਪਾਵਨ ਦਰਸ਼ਨ ਕੀਤੇ,
ਦਰਸ਼ਨ ਕਰਕੇ ਸਭ ਨੇ ਬਹੁਤੇ ਅਸ਼ੀਰਵਾਦ ਫਿਰ ਲੀਤੇ।
ਉਡਿਆ ਫੇਰ ਵਿਮਾਨ ਉਥੋਂ ਵੀ ਵਿਚ ਬੈਠ ਗਏ ਸਾਰੇ,
ਤ੍ਰਬੇਣੀ ਦਾ ਦਰਸ਼ਨ ਸੀਤਾ ਜੀ ਕਰ ਲਏ ਨਜ਼ਾਰੇ।

ਗੰਗਾ ਮਾਈ ਦੇ ਦਰਸ਼ਨ ਹੋਏ ਜਿੱਥੇ ਸੀਤਾ ਮਾਤਾ,
ਰਾਜ਼ੀ ਬਾਜ਼ੀ ਮੁੜਣ ਦੀ ਖਾਤਰ ਗਈ ਸੀ ਕਰ ਅਰਦਾਸਾ।
ਗੰਗਾ ਨਦੀ ਦੇ ਕੰਢੇ ਉੱਤੇ ਫੇਰ ਵਿਮਾਨ ਨੂੰ ਲਾਹਿਆ,
ਗੰਗਾ ਵਿਚ ਇਸ਼ਨਾਨ ਸਾਰਿਆਂ ਕਰਕੇ ਮਨ ਤ੍ਰਿਪਤਾਇਆ।

ਚੌਦਾਂ ਸਾਲ ਬਨਬਾਸ ਦਾ ਕੇਵਲ ਇਕ ਦਿਨ ਬਾਕੀ ਰਹਿੰਦਾ,
ਪੁਰੀ ਅਜੁਧਿਆ ਕਦੋਂ ਅਪੜੀਏ ਹਰ ਇਕ ਦਾ ਮਨ ਕਹਿੰਦਾ।
ਸ੍ਰੀ ਰਾਮ ਜੀ ਹਨੂੰਮਾਨ ਨੂੰ ਇਹ ਫਿਰ ਆਗਿਆ ਕੀਤੀ,
ਬ੍ਰਹਮਣ ਵੇਸ 'ਚ ਜਾਓ ਅਜੁਧਿਆ ਪਤਾ ਕਰੋ ਕੀ ਨੀਤੀ।

## ਰਾਮ ਭਰਤ ਮਿਲਾਪ

ਏਸ ਵਿਸ਼ਾਲ ਸੰਸਾਰ ਦੇ ਅੰਦਰ ਭਾਈ ਨੇ ਗਿਣਤੀਓਂ ਬਾਹਰੇ,
ਭਰਤ ਜਿਹਾ ਨਾਂ ਮਿਲੇਗਾ ਭਾਈ ਭਾਲ ਕੇ ਵੇਖੋ ਸਾਰੇ।
ਮਿਲਿਆ ਰਾਜ ਨਹੀਂ ਪਰ ਕੀਤਾ ਰਾਜ ਦੀ ਸੇਵਾ ਕੀਤੀ,
ਵੱਡੇ ਭਰਾ ਨੂੰ ਮਿਲਨ ਦੀ ਇਛਿਆ ਵਿਚ ਹਰ ਘੜੀ ਹੈ ਬੀਤੀ।

ਚੌਦਾਂ ਸਾਲ ਨਗਰੀਓਂ ਬਾਹਰ ਰਿਹਾ ਉਹ ਕੁਟੀਆ ਪਾ ਕੇ,
ਵਾਂਗ ਸਾਧੂਆਂ ਹਰ ਵੇਲੇ ਹੀ ਰਾਮ ਦਾ ਨਾਮ ਧਿਆਕੇ।
ਸ੍ਰੀ ਰਾਮ ਤੇ ਲਛਮਣ ਸੀਤਾ ਰਾਜ ਅਜੁਧਿਆ ਪੁੱਜੇ,
ਗੰਗਾ ਜਲ ਵਿਚ ਸਾਰੇ ਹੀ ਸਨ ਇਸ਼ਨਾਨਾਂ ਵਿਚ ਰੁੱਝੇ।

ਓਦੋਂ ਭਰਤ ਦੀ ਕੁਟੀਆ ਦੇ ਵਿਚ ਸਾਰੇ ਮੰਤਰੀ ਆਏ,
ਸ੍ਰੀ ਰਾਮ ਦੇ ਆਉਣ ਦੀ ਚਰਚਾ ਕਰਦੇ ਬੈਠ ਸਥਾਏ।
ਹੋਏ ਵਿਆਕੁਲ ਭਰਤ ਜੀ ਬੋਲੇ ਇਕ ਦਿਨ ਰਿਹਾ ਏ ਬਾਕੀ,
ਚੌਦਾ ਲਾਲ ਖ਼ਤਮ ਹੋ ਚੱਲੇ ਪ੍ਰਭੂ ਦੀ ਆਈ ਨ ਪਾਤੀ।

ਨ ਉਹ ਆਪ ਅਜੇ ਤਕ ਆਏ ਨਹੀਂ ਸੁਨੇਹਾ ਘੱਲਿਆ,
ਇੰਤਜ਼ਾਰ ਵਿਚ ਸ੍ਰੀ ਰਾਮ ਦਾ ਨਾਮ ਲੈ ਤਨਮਨ ਠੱਲਿਆ।
ਬਾਹਰ ਅਜੁਧਿਆ ਨਗਰੀ ਤੋਂ ਮੈਂ ਧੂਣੀ ਬੜੀ ਰਮਾਈ,
ਰਾਜ ਤਖ਼ਤ ਤੇ ਰਖ ਖੜਾਵਾਂ ਹਰ ਇਕ ਘੜੀ ਲੰਘਾਈ।

ਪਹਿਰੇਦਾਰਾਂ ਵਾਂਗੂ ਮੈਂ ਹੈ ਰਾਜ ਦੀ ਰਖਿਆ ਕੀਤੀ,
ਮੈਨੂੰ ਪਤੈ ਕਿ ਮੇਰੀ ਹੁਣ ਤਕ ਘੜੀ ਕਿਵੇਂ ਹੈ ਬੀਤੀ।
ਪਰ ਇਕ ਦਿਨ ਨਿਕਲਣਾਂ ਮੁਸ਼ਕਿਲ ਮੇਰੇ ਲਈ ਹੈ ਜੀਣਾਂ,
ਚੌਦਾਂ ਸਾਲ ਲੰਘਣ ਤੋਂ ਪਿੱਛੋਂ ਇਕ ਪਲ ਮੈਂ ਨਹੀਂ ਜੀਣਾਂ।

ਚਿਖਾ ਤਿਆਰ ਕਰੋ ਸ਼ਤਰੂਘਨ ਕਲ ਜੇ ਰਾਮ ਨ ਆਏ,
ਸੜ ਜਾਣੈ ਮੈਂ ਚਿਖਾ ਦੇ ਅੰਦਰ ਜੇ ਨ ਦਰਸ ਦਿਖਾਏ।
ਹੱਥ ਜੋੜ ਕੇ ਕਿਹਾ ਸਭੀ ਨੇ ਇਕ ਦਿਨ ਹੋਰ ਉਡੀਕੋ,
ਅੰਤਰ ਜਾਮੀ ਆਉਣ ਜ਼ਰੂਰੀ ਇਹ ਵਿਸ਼ਵਾਸ਼ ਉਲੀਕੋ।

ਉਸੇ ਵਕਤ ਹੀ ਭਰਤ ਦੀ ਸੱਜੀ ਬਾਂਹ ਤੇ ਅੱਖ ਹੈ ਫਰਕੀ,
ਖ਼ੁਸ਼ੀ ਨਾਲ ਉੱਛਲ ਕੇ ਆਖੇ ਸਮਝ ਨਿਰਾਸ਼ਾ ਸਰਕੀ।
ਇਹ ਸ਼ੁਭ ਸ਼ਗਨ ਹੈ ਕਿਸੇ ਪਿਆਰੇ ਮਿਲਣਾਂ ਆ ਕੇ ਛੇਤੀ,
ਮੇਰਾ ਪਿਆਰਾ ਰਾਮ ਆਏਗਾ ਹੋਣ ਨ ਦੇਗਾ ਹੇਠੀ।

ਮੈਨੂੰ ਮਰਨ ਨਹੀਂ ਉਸ ਦੇਣਾਂ ਮਨ ਵਿਚ ਬੜਾ ਭਰੋਸਾ,
ਬਹੁਤ ਹੀ ਛੇਤੀ ਰਾਮ ਨੇ ਆਉਣਾਂ ਮਰਾਂਗਾ ਨਹੀਂ ਬੇ ਦੋਸਾ।
ਭਰਤ ਦੇ ਮਨ ਵਿਚ ਨੱਚ ਰਹੀਆਂ ਸਨ ਕਿਰਨਾਂ ਅਤੀ ਸੁਨਹਿਰੀ,
ਬਰਾਹਮਣ ਰੂਪ 'ਚ ਹਨੂੰਮਾਨ ਹੈ ਆਇਆ ਸਿਖਰ ਦੁਪਹਿਰੀ।

ਹਨੂੰਮਾਨ ਨੇ ਡਿੱਠਾ ਭਰਤ ਸੀ ਬੈਠੇ ਕੁਸ਼ਾ ਦੇ ਉੱਤੇ,
ਸ੍ਰੀ ਰਾਮ ਦੇ ਚਰਨੀ ਧਿਆਨ ਹੈ ਲਾਇਆ ਨਹੀਂ ਹਨ ਸੁੱਤੇ।
ਸਰੀਰ ਹੈ ਦੂਰ ਬਲ ਪੀਲਾ ਚਿਹਰਾ ਨਾਮ ਨੇ ਹੌਲੀ ਲੈਂਦੇ,
ਬਹੁਤ ਪ੍ਰਸੰਨ ਵੇਖ ਕੇ ਹੋਏ ਹਨੂੰਮਾਨ ਫਿਰ ਕਹਿੰਦੇ।

ਭਰਤ ਜੀ ਸੰਕਟ ਤੁਸਾਂ ਦਾ ਤਕਿਆ ਸ੍ਰੀ ਰਾਮ ਜੀ ਆਉਂਦੇ,
ਪੁੱਛਿਆ ਖ਼ੁਸ਼ ਹੋ ਭਰਤ ਨੇ ਕਿੱਥੇ ਕਦ ਨੇ ਦਰਸ ਦਿਖਾਉਂਦੇ।
ਹਨੂੰਮਾਨ ਨੇ ਕਿਹਾ ਭਰਤ ਜੀ ਯਾਦ ਜਿਨ੍ਹਾਂ ਨੂੰ ਕਰਦੇ,
ਤੁਸਾਂ ਦੀ ਜੋ ਇਹ ਹੋਈ ਹਾਲਤ ਰਹੇ ਹੋ ਬਿਰਹਾ ਜਰਦੇ।

ਸ੍ਰੀ ਰਾਮ ਚੰਦ ਮਹਾ ਪ੍ਰਭੂ ਜੀ ਛੇਤੀ ਸਮਝੋ ਆਏ,
ਤੁਸਾਂ ਦੀ ਹਾਲਤ ਬਾਰੇ ਜਾਣਨ, ਜਾਣਨ ਹਾਰ ਅਖਵਾਏ।
ਭਰਤ ਦੀ ਖ਼ੁਸ਼ੀ ਦਾ ਅੰਤ ਰਿਹਾ ਨ ਪੁਛਿਆ ਬਰਾਹਮਣ ਤਾਈਂ,
ਕੌਣ ਤੁਸੀਂ ਹੋ ਸ੍ਰੀ ਮਾਨ ਜੀ ਜਿਨ੍ਹਾਂ ਇਹ ਖ਼ਬਰ ਸੁਣਾਈ।

ਹੱਸ ਕੇ ਬੋਲੇ ਹਨੂੰਮਾਨ ਜੀ ਪੱਕਾ ਦਾਸ ਤੁਹਾਡਾ,
ਮੈਂ ਹਾਂ ਹਨੂੰਮਾਨ ਤੁੱਛ ਸੇਵਕ ਵੇਸ ਬ੍ਰਾਹਮਣ ਸਾਧਾ।
ਤੁਸਾਂ ਪਛਾਣਿਆ ਮੈਨੂੰ ਨਾਹੀਂ ਪਹਿਲਾਂ ਵੀ ਸੀ ਆਇਆ,
ਭਰਤ ਦੀ ਖ਼ੁਸ਼ੀ ਦੀ ਹੱਦ ਰਹੀ ਨ ਘੁਟ ਕੇ ਗਲੇ ਲਗਾਇਆ।

ਦੋਹਾਂ ਦੀਆਂ ਅਖਾਂ ਦੇ ਵਿਚੋਂ ਖ਼ੁਸ਼ੀ ਦੇ ਅਥਰੂ ਵੱਗੇ,
ਸ੍ਰੀ ਰਾਮ ਦੇ ਦੋਵੇਂ ਸੇਵਕ ਅਜ ਮਿਲਨ ਨੇ ਲੱਗੇ।
ਹਨੂੰਮਾਨ ਨੇ ਕਿਹਾ ਪ੍ਰਭੂ ਦੀ ਚਰਨ ਪ੍ਰੀਤ ਜੀ ਮਿਲ ਜੈ,
ਹੋਰ ਨਹੀਂ ਕੁਝ ਚਾਹੀਦਾ ਮੈਨੂੰ ਮਨ ਕੰਵਲ ਜੇ ਖਿਲ ਜੈ।

ਭਰਤ ਕਹੇ ਕਿ ਹਨੂੰਮਾਨ ਜੀ ਪ੍ਰਭੂ ਦੇ ਬਚਨ ਸੁਣਾਓ,
ਰਹੇ ਕਿਵੇਂ ਬਨਬਾਸ ਦੇ ਵਿਚ ਉਹ ਕਿਥੇ ਹਨ ਬਤਲਾਓ।
ਹਨੂੰਮਾਨ ਸੁਣਾਵਨ ਲਗਾ ਸ਼ਤਰੂ ਘਨ ਵੀ ਆਇਆ,
ਸ੍ਰੀ ਰਾਮ ਦਾ ਆਉਣਾ ਸੁਣਕੇ ਪੂਰਾ ਮਨ ਬਿਗਸਾਇਆ।

ਖੀਵਾ ਹੋ ਕੇ ਸੁਖ ਸੁਨੇਹਾ ਮਾਤਾਵਾਂ ਨੂੰ ਦੇਂਦਾ,
ਆਉਣ ਦੀ ਖ਼ਬਰ ਸ਼ਹਿਰ ਵਿਚ ਪੁੱਜੀ ਸ਼ਹਿਰ ਹੈ ਖ਼ੁਸ਼ੀ ਕਰੇਂਦਾ।
ਸਭ ਦੇ ਚਿਹਰਿਆਂ ਉੱਤੇ ਫਿਰ ਗਈ ਖ਼ੁਸ਼ੀ ਦੀ ਗੂੜ੍ਹੀ ਲਾਲੀ,
ਸ੍ਰੀ ਰਾਮ ਦੇ ਸੁਆਗਤ ਵਿਚ ਸੀ ਸਭ ਨੇ ਸੁਰਤ ਸੰਭਾਲੀ।

ਨਵੀਂ ਵਿਆਹੀ ਵਹੁਟੀ ਵਾਂਗੂ ਸ਼ਹਿਰ ਨੂੰ ਖ਼ੂਬ ਸਜਾਇਆ,
ਰਾਜ ਵੱਲੋਂ ਵੀ ਸ਼ਾਹੀ ਸੁਆਗਤ ਦਾ ਹੈ ਹੁਕਮ ਸੁਣਾਇਆ।
ਹਰ ਪਾਸੇ ਹੀ ਸ੍ਰੀ ਰਾਮ ਦੀ ਜੈ ਜੈ ਕਾਰ ਸੁਣੀਵੇ,
ਸਭ ਪਖੋਂ ਹੀ ਜੀਕਰ ਸਾਰਾ ਸ਼ਹਿਰ ਅੰਨਦਤ ਥੀਵੇ।

ਸ਼ਹਿਰਾਂ ਦੀਆਂ ਸੁਆਣੀਆਂ ਸਭੇ ਦੇਣ ਵਧਾਈਆਂ ਆਈਆਂ,
ਮਾਤਾਵਾਂ ਖੁਲੇ ਦਿਲ ਸਭ ਨੂੰ ਦਾਤਾਂ ਬਹੁਤ ਵੰਡਾਈਆਂ।
ਲੋਕਾਂ ਫੜੀ ਸਮੱਗਰੀ ਪੂਜਾ ਫੁਲਾਂ ਟੋਕਰੇ ਲੀਤੇ,
ਥਾਲ ਮਿਠਾਈਆਂ ਦੇ ਭਰ ਤੁਰ ਪੈ ਨਕ ਨਕ ਖ਼ੁਸ਼ੀ ਭਰੀਚੇ।

ਸ਼ਹਿਰੋਂ ਬਾਹਰ ਮੈਦਾਨ ਓਸ ਵਿਚ ਸਾਰੇ ਕੱਠੇ ਹੋਏ,
ਜਿੱਥੇ ਰਾਮ ਬਿਬਾਨ ਉਤਰਨੈ ਮਿਲੀ ਏ ਇਹ ਕਨਸੋਏ।
ਸਭੀ ਉਤਾਵਲੇ ਹੋਏ ਉਡੀਕਨ ਕਦੋਂ ਰਾਮ ਜੀ ਆਉਂਦੇ,
ਭਰਤ ਜੀਤਾਂ ਅੱਖਾਂ ਆਕਾਸ਼ੋਂ ਥੱਲੇ ਹੀ ਨਹੀਂ ਲਾਹੁੰਦੇ।

ਵਿਮਾਨ ਆਕਾਸ਼ 'ਚ ਉੱਡਦਾ ਹੋਇਆ ਲੋਕਾਂ ਨੇ ਜਾਂ ਤੱਕਿਆ,
ਜੈ ਜੈ ਕਾਰ ਹੋਈ ਹਰ ਪਾਸੇ ਝੱਲ ਆਕਾਸ਼ ਨ ਸਕਿਆ।
ਉਤਰਿਆ ਧਰਤੀ ਉੱਤੇ ਜਦੋਂ ਵਿਮਾਨ ਤਾਂ ਲੋਕੀ ਭੱਜੇ,
ਸ੍ਰੀ ਰਾਮ ਦੀ ਜੈ ਜੈ ਕਰਦੇ ਲੋਕੀਂ ਅਜੇ ਨ ਰੱਜੇ।

ਸਭ ਤੋਂ ਪਹਿਲਾਂ ਸ੍ਰੀ ਰਾਮ ਜੀ ਬਾਹਰ ਵਿਮਾਨੋ ਆਏ,
ਭਰਤ ਨੇ ਪ੍ਰਭੂ ਦੇ ਦੌੜ ਕੇ ਚਰਨਾਂ ਨੂੰ ਦੋਵੇਂ ਹੱਥ ਲਾਏ।
ਸ੍ਰੀ ਰਾਮ ਨੇ ਵੀਰ ਭਰਤ ਨੂੰ ਘੁੱਟ ਸੀਨੇ ਸੰਗ ਲਾਇਆ,
ਦੋਹਾਂ ਭਰਾਵਾਂ ਦੇ ਨੈਣਾਂ ਵਿਚ ਹੜ ਹੰਝੂਆਂ ਦਾ ਆਇਆ।

ਇਹ ਸੀ ਇਕ ਮਿਲਾਪ ਅਦੁੱਤੀ ਧੰਨ ਕਹੇ ਹਰ ਕੋਈ,
ਆਕਾਸ਼ਾਂ ਚੋ ਚਾਰ ਚੁਫੇਰੇ ਫੁਲ ਵਰਖਾ ਅਜ ਹੋਈ।
ਸ਼ਤਰੂਘਨ ਨੇ ਵੀ ਭਗਵਾਨ ਦੇ ਚਰਨਾਂ ਨੂੰ ਫੜ ਲੀਤਾ,
ਸ੍ਰੀ ਰਾਮ ਨੇ ਵੀਰ ਆਪਣੇ ਨੂੰ ਘੁਟ ਘੁਟ ਪਿਆਰ ਹੈ ਕੀਤਾ।

ਰਾਜ ਗੁਰੂ ਵਸ਼ਿਸ਼ਟ ਸੁਮਿੰਤਰ ਮਹਾ ਮੰਤਰੀ ਆਇਆ,
ਮਾਤਾਵਾਂ ਵੀ ਤਿੰਨੇ ਆਈਆਂ ਬੜਾ ਹੀ ਸਮਾਂ ਸੁਹਾਇਆ।
ਲਛਮਣ ਤੇ ਸੀਤਾ ਜੀ ਵੀ ਫਿਰ ਬਾਹਰ ਵਿਮਾਨੋਂ ਆਏ,
ਬਾਨਰ ਸੈਣਾਂ ਦੇ ਪਤਵੰਤਿਆਂ ਧਰਤੀ ਚਰਨ ਟਿਕਾਏ।

ਭਗਤ ਭਬੀਖਣ ਤੇ ਸੁਗ੍ਰੀਵ ਨੇ ਦੋਵੇਂ ਗੱਲਾਂ ਕਰਦੇ,
ਪਿਆਰ ਅਜੇਹਾਂ ਦੋ ਭਾਈਆਂ ਦਾ ਦਿੱਸੇ ਨ ਵਿਚ ਉਮਰ ਦੇ।
ਸ੍ਰੀ ਰਾਮ ਜੀ ਸ਼ਸਤਰ ਰਖੇ ਕਿਉਂਕਿ ਹੈ ਮਰਯਾਦਾ,
ਵੱਡਿਆਂ ਨੂੰ ਪ੍ਰਣਾਮ ਜੇ ਕਰਨੀ ਬਿਨ ਸ਼ਸਤਰ ਹੋ ਜਾਂਦਾ।

ਪਹਿਲਾਂ ਗੁਰੂ ਵਸ਼ਿਸਟ ਨੂੰ ਸਭ ਨੇ ਝੁਕ ਪ੍ਰਣਾਮ ਹੈ ਕੀਤਾ,
ਮਹਾ ਮੰਤਰੀ ਅਤੇ ਮਾਤਾਵਾਂ ਦਾ ਵੀ ਪਿਆਰ ਹੈ ਲੀਤਾ।
ਤਿੰਨਾਂ ਹੀ ਮਾਤਾਵਾਂ ਦਾ ਨਹੀਂ ਖ਼ੁਸ਼ੀ ਦਾ ਕੋਈ ਟਿਕਾਣਾ,
ਭਰਤ ਤੇ ਸ਼ਤਰੂਘਨ ਵੀ ਲਛਮਣ ਨੂੰ ਮਿਲਦੇ ਸੰਗ ਸ਼ਾਨਾਂ।

ਫਿਰ ਮਾਤਾਵਾਂ ਸੀਤਾ ਜੀ ਤੋਂ ਜਾਣ ਸਦਕੜੇ ਪਈਆਂ,
ਸ੍ਰੀ ਰਾਮ ਲਛਮਣ ਸੀਤਾ ਤੋਂ ਪਾਣੀ ਵਾਰ ਨੇ ਰਹੀਆਂ।
ਹਰ ਪਾਸੇ ਖ਼ੁਸ਼ੀਆਂ ਹੀ ਖ਼ੁਸ਼ੀਆਂ ਵਿਚ ਅਜੁਧਿਆ ਹੋਈਆਂ,
ਨਹੀਂ ਉਦਾਸ ਕੋਈ ਵੀ ਦਿਸਦਾ ਅਜ ਨੇ ਗ਼ਮੀਆਂ ਖੋਈਆਂ।

ਸ੍ਰੀ ਰਾਮ ਇਸ਼ਾਰਾ ਕੀਤਾ ਭਗਤ ਭਬੀਖਣ ਪਿਆਰਾ,
ਹਨੂੰਮਾਨ ਸੁਗ੍ਰੀਵ ਤੇ ਅੰਗਦ ਨੂੰ ਵੀ ਕਰਨ ਇਸ਼ਾਰਾ।
ਸਭ ਨੇ ਗੁਰੂ ਵਸ਼ਿਸਟ ਜੀਆਂ ਨੂੰ ਨਮਸਕਾਰ ਝੁਕ ਕੀਤੀ,
ਗੁਰੂ ਵਸ਼ਿਸਟ ਤੋਂ ਸਾਰਿਆਂ ਨੇ ਹੀ ਆਸ਼ੀਰਵਾਦ ਹੈ ਲੀਤੀ।

ਸ੍ਰੀ ਰਾਮ ਨੇ ਨਾਲ ਆਇਆਂ ਦੀ ਜਾਣ ਪਛਾਣ ਕਰਾਈ,
ਭਰਤ ਅਤੇ ਸ਼ਤਰੂਘਨ ਨੇੜੇ ਆਕੇ ਮਿਲੇ ਨੇ ਭਾਈ।
ਦੱਸਿਆ ਇਹਨਾਂ ਸੂਰਮਿਆਂ ਨੇ ਜਿੱਤਿਆ ਲੰਕਾ ਤਾਈਂ,
ਇਹ ਮੈਨੂੰ ਸਭ ਬਹੁਤ ਪਿਆਰੇ ਜਿਵੇਂ ਨੇ ਛੋਟੇ ਭਾਈ।

ਸਾਰੇ ਸ਼ਹਿਰ 'ਚ ਥਾਂ ਥਾਂ ਸਭ ਨੇ ਖ਼ੁਸ਼ੀਆਂ ਬਹੁਤ ਮਨਾਈਆਂ,
ਦੀਪ ਮਾਲਾ ਵੀ ਗਈ ਹੈ ਕੀਤੀ ਆਤਸ਼ ਬਾਜ਼ੀਆਂ ਆਈਆਂ।
ਦੀਵਾਲੀ ਤਿਉਹਾਰ ਵੀ ਏਸੇ ਲਈ ਮਨਾਇਆ ਜਾਂਦੈ,
ਸਾਰੇ ਭਾਰਤ ਵਰਸ਼ 'ਚ ਦਿਨ ਇਹ ਯਾਦ ਕਰਾਇਆ ਜਾਂਦੈ।

# ਸ੍ਰੀ ਰਾਮ ਜੀ ਨੂੰ ਤਿਲਕ ਲਗਣਾਂ

ਸ੍ਰੀ ਰਾਮ ਬਨਬਾਸੋਂ ਆਏ ਕੁਝ ਦਿਨ ਖ਼ੁਸ਼ੀਆਂ ਰਹੀਆਂ,
ਇਕ ਦਿਨ ਭਰਤ ਨੇ ਗੁਰੂ ਵਸ਼ਿਸ਼ਟ ਨੂੰ ਇਹ ਅਰਜ਼ਾਂ ਨੇ ਕਹੀਆਂ।
ਸ੍ਰੀ ਰਾਮ ਚੰਦਰ ਜੀ ਤਾਈਂ ਤਿਲਕ ਹੁਣ ਛੇਤੀ ਦਈਏ,
ਕੋਈ ਵੀ ਹੁਣ ਵਿਘਨ ਨਹੀਂ ਹੈ ਸਭ ਨੂੰ ਇਹ ਗਲ ਕਹੀਏ।

ਗੁਰੂ ਦੇਵ ਨੇ ਬਰਾਹਮਣ ਮੰਡਲ ਕੱਠਾ ਕਰਕੇ ਸਾਰਾ,
ਕਿਹਾ ਕਿ ਸ਼੍ਰੀ ਰਾਮ ਜੀ ਤਾਈਂ ਤਿਲਕ ਦਈਏ ਕਰ ਚਾਰਾ।
ਸਾਰੇ ਬਰਾਹਮਣਾਂ ਰਿਸ਼ੀ ਰਾਜ ਦੀ ਗੱਲ ਹੈ ਮੰਨੀ ਛੇਤੀ,
ਕਿਹਾ ਕਿ ਰਿਸ਼ੀਓ ਸ਼ੁਭ ਕਾਰਜ ਇਹ ਕਰੀਏ ਸ਼ਗਨਾਂ ਸੇਤੀ।

ਆਗਿਆ ਲੈ ਕੇ ਰਾਜ ਤਿਲਕ ਦੀ ਲੱਗੀ ਹੋਣ ਤਿਆਰੀ,
ਮੰਤਰੀਆਂ ਤੇ ਸਭੀ ਅਮੀਰਾਂ ਕਰੀ ਦੌੜ ਭੱਜ ਸਾਰੀ।
ਮਹਿਲਾਂ ਦੇ ਵਿਚ ਮਾਤ ਕੁਸ਼ੱਲਿਆ ਸੀਤਾ ਜੀ ਦੇ ਤਾਈਂ,
ਕਰਾ ਇਸ਼ਨਾਨ ਕੀਮਤੀ ਬਸਤਰ ਪਹਿਣੇ ਰਾਣੀਆਂ ਨਿਆਈਂ।

ਹਥੀਂ ਆਪ ਸ਼ਿੰਗਾਰ ਹੈ ਕੀਤਾ ਚਾਵਾਂ ਰੀਝਾਂ ਨਾਲੇ,
ਰੂਪ ਖ਼ੁਸ਼ੀ ਦਾ ਚੜ੍ਹਿਆ ਐਸਾ ਕੁਦਰਤ ਕਰੀ ਕਮਾਲੇ।
ਰਾਜ ਤਿਲਕ ਦੀ ਰਸਮ ਵਾਸਤੇ ਆਮ ਦਰਬਾਰ ਹੈ ਕੀਤਾ,
ਗੁਰੂ ਵਸ਼ਿਸ਼ਟ ਨੇ ਸਭ ਦੇ ਸਾਹਵੇਂ ਇਕ ਸੰਕਲਪ ਹੈ ਲੀਤਾ।

ਮਹਾਰਾਜਾ ਸ੍ਰੀ ਰਾਮ ਚੰਦਰ ਤੇ ਸੀਤਾ ਜੀ ਮਹਾਰਾਣੀ,
ਦੁਹਾਂ ਨੂੰ ਤਖ਼ਤ ਦੇ ਉਪਰ ਬਿਠਾਇਆ ਕੈਸੀ ਘੜੀ ਸੁਹਾਣੀ।
ਵੇਦਾਂ ਵਿਚੋਂ ਮੰਤਰ ਪੜ੍ਹ ਕੇ ਹਥੀਂ ਤਿਲਕ ਲਗਾਇਆ,
ਨਿੱਕੇ ਤਿੰਨ ਭਰਾਵਾਂ ਸੇਵਾ ਦਾਰ ਹੈ ਬਣ ਦਿਖਲਾਇਆ।

ਰਾਜ ਤਿਲਕ ਹੋਇਆ ਮਾਤਾਵਾਂ ਆਰਤੀ ਫੇਰ ਉਤਾਰੀ,
ਮਸਕੀਨਾਂ ਤੇ ਬ੍ਰਾਹਮਣਾਂ ਤਾਈਂ ਦਿੱਤਾ ਦਾਨ ਹੈ ਭਾਰੀ।
ਇਕ ਲਖ ਗਊਆਂ ਇਕ ਲੱਖ ਘੋੜੇ ਇਕ ਲੱਖ ਬਲਦ ਵੀ ਦਿੱਤੇ,
ਤੀਹ ਕਰੋੜ ਮੋਹਰਾਂ ਤੇ ਗਹਿਣੇ ਦਾਨ 'ਚ ਲੋਕਾਂ ਲਿੱਤੇ।

ਰਾਮ ਚੰਦਰ ਜੀ ਕਰ ਕੰਵਲਾਂ ਸੰਗ ਬਹੁਤ ਕੀਮਤੀ ਮਾਲਾ,
ਗਲ ਸੁਗ੍ਰੀਵ ਦੇ ਪਾਈ ਉਠ ਕੇ ਮਾਣ ਕੀਤਾ ਹੈ ਬਾਹਲਾ।
ਏਸੇ ਤਰਾਂ ਭਬੀਖਣ ਅੰਗਦ ਦੇ ਗਲ ਮਾਲਾ ਪਾਈ,
ਬਹੁ ਮੁਲੀ ਇਕ ਮਾਲਾ ਸੀਤਾ ਜੀ ਨੂੰ ਆਪ ਫੜਾਈ।

ਸੀਤਾ ਜੀ ਵਡਮੁਲੇ ਗਹਿਣੇ ਗਲੋਂ ਲਾਹ ਪ੍ਰਭੂ ਨੂੰ ਤਕਿਆ,
ਕਰਨ ਇਸ਼ਾਰਾ ਭਗਵਨ ਕੁਝ ਵੀ ਕਰਨ ਤੋਂ ਮੈਂ ਨਹੀਂ ਡੱਕਿਆ।
ਸੀਤਾ ਜੀ ਨੇ ਅਤਿ ਵੱਡਮੁੱਲਾ ਹਾਰ ਗਲੋਂ ਜੋ ਲਾਹਿਆ,
ਹਨੂੰਮਾਨ ਜੀ ਕੋਲ ਪਹੁੰਚ ਕੇ ਹਾਰ ਉਨ੍ਹਾਂ ਗਲ ਪਾਇਆ।

ਸਾਰੇ ਗਹਿਣੇ ਬਾਨਰ ਸੈਣਾਂ ਦੇ ਸਰਦਾਰੀਂ ਵੰਡੇ,
ਜਿੰਨ੍ਹਾਂ ਨੇ ਰਾਵਣ ਤੇ ਰਾਖ਼ਸ਼ ਸਾਰੇ ਯੁਧ ਵਿਚ ਫੰਡੇ।
ਰਾਜ ਤਿਲਕ ਤੋਂ ਪਿੱਛੋਂ ਸ੍ਰੀ ਭਗਵਾਨ ਦਿਆਲੂ ਹੋਏ,
ਸਾਰੇ ਸ਼ਾਹੀ ਮਹਿਮਾਨਾਂ ਨੂੰ ਦਿੱਤੇ ਕੀਮਤੀ ਢੋਏ।

ਭਗਤ ਭਬੀਖਣ ਵੀ ਸੁਗ੍ਰੀਵ ਤੇ ਬਾਨਰ ਸੈਨਕ ਸਾਰੇ,
ਦੇ ਸਨਮਾਨ ਵਿਦਾਈ ਦਿੱਤੀ ਜੋ ਸੀ ਨਾਲ ਪਧਾਰੇ।
ਖ਼ੁਸ਼ੀ ਖ਼ੁਸ਼ੀ ਉਹਨਾਂ ਨੇ ਆਪਣੇ ਘਰਾਂ ਨੂੰ ਚਾਲੇ ਪਾਏ,
ਸ੍ਰੀ ਰਾਮ ਦਾ ਜਸ ਕਰਦੇ ਨੇ ਜੈ ਜੈ ਕਾਰ ਬੁਲਾਏ।

## ਲਛਮਣ ਦਾ ਤਿਆਗ

ਸ੍ਰੀ ਰਾਮ ਜੀ ਲਛਮਣ ਤਾਈਂ ਆਪਣੇ ਪਾਸ ਬੁਲਾਇਆ,
ਪਦਵੀ ਗ੍ਰਹਿਣ ਕਰੋ ਯੁਵ ਰਾਜ ਦੀ ਪਿਆਰ ਨਾਲ ਸਮਝਾਇਆ।

ਹੱਥ ਜੋੜ ਲਛਮਣ ਨੇ ਭਗਵਨ ਅੱਗੇ ਬੇਣਤੀ ਕੀਤੀ,
ਪਦਵੀ ਦੇ ਹਕਦਾਰ ਭਰਤ ਹਨ ਬਖ਼ਸ਼ੋ ਚੁੱਪ-ਚੁਪੀਤੀ।
ਲਛਮਣ ਦਾ ਇਹ ਤਿਆਗ ਵੇਖ ਕੇ ਸ੍ਰੀ ਰਾਮ ਮੁਸਕਾਏ,
ਥਾਪ ਦਿੱਤਾ ਯੁਵਰਾਜ ਭਰਤ ਨੂੰ ਲਛਮਣ ਤਿਆਗ ਵਖਾਏ।

ਰਾਜ ਸੰਭਾਲ ਕੇ ਸ੍ਰੀ ਰਾਮ ਜੀ ਕੀਤੀ ਜਗਤ ਭਲਾਈ,
ਲੋਕ ਭਲਾਈ ਦੇ ਕੰਮ ਕੀਤੇ ਛੱਡੀ ਕਸਰ ਨ ਕਾਈ।
ਰਾਮ ਰਾਜ ਉਹ ਕਾਇਮ ਕੀਤਾ ਮਿਲੇ ਮਿਸਾਲ ਨ ਜਿਸਦੀ,
ਇਤਹਾਸਾਂ ਵਿਚ ਰਾਜ ਅਜੇਹਾ ਗਲ ਕਰਾਂ ਮੈਂ ਕਿਸ ਦੀ।

ਕੋਈ ਵੀ ਨਾਰੀ ਹੋਏ ਨ ਵਿਧਵਾ ਹੋਣ ਯਤੀਮ ਨ ਬੱਚੇ,
ਸੱਪ ਵੀ ਡੰਗ ਕੋਈ ਨ ਮਾਰੇ ਸਭੀ ਪੁਰਸ਼ ਨੇ ਸੱਚੇ।
ਛਲੀਆ ਕਪਟੀ ਕੋਈ ਰਿਹਾ ਨ ਧਰਮ ਹੈ ਚਾਰੇ ਪਾਸੇ,
ਕੋਈ ਵੀ ਦੁਖੀਆ ਨਹੀਂ ਹੈ ਦਿਸਦਾ ਸਭ ਨੂੰ ਮਿਲਨ ਦਿਲਾਸੇ।

ਪਰਜਾ ਨੂੰ ਸੁਖ ਦੇਵਨ ਖਾਤਰ ਕੀਤੇ ਯਗ ਬਥੇਰੇ,
ਪੌਂਡਰ ਯਗ ਅਸੁਮੇਧ ਯਗ ਤੇ ਵਾਜੀ ਮੇਧ ਘਨੇਰੇ।
ਹੁੰਦੇ ਵੇਖ ਕੇ ਯਗ ਪਰਜਾ ਨੂੰ ਦਸਰਥ ਯਾਦ ਨੇ ਆਏ,
ਸੁੱਖ ਹੋਈ ਸੀ ਜੰਤਾ ਸਾਰੀ ਕਿਧਰੇ ਸੁਣੀ ਨ ਹਾਏ।

## ਸੀਤਾ ਬਨਬਾਸ

ਇਸਤਰੀ ਹੈ ਜਾਂ ਪੁਰਸ਼ ਵੀ ਹੋਵੇ ਕਰਮਾਂ ਦਾ ਫਲ ਪਾਂਦੇ,
ਕਦ ਮੁੱਕ ਜਾਂਦੇ ਸੁਖ ਬੰਦੇ ਦੇ ਦੁਖ ਤਦੋਂ ਆ ਜਾਂਦੇ।

ਨਹੀਂ ਭਵਿਖ ਦਾ ਗਿਆਨ ਕਿਸੇ ਨੂੰ ਇਹ ਹੈ ਹੱਥ ਮਾਲਿਕ ਦੇ,
ਜੋ ਉਸ ਕਰਨਾਂ ਕਰ ਹੀ ਦੇਣਾਂ ਵੱਸ ਹੈ ਉਸ ਖ਼ਾਲਿਕ ਦੇ।
ਸੀਤਾ ਆਈ ਜਦੋਂ ਵਿਆਹੀ ਨਾਲ ਹੀ ਕਸ਼ਟ ਵੀ ਆਇਆ,
ਚੌਦਾ ਸਾਲ ਪਤੀ ਨੂੰ ਸੀ ਬਨਬਾਸ ਦਾ ਹੁਕਮ ਸੁਨਾਇਆ।

ਵਿਚ ਬਨਬਾਂਸ ਵਿਛੋੜਾ ਮਿਲਿਆ ਪਤੀ ਤੋਂ ਹੋਈ ਦੂਰੀ,
ਮਿਲਿਆ ਪਤੀ ਅਜੁਧਿਆ ਆਈ ਕੁਝ ਦਿਨ ਰਹੀ ਹਜ਼ੂਰੀ।
ਮਿਹਰ ਕਰੀ ਪਰਮਾਤਮਾਂ ਨੇ ਤਾਂ ਕੁੱਖ ਹਰੀ ਸੀ ਹੋਈ,
ਆਸ ਹੋਈ ਕਿ ਸੁੰਦਰ ਬਾਲਕ ਕਰੇਗਾ ਆ ਦਿਲ ਜੋਈ।

ਪਰ ਕਿਸਮਤ ਵਿਚ ਮਾਲਕ ਨੇ ਸੀ ਹੋਰ ਦਾ ਹੋਰ ਹੀ ਲਿਖਿਆ,
ਕੌਣ ਓਸ ਨੂੰ ਕਹੇ ਨ ਇਹ ਕਰ ਕੌਣ ਦੇ ਸਕਦੇ ਸਿਖਿਆ।
ਮਹਾਰਾਜ ਸ੍ਰੀ ਰਾਮ ਚੰਦਰ ਜੀ ਵਿਚ ਦਰਬਾਰ ਜਾਂ ਆਏ,
ਵੱਡੇ ਮੁਖੀਏ ਤੇ ਦਰਬਾਰੀ ਬੈਠੇ ਬਹੁਤ ਸੁਹਾਏ।

ਮਿੱਤਰ ਮੰਡਲੀ ਦੇ ਸਭ ਸਾਥੀ ਬੈਠੇ ਸੋਹਣੇ ਲਗਦੇ,
ਰਾਜ ਮੰਤਰੀ ਤੇ ਦਰਬਾਰੀ ਸਭ ਨੇ ਬੜੇ ਹੀ ਫੱਬਦੇ।
ਰਾਜ ਦੀਆਂ ਸਾਧਾਰਨ ਗੱਲਾਂ ਸਾਰੀਆਂ ਜਦ ਹੋ ਗਈਆਂ,
ਆਪਣੀਆਂ ਤਕਲੀਫਾਂ ਸਭ ਨੇ ਵਾਰੀ ਵਾਰੀ ਕਹੀਆਂ।

ਮੰਤਰੀਆਂ ਦਰਬਾਰੀਆਂ ਤਾਂਈਂ ਸ੍ਰੀ ਰਾਮ ਜੀ ਕਹਿੰਦੇ,
ਪਰਜਾ ਦੇ ਵਿਚ ਸਭ ਤੋਂ ਵੱਧ ਨੇ ਕੌਣ ਸੁਖੀ ਅੱਜ ਰਹਿੰਦੇ।
ਕਿਸ ਗਲ ਦੀ ਹੁਣ ਚਰਚਾ ਸਾਰੀ ਪਰਜਾ ਵਿਚ ਹੈ ਚੱਲਦੀ,
ਲਛਮਣ ਸੀਤਾ ਭਰਤ ਕੇਕਈ ਦੀ ਗਲ ਕੀਕਰ ਰਲਦੀ।

ਭੱਦਰ ਨੇ ਹੱਥ ਜੋੜ ਕਿਹਾ ਕਿ ਹੇ ਰਘੁਨਾਥ ਪਿਆਰੇ,
ਗੁਣ ਗਾਉਂਦੇ ਹਨ ਸਭੀ ਆਪਦੇ ਚੰਗੇ ਹੋਣ ਗੁਜ਼ਾਰੇ।
ਪ੍ਰਭੂ ਜੀ ਕਿਹਾ ਕਿ ਭੱਦਰ ਜੀ ਇਹ ਗੱਲਾਂ ਖੋਲ ਕੇ ਦੱਸੋ,
ਭਲਾ ਬੁਰਾ ਜੋ ਲੋਕ ਨੇ ਕਹਿੰਦੇ ਦੱਸੋ ਭੇਤ ਨ ਰੱਖੋ।

ਜੋ ਵੀ ਬੁਰੀ ਗੱਲ ਹੈ ਪਰਜਾ ਮੇਰੇ ਬਾਰੇ ਕਹਿੰਦੀ,
ਮੈਂ ਉਹ ਛੱਟ ਤਿਆਗ ਦਿਆਂ ਗਾ ਤਾਂ ਹੀ ਇੱਜ਼ਤ ਰਹਿੰਦੀ।
ਰਾਜਾ ਆਪਣੀ ਪਰਜਾ ਦੀ ਰਾਇ ਨੂੰ ਪਹਿਲ ਹੈ ਦੇਂਦਾ,
ਜੋ ਪਰਜਾ ਨੂੰ ਸੁਖੀ ਹੈ ਰਖਦਾ ਰਾਜਾ ਅਸਲ ਸਦੇਂਦਾ।

## 14

ਭੱਦਰ ਕਿਹਾ ਕਿ ਸੁਆਮੀ ਜੀ ਇਹ ਗੱਲ ਨੇ ਕਹਿੰਦੇ ਲੋਕੀਂ,
ਪੁਲ ਬੰਨ੍ਹ ਸਾਗਰ ਉੱਤੇ ਰਾਵਣ ਮਾਰਿਆ ਬੜਾ ਸਭੋਕੀ।
ਪਰ ਜਿਸ ਸੀਤਾ ਤਾਈਂ ਰਾਵਣ ਬਗਲ ਦੇ ਵਿਚ ਦਬਾਇਆ,
ਕੈਦ ਰਹੀ ਉਹ ਰਾਖ਼ਸ਼ਾਂ ਦੇ ਘਰ ਕਿਉਂ ਘਰ ਲੈ ਕੇ ਆਇਆ।

ਸਭ ਕੁਝ ਵੇਖ ਕੇ ਸ੍ਰੀ ਰਾਮ ਨੂੰ ਘਿਰਣਾ ਕਿਓਂ ਨਹੀਂ ਆਈ,
ਕੀ ਪਰਜਾ ਨੂੰ ਇਸਤਰੀ ਬਾਰੇ ਗਲ ਪਰਵਾਨ ਕਰਾਈ।
ਏਸ ਤਰ੍ਹਾਂ ਦੀਆਂ ਗੱਲਾਂ ਸੁਆਮੀ ਅਸਾਂ ਨੇ ਕੰਨੀ ਸੁਣੀਆਂ,
ਸ੍ਰੀ ਰਾਮ ਨੂੰ ਸੁਣ ਇਹ ਗੱਲਾਂ ਆਈਆਂ ਨੇ ਝੁਨਝੁਣੀਆਂ।

ਕੀਹ ਪਰਜਾ ਹੁਣ ਮੇਰੇ ਬਾਰੇ ਏਹੀ ਸੋਚ ਰਹੀ ਏ,
ਹਾਂ ਸੁਆਮੀ ਜੀ ਸਭ ਕਹਿੰਦੇ ਨੇ ਗਲ ਇਹ ਠੀਕ ਸਹੀ ਏ।
ਕਰ ਦਿੱਤਾ ਦਰਬਾਰ ਮੁਲਤਵੀ ਸ੍ਰੀ ਰਾਮ ਘਰ ਆਏ,
ਸੀਤਾ ਜੀ ਨੂੰ ਕਿਹਾ ਖ਼ੁਸ਼ੀ ਹੈ ਤੁਸੀਂ ਹੋ ਬੜੇ ਸੁਹਾਏ।

ਗਰਭਵਤੀ ਹੋ ਗਏ ਤੁਸੀਂ ਹੋ ਬੜੀ ਮਿਹਰ ਹੈ ਹੋਈ,
ਮਨੋਂ ਕਾਮਨਾ ਕਰਾਂਗਾ ਪੂਰੀ ਦੱਸਿਓ ਹੈ ਜੇ ਕੋਈ।
ਸੀਤਾ ਜੀ ਨੇ ਕਿਹਾ ਨਾਥ ਜੀ! ਮਨ ਮੇਰੇ ਦੀ ਚਾਹ ਏ,
ਗੰਗਾ ਦਾ ਇਸ਼ਨਾਨ ਕਰਾਂ ਮੈਂ ਬਣਦੀ ਇਹੀ ਸਲਾਹ ਏ।

ਤਪੋ ਬਨਾਂ ਵਿਚ ਰਿਸ਼ੀਆਂ ਮੁਨੀਆਂ ਦੀ ਮੈਂ ਸੇਵ ਕਮਾਵਾਂ,
ਫਲ ਫੁੱਲ ਭੇਟ ਕਰਾਂ ਚਰਨਾਂ ਵਿਚ ਸਫਲਾ ਜਨਮ ਬਨਾਵਾਂ।
ਹੱਸ ਕੇ ਸ੍ਰੀ ਰਾਮ ਜੀ ਬੋਲੇ ਆਸ ਹੋਵੇਗੀ ਪੂਰੀ,
ਗੰਗਾ ਦੇ ਇਸ਼ਨਾਨ ਦੀ ਇਛਿਆ ਰਹੇ ਨੇ ਕਦੇ ਅਧੂਰੀ।

## ਲਛਮਣ ਨੂੰ ਹੁਕਮ

ਸ੍ਰੀ ਰਾਮ ਦਰਬਾਰ 'ਚ ਜਾਂਦੇ ਸਾਰ ਇਹ ਹੁਕਮ ਸੁਨਾਇਆ,
ਲਛਮਣ ਭਰਤ ਅਤੇ ਸ਼ਤਰੂਘਨ ਵੀ ਤਾਈਂ ਸਦਵਾਇਆ।
ਹੁਕਮ ਜਾਂ ਮਿਲਿਆ ਤਿੰਨੇ ਆਏ ਸਾਰੇ ਕੰਮ ਹੀ ਛੱਡੇ,
ਛੋਟੇ ਵੀਰ ਸੀ ਜਲਦੀ ਮੰਨਦੇ ਕਹਿਣ ਜੋ ਭਰਾਤਾ ਵੱਡੇ।

ਕੀਹ ਵੇਖਣ ਕਿ ਸ੍ਰੀ ਰਾਮ ਜੀ ਬੜੇ ਉਦਾਸ ਨੇ ਹੋਏ,
ਉਤਰਿਆ ਹੋਇਆ ਚਿਹਰਾ ਅੱਖਾਂ ਜਾਪਣ ਜਿਵੇਂ ਨੇ ਰੋਏ।
ਤਿੰਨਾਂ ਹੀ ਵੀਰਾਂ ਨੂੰ ਆਪ ਨੇ ਆਪਣੇ ਗਲੇ ਲਗਾਇਆ,
ਸਿਰਫ਼ ਉਹਨਾਂ ਵਲ ਵੇਖੀ ਜਾਂਦੇ ਬਚਨ ਨ ਕੋਈ ਸੁਨਾਇਆ।

ਹੱਥ ਜੋੜ ਕੇ ਭਰਤ ਵੀਰ ਨੇ ਅਰਜ਼ ਹੈ ਪਹਿਲਾਂ ਕੀਤੀ,
ਕੀ ਕਾਰਨ ਹੈ ਕਿਓਂ ਉਦਾਸੀ ਦੱਸੋ ਜੋ ਹੈ ਬੀਤੀ।
ਸ੍ਰੀ ਰਾਮ ਜੀ ਬੋਲੇ ਮੇਰੇ ਵੀਰਾਂ ਜਿਹਾ ਨ ਕੋਈ,
ਤੁਸਾਂ ਆਸਰੇ ਰਾਜ ਪ੍ਰਬੰਧ ਹੈ ਚਲਦਾ ਮਿਲੀ ਹੈ ਢੋਈ।

ਤੁਸਾਂ ਤੋਂ ਕਦੀ ਵੀ ਭੁਲ ਹੇ ਵੀਰੋ ਨਹੀਂ ਕੋਈ ਹੋ ਸਕਦੀ,
ਰਾਜ ਪ੍ਰਬੰਧ ਵਿੱਚ ਹੋਂਦ ਤੁਸਾਂ ਦੀ ਧੋਣੇ ਸਭ ਧੋ ਸਕਦੀ।
ਜੰਤਾ ਵਿਚ ਕੁਝ ਐਸੀਆਂ ਗੱਲਾਂ ਵੀਰੋ ਹੋ ਨੇ ਰਹੀਆਂ,
ਸੀਤਾ ਬਾਰੇ ਸੁਣ ਸੱਟ ਵੱਜੀ ਜੋ ਲੋਕਾਂ ਨੇ ਕਹੀਆਂ।

ਮਾਕਸ਼ ਵਾਕੂ ਦੇ ਖਾਨਦਾਨ ਵਿਚ ਮੇਰਾ ਜਨਮ ਹੈ ਹੋਇਆ,
ਰਾਜੇ ਜਨਕ ਦੀ ਪੁਤਰੀ ਸੀਤਾ ਜਿਸ ਕਰਕੇ ਘਰ ਸੋਹਿਆ।
ਲਛਮਣ ਤੁਸੀਂ ਤਾਂ ਜਾਣੋ ਸਭ ਕੁਝ ਰਾਵਨ ਸੀਤਾ ਤਾਈਂ,
ਦੰਡਕ ਬਣ 'ਚੋਂ ਚੁਕ ਲੈ ਗਿਆ ਸੁਣੀਆਂ ਨਾਹੀਂ ਹਾਹੀ।

ਰਾਵਣ ਮਾਰ ਲਿਆਂਦਾ ਸੀਤਾ ਨੂੰ ਜਦ ਮੈਂ ਘਰ ਆਪਣੇ,
ਉਦੋਂ ਆਈ ਵੀਚਾਰ ਸੀ ਮੈਨੂੰ ਭੈੜੇ ਆਏ ਸੀ ਸਪਣੇ।
ਰਾਵਣ ਦੇ ਘਰ ਰਹਿ ਆਈ ਨਾਰੀ ਨੂੰ ਕਿਵੇਂ ਲਿਜਾਵਾਂ,
ਅਗਨ ਪ੍ਰੀਖਿਆ ਸੀਤਾ ਦਿੱਤੀ ਮਿਲੀਆਂ ਬਹੁਤ ਸਜ਼ਾਵਾਂ।

ਦੇਵਤਿਆਂ ਵੀ ਕਿਹਾ ਕੀ ਸੀਤਾ ਗੰਗਾ ਜਲਦੇ ਜੇਹੀ,
ਨਿਰਮਲ ਅਤੇ ਪਵਿੱਤਰ ਹੈ ਇਹ ਇਸ ਤੇ ਉਂਗਲੀ ਕੇਹੀ।
ਆਤਮਾ ਮੇਰੀ ਵੀ ਇਹ ਕਹਿੰਦੀ ਤਾਂ ਹੀ ਸਾਂ ਲੈ ਆਇਆ,
ਪਰ ਪਰਜਾ ਦੀਆਂ ਗੱਲਾਂ ਮੇਰੇ ਸੀਨੇ ਛੇਕ ਹੈ ਪਾਇਆ।

ਜਿਸ ਬੰਦੇ ਦਾ ਅਪਜੱਸ ਹੋਵੇ ਆਤਮਾ ਸ਼ਾਂਤ ਨ ਰਹਿੰਦੀ,
ਏਸ ਲਈ ਮੈਂ ਬੜਾ ਦੁਖੀ ਹਾਂ ਗੱਲ ਮਨੋ ਨ ਲਹਿੰਦੀ।
ਇਹ ਕਹਿ ਕੇ ਸ੍ਰੀ ਰਾਮ ਚੰਦਰ ਨੂੰ ਲਛਮਣ ਨੇ ਸਮਝਾਇਆ,
ਇਕ ਰਥ ਕਰੋ ਤਿਆਰ ਸਵੇਰੇ ਕਰੋ ਜੋ ਮੈਂ ਹੈ ਚਾਹਿਆ।

ਬਣ ਵਿਚ ਸੀਤਾ ਨੂੰ ਛਡ ਆਓ ਗੰਗਾ ਨਦੀ ਕਿਨਾਰੇ,
ਮਹਾ ਰਿਸ਼ੀ ਹੈ ਬਾਲਮੀਕ ਦਾ ਆਸ਼ਰਮ ਗੰਗਾ ਪਾਰੇ।
ਮੰਨੋ ਹੁਕਮ ਨਹੀਂ ਇਸ ਬਾਰੇ ਤੁਸਾਂ ਨੇ ਕੁਝ ਵੀ ਕਹਿਣਾਂ,
ਕਲ ਸਵੇਰੇ ਹੀ ਲੈ ਜਾਓ ਹੋਰ ਨ ਵਹਿਣੀ ਵਹਿਣਾਂ।

ਵੈਸੇ ਸੀਤਾ ਜੀ ਸਨ ਕਹਿੰਦੇ ਗੰਗ ਕਿਨਾਰੇ ਜਾਣੈ,
ਆਸ਼ਰਮਾਂ ਵਿਚ ਜਾਕੇ ਦਰਸ਼ਨ ਹੈ ਰਿਸ਼ੀਆਂ ਦਾ ਪਾਣੈ।
ਮਨੋਕਾਮਨਾ ਸੀਤਾ ਜੀ ਦੀ ਹੋਏਗੀ ਏਦਾਂ ਪੂਰੀ,
ਕਹਿੰਦਿਆਂ ਕਹਿੰਦਿਆ ਸ੍ਰੀ ਰਾਮ ਦੀ ਟੁੱਟੀ ਸਬਰ ਸਬੂਰੀ।

ਵਿਚ ਨੇਤਰਾਂ ਜਲ ਭਰ ਆਇਆ ਵਿਦਿਆ ਕੀਤੇ ਵੀਰੇ,
ਦੁਖੀ ਹੋ ਤਿੰਨੇ ਘਰ ਮੁੜ ਆਏ ਕੈਸੇ ਬਣੇ ਵਤੀਰੇ।
ਮਾਤਾ ਸੀਤਾ ਜੀ ਦੇ ਬਾਰੇ ਸ਼ੱਕ ਨਹੀਂ ਸੀ ਕੋਈ,
ਪਰ ਭਗਵਨ ਦੇ ਹੁਕਮ ਨੂੰ ਮੋੜਣ ਦੀ ਹਿਮਤ ਨ ਹੋਈ।

## ਸੀਤਾ ਜੀ ਬਨ ਵਿਚ

ਅਗਲਾ ਸੂਰਜ ਚੜ੍ਹਨ ਤੋਂ ਪਹਿਲਾਂ ਰਥ ਇਕ ਵਧੀਆ ਆਵੇ,
ਲਛਮਣ ਕਹੇ ਸੁਮਿੱਤਰ ਤਾਈਂ ਘੋੜੇ ਤੇਜ਼ ਲਿਆਵੇ।
ਮਹਾਰਾਣੀ ਦੇ ਬੈਠਣ ਖ਼ਾਤਰ ਆਸਣ ਸੁੰਦਰ ਬਣਾਓ,
ਰਿਸ਼ੀਆਂ ਦੇ ਆਸ਼ਰਮ ਵਿਚ ਜਾਣਾ ਜ਼ਰਾ ਨ ਦੇਰ ਲਗਾਓ।

ਰਥ ਨੂੰ ਮਹਿਲਾਂ ਦੇ ਵਿਹੜੇ ਵਿਚ ਛੇਤੀ ਖੜਾ ਹੈ ਕੀਤਾ,
ਲਛਮਣ ਮਹਿਲਾਂ ਦੇ ਵਿਚ ਜਾ ਕੇ ਕਹੇ ਹੇ ਮਾਤਾ ਸੀਤਾ।
ਤੁਸਾਂ ਤਪੋਬਣ ਰਿਸ਼ੀ ਆਸ਼ਰਮ ਵਿਚ ਸੀ ਜਾਣਾ ਚਾਹਿਆ,
ਪ੍ਰਭੂ ਨੇ ਤੁਸਾਂ ਦੀ ਮਨੋਕਾਮਨਾਂ ਨੂੰ ਛੇਤੀ ਫਲ ਲਾਇਆ।

ਸੋ ਮਹਾਰਾਜ ਦੇ ਹੁਕਮੁਸਾਰ ਹੀ ਚਲਦਾਂ ਲੈ ਕੇ ਤੁਹਾਨੂੰ,
ਰਥ ਤਿਆਰ ਹੈ ਕਰੋ ਸਵਾਰੀ ਚੜ੍ਹੇ ਨ ਸੂਰਜ ਸਾਨੂੰ।
ਸੂਰਜ ਚੜ੍ਹਨ ਤੋਂ ਪਹਿਲਾਂ ਆਪਾਂ ਸ਼ਹਿਰੋਂ ਬਾਹਰ ਹੋਣਾਂ,
ਪਹੁੰਚ ਕੇ ਆਸ਼ਰਮ ਰਥਵਾਨਾਂ ਨੂੰ ਵਾਪਸ ਹੈ ਪਰਤੌਣਾ।

ਸੀਤਾ ਜੀ ਸੁਣ ਖ਼ੁਸ਼ੀ ਚ ਆਏ ਛੇਤੀ ਕਰੀ ਤਿਆਰੀ,
ਰਿਸ਼ੀਆਂ ਦੀ ਭੇਟਾ ਲਈ ਗਹਿਣੇ ਬਸਤਰ ਲਵੇ ਵਿਚਾਰੀ।
ਰਥ ਵਿਚ ਸਭ ਸਾਮਾਨ ਰਖ ਕੇ ਆਪ ਵੀ ਬੈਠ ਗਈ ਏ,
ਰਥ ਚਲਿਆ ਹੈ ਤੇਜ਼ ਬੜਾ ਹੀ ਪਿੱਛੇ ਹਵਾ ਰਹੀ ਏ।

ਰਸਤੇ ਵਿਚ ਸੀਤਾ ਜੀ ਲਛਮਣ ਨੂੰ ਕਹਿੰਦੇ ਹੇ ਵੀਰੇ,
ਮੈਨੂੰ ਸਫਰ ਅਸ਼ੁਭ ਲਗਦਾ ਏ ਤਾਂ ਹੀ ਚਿੱਤ ਅਧੀਰੇ।
ਦੇਹ ਕੰਬਦੀ ਏ ਦਿਲ ਡਰਦਾ ਏ ਸੱਜੀ ਅੱਖ ਵੀ ਫਰਕੇ,
ਇੰਜ ਲਗਦਾ ਏ ਕਿਸਮਤ ਮੇਰੀ ਅਜੇ ਮੋਰੇ ਤੇ ਹਰਖੇ।

ਬਹੁਤ ਅਸ਼ਾਂਤ ਹਾਂ ਮੇਰੀ ਹੁਣ ਬੇਚੈਨੀ ਵਧਦੀ ਜਾਵੇ,
ਭਗਵਨ ਰਾਜੀ ਰਹਿਣ ਮਾਤਾਵਾਂ ਨੂੰ ਦੁਖ ਕੋਈ ਨ ਆਵੇ।
ਦੱਸੋ ਸ੍ਰੀ ਰਾਮ ਜੀ ਕਿਓਂ ਨਹੀਂ ਆਏ ਨਾਲ ਅਸਾਡੇ,
ਪਤਾ ਨਹੀਂ ਕਿਓਂ ਤਨ ਮਨ ਮੇਰੇ ਦੁਖੀ ਹੋਏ ਨੇ ਡਾਢੇ।

ਸੀਤਾ ਜੀ ਨੇ ਹੱਥ ਜੋੜ ਕੇ ਦੇਵਤਿਆ ਦੇ ਪਾਸੋਂ,
ਖੈਰ ਸੁਖ ਪ੍ਰਾਵਰ ਦੀ ਮੰਗੀ ਕਦੋਂ ਮੁੜਾਂ ਪਰਵਾਸੋਂ।
ਲਛਮਣ ਜੀ ਨੇ ਕਿਹਾ ਮਾਤਾ ਜੀ ਚਿੰਤਾ ਕਿਓਂ ਹੋ ਕਰਦੇ,
ਹਰ ਪਾਸੇ ਆਨੰਦ ਮੰਗਲ ਹੈ ਤੁਸੀਂ ਹੋ ਐਵੇਂ ਡਰਦੇ।

ਸੀਤਾ ਜੀ ਦਾ ਮਾਣ ਸੀ ਕਰਦੇ ਲਛਮਣ ਮਾਤਾ ਜੇਹਾ,
ਪਰ ਇਹ ਗਲ ਕਹਿ ਡੋਲ ਗਿਆ ਮਨ ਕਰਮ ਹੈ ਕਰਨਾਂ ਕੇਹਾ।
ਸੀਤਾ ਦਾ ਦੁਖ ਅਤੇ ਨਿਰਾਦਰ ਵੇਖ ਨਹੀ ਸਨ ਸਕਦੇ,
ਦੇਸ ਨਿਕਾਲਾ ਦੇਣ ਜਾ ਰਹੇ ਸੋਚਦੇ ਝਕਦੇ ਝਕਦੇ।

ਦੁਖੀ ਸੀ ਐ ਪਰ ਸ੍ਰੀ ਰਾਮ ਦਾ ਹੁਕਮ ਕਿਵੇਂ ਪਰਤਾਂਦਾ,
ਅੰਦਰੋਂ ਸੀ ਸ਼ਰਮਿੰਦਾ ਬਹੁਤਾ ਪਰ ਕੁਝ ਕਰ ਨ ਪਾਂਦਾ।
ਰਾਤ ਹੁੰਦਿਆਂ ਰਥ ਉਹਨਾਂ ਦਾ ਗੋਮਤੀ ਕੰਢੇ ਪੁੱਜਿਆ,
ਹਾਲੇ ਤਕ ਪਰ ਕੀਹ ਹੋਣਾਂ ਏ ਸੀਤਾ ਨੂੰ ਨ ਸੁੱਝਿਆ।

ਅਗਲੀ ਹੋਈ ਸਵੇਰ ਤਾਂ ਰਥ ਵਿਚ ਬੈਠੇ ਲਛਮਣ ਸੀਤਾ,
ਰਥ ਨੂੰ ਹਿੱਕਣ ਲਗਾ ਸੁਮਿਤਰ ਪਛਮ ਦਾ ਰੁਖ ਕੀਤਾ।
ਸਿਖਰ ਦੁਪਹਿਰੇ ਗੰਗਾ ਜੀ ਦੇ ਕੰਢੇ ਰਥ ਆ ਲੱਗਾ,
ਤਪੋ ਬਣ ਆ ਗਿਆ ਤਾਂ ਲਛਮਣ ਦਾ ਰੰਗ ਹੋਇਆ ਬੱਗਾ।

ਧੀਰਜ ਦਾ ਬੰਨ੍ਹ ਟੁਟਾ ਉਸਦਾ ਰੋਵੇ ਮਾਰ ਕੇ ਧਾਹਾਂ,
ਰੋਂਦਾ ਰੋਂਦਾ ਹੋਇਆ ਵਿਆਕੁਲ ਰਲੇ ਨ ਸਾਹ ਸੰਗ ਸਾਹਾਂ।
ਸੀਤਾ ਜੀ ਨੂੰ ਲਛਮਣ ਦੇ ਇਸ ਰੋਣ ਦੀ ਸਮਝ ਨ ਆਈ,
ਪੁੱਛਿਆ ਤੂੰ ਕਿਉਂ ਰੋਵੇਂ ਵੀਰੇ ਕਿਉਂ ਹੈ ਗਲ ਛੁਪਾਈ।

ਇੱਛਿਆ ਸੀ ਗੰਗਾ ਦਰਸ਼ਨ ਦੀ, ਮਿਹਰ ਹੋਈ ਅਜ ਹੋਇਆ,
ਜ਼ਾਰ ਜ਼ਾਰ ਕਿਉਂ ਲਛਮਣ ਅਜ ਤੂੰ ਦਸ ਮੈਨੂੰ ਹੈ ਰੋਇਆ।
ਤੁਸੀਂ ਤਾਂ ਹਰ ਵੇਲੇ ਹਰਦਮ ਹੀ ਪ੍ਰਭੂ ਜੀ ਪਾਸ ਹੋ ਰਹਿੰਦੇ,
ਇਹ ਦੋ ਦਿਨ ਦੀ ਰਾਮ-ਜੁਦਾਈ ਤੁਸੀਂ ਕਿਵੇਂ ਨਹੀਂ ਸਹਿੰਦੇ।

ਮੈਨੂੰ ਉਹ ਨੇ ਜਾਨ ਤੋਂ ਪਿਆਰੇ ਪਰ ਉਕਾ ਨਹੀਂ ਰੋਈ,
ਬੱਚਿਆਂ ਵਾਂਗ ਨ ਰੋਵੋ ਵੀਰੇ ਕਰਦੀ ਹੈ ਦਿਲ ਜੋਈ।
ਗੰਗਾ ਜੀ ਤੋਂ ਪਾਰ ਲੈ ਚੱਲੋ ਰਿਸ਼ੀ ਆਸ਼ਰਮ ਚੱਲੀਏ,
ਉਹਨਾਂ ਦੀਆਂ ਸੁਪਤਨੀਆਂ ਤਾਈਂ ਇਹ ਸੌਗਾਤਾਂ ਵੰਡੀਏ।

ਇਕ ਦਿਨ ਰਹਿ ਕੇ ਆਸਾਂ ਅਜੁਧਿਆ ਪੁਰੀ ਨੂੰ ਹੈ ਮੁੜ ਜਾਣਾਂ,
ਸ੍ਰੀ ਰਾਮ ਦੇ ਦਰਸ਼ਨ ਬਾਝੋਂ ਕਿਵੇਂ ਹੈ ਡੰਗ ਲੰਘਾਣਾਂ।
ਲਛਮਣ ਜੀ ਦੇ ਮਨ ਦੇ ਉਤੇ ਹੋਰ ਸਗੋਂ ਸੱਟ ਲੱਗੀ,
ਸ੍ਰੀ ਰਾਮ ਤੋਂ ਬਿਨਾਂ ਰਹੇਗੀ ਸੀਤਾ ਕਿਵੇਂ ਅਲੱਗੀ।

ਕਿਸ਼ਤੀ ਕਰੀ ਤਿਆਰ ਮਲਾਹਾਂ ਗੰਗਾ ਪਾਰ ਹੈ ਜਾਣਾਂ,
ਲਛਮਣ ਸੀਤਾ ਬੈਠ ਗਏ ਵਿਚ ਬੈਠਾ ਨਾਲ ਮੁਹਾਣਾਂ।
ਕਿਹਾ ਸੁਮਿੱਤਰ ਤਾਈਂ ਲਛਮਣ ਰੱਥ ਵਿਚ ਬੈਠੋ ਹਾਲੇ,
ਗੰਗਾ ਪਾਰੋਂ ਮੈਂ ਹੋ ਆਵਾਂ ਫੇਰ ਚਲਾਂਗੇ ਨਾਲੇ।

ਦੂਜੇ ਕੰਢੇ ਬੇੜੀਓਂ ਉਤਰੇ ਹੋਇਆ ਅਤੀ ਜ਼ਰੂਰੀ,
ਦੱਸ ਹੁਕਮ ਸ੍ਰੀ ਰਾਮ ਚੰਦਰ ਦਾ ਮੁੜਾਂ ਮੈਂ ਹੈ ਮਜਬੂਰੀ।
ਉਸ ਨੇ ਕਿਹਾ ਹੇ ਮਾਤਾ ਸੀਤਾ ਬੁੱਧੀ ਮਾਨ ਭਰਾ ਨੇ,
ਨਿੰਦਕ ਕੰਮ ਇਹ ਦੇ ਕੇ ਮੈਨੂੰ ਬੱਦੂ ਬੜਾ ਕਰਾ ਨੇ।

ਸ੍ਰੀ ਰਾਮ ਦਾ ਹੁਕਮ ਸੁਨਾਣ ਤੋਂ ਪਹਿਲਾਂ ਮੈਂ ਮਰ ਜਾਂਦਾ,
ਕਿਤਨਾਂ ਭਾਗਵਾਨ ਮੈਂ ਹੁੰਦਾ ਇਹ ਨ ਦੁਖ ਉਠਾਂਦਾ।
ਇਤਨਾਂ ਕਹਿ ਕੇ ਲਛਮਣ ਸੀਤਾ ਦੇ ਚਰਨਾਂ ਤੇ ਢੱਠਾ,
ਜ਼ਾਰੋ ਜ਼ਾਰ ਉਹ ਰੋਵਨ ਲੱਗਾ ਲਛਮਣ ਜੋ ਸੀ ਲੱਠਾ।

ਸੀਤਾ ਹੋਈ ਹੈਰਾਨ ਬੜੀ ਕਿ ਐਸੀ ਕੀ ਗਲ ਹੋਈ,
ਦੁਖੀ ਹੋ ਪੁਛਿਆ ਲਛਮਣ ਵੀਰੇ ਕਿਉਂ ਜਾਂਦੇ ਹੋ ਰੋਈ।
ਵਿਚ ਹਨੇਰੇ ਰਖ ਨ ਮੈਨੂੰ ਅੰਦਰਲੀ ਗਲ ਦੱਸ ਦੇ,
ਸ੍ਰੀ ਰਾਮ ਜੀ ਠੀਕ ਠਾਕ ਨੇ? ਕਿਉਂ ਹੰਝੂ ਪੈ ਵੱਸਦੇ।

ਸੱਚ ਦੱਸੋ ਕਿ ਵਿਚ ਕੁਟੰਬ ਦੇ ਕੁਸ਼ਲ ਮੰਗਲ ਨੇ ਸਾਰੇ,
ਕੋਈ ਅਨਰਥ ਹੋ ਗਿਆ ਹੋਵੇ ਕਿਉਂ ਰੋਂਦੇ ਹੋ ਪਿਆਰੇ।
ਸੱਚ ਸੱਚ ਦੱਸੋ ਸ੍ਰੀ ਰਾਮ ਦੇ ਚਰਨਾਂ ਦੀ ਸਹੁੰ ਤੈਨੂੰ,
ਰੋ ਰੋ ਕਿਉਂ ਵਿਆਕੁਲ ਹੋਵੇਂ ਚਕਰੀਂ ਪਾ ਨਾ ਮੈਨੂੰ।

ਹੇ ਦੇਵੀ ਭਗਵਾਨ ਤੁਹਾਨੂੰ ਹੁਕਮ ਭਿਆਨਕ ਕੀਤਾ,
ਦੱਸਣ ਲਗਿਆਂ ਮੇਰੇ ਮਨ ਨੂੰ ਲਗਿਆ ਅਗਨ ਪਲੀਤਾ।
ਤੁਸਾਂ ਦੇ ਬਾਰੇ ਭਗਵਨ ਸੁਣੀਆਂ ਗੱਲਾਂ ਨੇ ਦੁਖਦਾਈ,
ਬਹੁਤ ਦੁਖੀ ਨੇ ਅੰਦਰੋਂ ਹੋਏ ਬਹੁਤੀ ਪੀੜ ਮਨਾਈ।

ਗੱਲਾਂ ਉਹ ਮੈਂ ਦੱਸ ਨਹੀ ਸਕਦਾ ਉਚਿੱਤ ਨਹੀਂ ਕਿ ਦੱਸਾਂ,
ਸਿਰੇ ਦੀ ਗਲ ਜੋ ਸੀਤਾ ਮਾਤਾ ਕਿਉਂ ਦੱਸਣੋਂ ਮੈਂ ਨੱਸਾਂ।
ਸਮਝ ਲਵੋ ਕਿ ਸ੍ਰੀ ਰਾਮ ਜੀ ਦਿੱਤਾ ਤਿਆਗ ਤੁਹਾਨੂੰ,
ਪਰ ਉਹਨਾਂ ਦਾ ਦੋਸ਼ ਨਹੀਂ ਹੈ ਸਮਝਣਾ ਚਾਹੀਏ ਸਾਨੂੰ।

ਰਯੀਤ ਵਿਚ ਵਿਰੋਧੀ ਚਰਚਾ ਤੋਂ ਹਨ ਰਾਮ ਜੀ ਡਰਦੇ,
ਇਹ ਗਲ ਜੇ ਨ ਹੁੰਦੀ ਤਾਂ ਫਿਰ ਕਾਹਨੂੰ ਹੁਕਮ ਇਹ ਕਰਦੇ।
ਗਰਭ ਅਵਸਥਾ ਵਿਚ ਤੁਹਾਡੀ ਕਾਮਨਾਂ ਕਰਨੀ ਪੂਰੀ,
ਏਸ ਆਸ਼ਰਮ ਨੇੜੇ ਛੱਡਣਾਂ ਹੋਇਆ ਹੁਕਮ ਹਜ਼ੂਰੀ।

ਮਾਤਾ ਜੀ ਤੁਸੀਂ ਬੁਰਾ ਨ ਮੰਨਣਾਂ ਆਸ਼ਰਮ ਨੇੜੇ ਰਹਿਣਾਂ,
ਪਤੀ ਬ੍ਰਤਾ ਹੋ ਪ੍ਰਭੂ ਦੇ ਚਰਨਾਂ ਨੂੰ ਮਨ ਲੈਣਾਂ ਗਹਿਣਾਂ।
ਏਸ ਤਰਾਂ ਕਲਿਆਨ ਹੈ ਹੋਣੀ ਮੈਂ ਕੁਝ ਨਹੀ ਕਰ ਸਕਦਾ,
ਪ੍ਰਭੂ ਦਾ ਜੋ ਵੀ ਹੁਕਮ ਸੀ ਹੋਇਆ ਨਹੀਂ ਉਸ ਨੂੰ ਹਰ ਸਕਦਾ।

ਇਸ ਸੁਨੇਹੇ ਸੀਤਾ ਜੀ ਤੇ ਬਿਜਲੀ ਦਾ ਕੰਮ ਕੀਤਾ,
ਹੇ ਸੁਆਮੀ ਮੈਂ ਪਾਪ ਨਹੀਂ ਕੀਤਾ ਬੇ ਸੁੱਧ ਹੋਈ ਸੀਤਾ।
ਸੁੱਧ ਭੁਲਾ ਕੇ ਭੋਏਂ ਤੇ ਡਿੱਗੀ ਲਛਮਣ ਤਕ ਘਬਰਾਇਆ,
ਗੰਗਾ ਦਾ ਜਲ ਮੂੰਹ ਵਿਚ ਪਾਕੇ ਹੋਸ਼ਦੇ ਵਿਚ ਲਿਆਇਆ।

ਨੈਣਾਂ ਚੋਂ ਜਲ ਧਾਰਾ ਵਹਿੰਦੀ ਕਿਹਾ ਕਿ ਲਛਮਣ ਵੀਰੇ,
ਕਿਸੇ ਦਾ ਇਸ ਵਿਚ ਦੋਸ਼ ਨਹੀਂ ਹੈ ਕਰਮਾਂ ਦੀ ਤਕਸੀਰੇ।
ਈਸ਼ਵਰ ਮੈਨੂੰ ਦੁੱਖਾਂ ਲਈ ਹੀ ਪੈਦਾ ਕੀਤਾ ਜਾਣੇ,
ਪਿਛਲੇ ਜਨਮ ਦੇ ਕਰਮਾਂ ਕਰਕੇ ਦੁੱਖ ਮਿਲੇ ਅਸਮਾਨੋਂ।

ਪਤੀ ਬ੍ਰਤਾ ਹਾਂ ਫੇਰ ਵੀ ਐਸਾ ਦੁਖ ਹੀ ਭੋਗ ਰਹੀ ਹਾਂ,
ਕਿਉਂ ਮੈਨੂੰ ਹੈ ਗ਼ਲਤ ਸਮਝਿਆ ਪਲ ਪਲ ਸਦਾ ਸਹੀ ਹਾਂ।
ਬਣ ਆਸ਼ਰਮ ਵਿਚ ਪਹਿਲਾਂ ਵੀ ਮੈਂ ਰਹੀ ਬੜੀ ਹੀ ਵੇਰਾ,
ਸ੍ਰੀ ਰਾਮ ਬਿਨ ਕਿਵੇਂ ਰਹਾਂਗੀ ਇਸ ਲਈ ਅਥਰੂ ਕੇਰਾਂ।

ਏਸ ਵਕਤ ਮੈਂ ਗੰਗਾ ਮਾਤਾ ਵਿਚ ਡੁੱਬ ਕੇ ਮਰ ਜਾਂਦੀ,
ਪਤੀ ਦੀ ਅੰਸ ਨਾਸ ਹੋ ਜਾਣੀ ਇਸ ਤੋਂ ਹਾਂ ਭੈ ਖਾਂਦੀ।
ਜੋ ਕਿਸਮਤ ਹੈ ਮਿਲਣਾਂ ਉਹੀ ਤੁਸੀਂ ਵੀਰ ਜੀ ਜਾਓ,
ਸ੍ਰੀ ਰਾਮ ਦੇ ਹੁਕਮ 'ਚ ਉੱਕਾ ਤੁਸੀਂ ਵਿਘਨ ਨ ਪਾਓ।

ਮੈਨੂੰ ਮੰਦ ਭਾਗਣ ਨੂੰ ਕਸ਼ਟ ਇਹ ਸਾਰੇ ਭੋਗਣ ਦੇਵੋ,
ਕੱਲੀ ਨੂੰ ਛੱਡ ਜਾਓ ਏਥੇ ਬਣਨ ਮੈਂ ਜੋਗਣ ਦੇਵੋ।
ਮੇਰੇ ਵੱਲੋਂ ਸ੍ਰੀ ਰਾਮ ਦੇ ਚਰਨੀ ਸੀਸ ਝੁਕਾਉਣਾਂ,
ਮਾਤਾਵਾਂ ਤਿੰਨਾਂ ਨੂੰ ਮੇਰੀ ਸਦ ਪ੍ਰਣਾਮ ਪੁਚਾਉਣਾਂ।

ਕਹਿਣਾ ਭਗਵਨ ਮੇਰੇ ਛਡਿਆਂ ਸੁਖ ਜੇ ਮਿਲੇ ਤੁਹਾਨੂੰ,
ਮਿਟੇ ਵਿਰੋਧ ਤੁਹਾਡਾ ਜੇ ਕਰ ਦੁਖੀ ਮੈਂ ਹੋਵਾਂ ਕਾਹਨੂੰ।
ਦੁਖ ਭੋਗਣ ਵਿਚ ਮੈਨੂੰ ਭਗਵਨ ਬੜਾ ਅਨੰਦ ਹੈ ਆਉਣਾਂ,
ਤੁਸੀਂ ਹੀ ਹੋ ਕਲਿਆਨ ਦੇ ਦਾਤੇ ਹਰ ਥਾਂ ਤੁਸਾਂ ਬਚਾਉਣਾਂ।

ਤੁਸਾਂ ਦੇ ਬਚਨਾਂ ਦੀ ਕਿਰਪਾ ਦੇ ਨਾਲ ਗਤੀ ਹੈ ਹੋਣੀ,
ਲਛਮਣ ਮੈਂ ਹਾਂ ਪਤੀ ਬ੍ਰਤਾ ਪਰ ਵਰਤ ਗਈ ਏ ਹੋਣੀ।
ਏਸ ਵਕਤ ਮੈਂ ਗਰਭ ਵਤੀ ਹਾਂ ਦੇਣਾਂ ਇਹ ਸੰਦੇਸਾ,
ਤੁਸਾਂ ਦੀ ਹਾਂ ਤੇ ਰਹਾਂ ਤੁਹਾਡੀ ਮੈਂ ਭਗਵਾਨ ਹਮੇਸ਼ਾ।

ਇਤਨੀ ਕਹਿਕੇ ਸੀਤਾ ਮਾਤਾ ਚਾਰੋ ਜ਼ਾਰ ਹੈ ਰੋਈ,
ਆਖੇ ਮੇਰੇ ਨਾਲ ਹੈ ਲੋਕੋ ਅਣ ਹੋਣੀ ਅਜ ਹੋਈ।
ਲਛਮਣ ਕਹੇ ਕਿ ਸੀਤਾ ਜੀਓ ਤੁਸੀਂ ਨ ਬਹੁਤਾ ਰੋਵੋ,
ਗੰਗਾ ਜਲ ਵਰਗੇ ਹੋ ਨਿਰਮਲ ਫਿਕਰ ਮੰਦ ਨ ਹੋਵੋ।

ਸੀਤਾ ਜੀ ਦੇ ਚਰਨਾਂ ਤੇ ਰਖ ਸੀਸ ਫੇਰ ਇਹ ਕਹਿੰਦਾ,
ਤੁਸਾਂ ਦੀ ਏਸ ਪਵਿਤਰਤਾ ਤੇ ਕਿਸੇ ਨੂੰ ਸ਼ਕ ਨਹੀ ਰਹਿੰਦਾ।
ਸਾਰਾ ਜੀਵਨ ਅੱਖਾਂ ਚੁਕ ਕੇ ਨਹੀਂ ਵੇਖਿਆ ਚਿਹਰਾ,
ਹੁਣ ਮੈਂ ਉੱਪਰ ਕੀਕਰ ਤੱਕਾਂ ਧਰਮ ਹੈ ਇਹ ਹੀ ਮੇਰਾ।

ਏਸ ਅਵੱਸਥਾ ਦੁਖਦਾਈ ਵਿਚ ਲਛਮਣ ਠਹਿਰ ਨ ਸਕਿਆ,
ਭਰੀਆਂ ਅੱਖਾਂ ਨਾਲ ਹੰਝੂਆਂ ਗਲਾ ਵੀ ਉਸਦਾ ਰੁਕਿਆ।
ਛੁੱਟੀ ਲੈ ਕੇ ਸੀਤਾ ਜੀ ਤੋਂ ਚਰਨ ਧੂੜ ਮੁਖ ਲਾਈ,
ਲਛਮਣ ਤੁਰਿਆ ਵਾਪਸ ਘਰ ਨੂੰ ਘੜੀ ਸੀ ਇਹ ਦੁਖਦਾਈ।

ਵੀਰਾਂ ਵਰਗੇ ਦੇਵਰ ਲਛਮਣ ਨੂੰ ਤਕਿਆ ਸੀਤਾ ਜਾਂਦਾ,
ਦੂਜੇ ਪਾਰ ਲਗੀ ਜਾਂ ਬੇੜੀ ਲਛਮਣ ਨਜ਼ਰ ਨ ਆਂਦਾ।
ਲਛਮਣ ਗਿਆ ਤਾਂ ਸੀਤਾ ਜੀ ਦਾ ਦੁਖ ਹੈ ਦੂਣਾਂ ਹੋਇਆ,
ਕਹਿੰਦੀ ਹੇ ਭਗਵਨ ਤੂੰ ਮੈਨੂੰ ਕਿਉਂ ਏਦਾਂ ਹੈ ਕੋਹਿਆ।

ਕਲ ਅਜੁਧਿਆ ਦੀ ਪਟਰਾਣੀ ਅਜ ਬਨ ਬਾਸਨ ਹੋਈ,
ਰੋਟੀ ਦੇ ਇਕ ਟੁਕੜੇ ਦਾ ਵੀ ਨਹੀਂ ਆਸਰਾ ਕੋਈ।
ਪਤਾ ਨਹੀਂ ਕਿੰਜ ਰਾਤ ਹੈ ਕੱਟਣੀ ਕਿਵੇਂ ਗੁਜ਼ਾਰਾ ਕਰਨਾਂ,
ਅੱਖਾਂ ਅੱਗੇ ਹਨੇਰਾ ਛਾਇਆ ਔਖਾ ਵਕਤ ਹੈ ਜਰਨਾਂ।

•

ਗਰਭਵਤੀ ਲਈ ਇਹ ਦਿਨ ਹੁੰਦੇ ਬੜੇ ਹੀ ਕਸ਼ਟਾਂ ਵਾਲੇ,
ਕੋਈ ਸਹਾਰਾ ਨਜ਼ਰ ਨ ਆਵੇਂ ਦੁਖ ਨੇ ਹੋਏ ਦੁਆਲੇ।
ਭੁੱਬਾ ਮਾਰਕੇ ਰੋਵਨ ਲੱਗੀ ਚਾਰ ਚੁਫੇਰ ਹਨੇਰਾ,
ਬੜਾ ਵਿਸ਼ਾਲ ਜੰਗਲ ਸੀ ਓਥੇ ਨ ਵਿਸ਼ਰਾਮ ਦਾ ਡੇਰਾ।

ਕਰਮਾਂ ਨੂੰ ਉਹ ਦੋਸ਼ ਦੇਦਿੰਆ ਏਧਰ ਉਧਰ ਤੱਕੀ,
ਲੱਤਾਂ ਦੇ ਵਿਚ ਸਾਹ ਸਤ ਹੈ ਨਹੀਂ ਮੂੰਹੋ ਬੋਲ ਨ ਸਕੇ।
ਇਕ ਥਾਂ ਬਹਿ ਵਿਰਲਾਪ ਹੈ ਕਰਦੀ ਹੁਣ ਮੈਂ ਕਿੱਧਰ ਜਾਵਾਂ,
ਗਰਭਵਤੀ ਹਾਂ ਅਣ ਜੰਮਿਆਂ ਇਹ ਬੱਚਾ ਕਿਵੇ ਬਚਾਵਾਂ।

ਕਿਥੇ ਰਹਾਂਗੀ ਕਿਵੇਂ ਬਚਾਂਗੀ ਕੋਲ ਹੋਏਗਾ ਕਿਹੜਾ,
ਏਸ ਜਣੇਪੇ ਦਾ ਉਹ ਵੇਲਾ ਕਰੇ ਸੁਖਾਲਾ ਜਿਹੜਾ।
ਐਸੇ ਚਿੰਤਾ ਭਰੇ ਖਿਆਲਾਂ ਵਿਚ ਉਹ ਗੋਤੇ ਖਾਵੇ,
ਕਿੱਥੇ ਜਾਏ ਤੇ ਕਿਵੇਂ ਰਹੇਗੀ ਉਸ ਨੂੰ ਸਮਝ ਨ ਆਵੇ।

ਇਸ ਅਵਸਥਾ ਵਿਚ ਤਾਂ ਔਰਤ ਘਰੋਂ ਨ ਬਾਹਰ ਜਾਂਦੀ,
ਉਸ ਦਾ ਪਰ ਅਜ ਘਰ ਨ ਕੋਈ ਜੰਗਲੀਂ ਦੁਖ ਉਠਾਂਦੀ।
ਨਹੀਂ ਸੀ ਆਸ ਕਿ ਜੱਗ ਸਾਰੇ ਨੂੰ ਆਸਰਾ ਦੇਵਨ ਵਾਲੇ,
ਛੱਡ ਜਾਵਨ ਗੇ ਬਿਨਾਂ ਆਸਰੇ ਮੈਨੂੰ ਅੱਧ ਵਿਚਾਲੇ।

ਐਸੀ ਤਰਸ ਯੋਗ ਹਾਲਤ ਵਿੱਚ ਧ੍ਰਿਕਾਰਨਗੇ ਮੈਨੂੰ,
ਭਾਗਾਂ ਨੂੰ ਉਹ ਕੋਸ ਰਹੀ ਸੀ ਦੋਸ ਉਹ ਦੇਂਦੀ ਕੈਨੂੰ।
ਬੈਠੀ ਸੀਤਾ ਗੰਗ ਕਿਨਾਰੇ ਸੂਰਜ ਸਿਰਤੇ ਆਇਆ,
ਸੀਤਾ ਜੀ ਵਿਰਲਾਪ ਨੇ ਕਰਦੇ ਕੈਸਾ ਵਕਤ ਬਨਾਇਆ।

ਰਿਸ਼ੀ ਬਾਲ ਦੋ ਓਧਰ ਆਏ ਸੀਤਾ ਨੂੰ ਜਾਂ ਤਕਿਆ,
ਬੜੇ ਹੈਰਾਨ ਹੋ ਜਾ ਕੇ ਉਹਨਾਂ ਆਸ਼ਰਮ ਦੇ ਵਿਚ ਦੱਸਿਆ।
ਗੁਰੂ ਦੇਵ! ਗੰਗਾ ਦੇ ਕੰਢੇ ਬੈਠੀ ਸੁੰਦਰ ਨਾਰੀ,
ਐਸੀ ਸੁੰਦਰ ਅਸਾਂ ਨ ਵੇਖੀ ਜਾਪੇ ਦੁੱਖਾਂ ਦੀ ਮਾਰੀ।

ਸਾਡੇ ਆਸ਼ਰਮ ਕੋਲ ਹੈ ਬੈਠੀ ਬਸਤਰ ਰਾਣੀਆਂ ਵਾਲੇ,
ਉੱਚੀ ਕੁਲ ਦੀ ਲਛਮੀ ਜਾਪੇ ਉਮਰ ਜਵਾਨ ਹੈ ਹਾਲੇ।
ਬਾਲਮੀਕ ਜੀ ਬਾਲਾਂ ਤੋਂ ਜਾਂ ਐਸੀਆਂ ਗੱਲਾਂ ਸੁਣੀਆਂ,
ਕੁਝ ਚਿਰ ਸੋਚਦੇ ਰਹੇ ਸੀ ਵੇਖੋ ਇਹ ਕੈਸੀ ਹੈ ਦੁਨੀਆਂ।

ਬਾਲਾਂ ਫੇਰ ਕਿਹਾ ਗੁਰੂ ਜੀ ਇੰਜ ਲਗਦਾ ਏ ਸਾਨੂੰ,
ਆਕਾਸ਼ਾਂ ਤੋਂ ਉੱਤਰੀ ਹੈ ਉਹ ਦੱਸੀਏ ਸੱਚ ਤੁਹਾਨੂੰ।
ਛੇਤੀ ਸਾਰ ਲਵੋ ਚੱਲ ਨਹੀਂ ਤੇ ਰੋ ਰੋ ਉਸ ਮਰ ਜਾਣਾਂ,
ਉਸ ਦਾ ਸੁਣ ਵਿਰਲਾਪ ਇਹ ਜੰਗਲ ਕੰਬਿਆ ਨਹੀਂ ਠਿਕਾਣਾਂ।

ਸੁਣ ਕੇ ਬਾਲਮੀਕ ਜੀ ਉਠੇ ਸਣੇ ਚੇਲਿਆਂ ਚੱਲੇ,
ਜਿਸ ਥਾਂ ਸੀਤਾ ਬੈਠੀ ਰੋਂਦੀ ਕੌਣ ਇਹ ਰੋਣਾਂ ਠੱਲੇ।
ਬਾਲਮੀਕ ਨੂੰ ਵੇਖ ਕੇ ਸੀਤਾ ਹੋਰ ਵੀ ਡੁਲ੍ਹ ਪਈ ਸੀ,
ਉਸ ਦੀ ਵੇਖ ਕੇ ਮਾੜੀ ਹਾਲਤ ਜਰੀ ਨ ਕਿਸੇ ਤੋਂ ਗਈ ਸੀ।

ਘਟ ਘਟ ਜਾਣਨ ਹਾਰ ਰਿਸ਼ੀ ਸੀ ਨਾਲ ਪਿਆਰ ਦੇ ਬੋਲੇ,
ਜਨਕ ਦੁਲਾਰੀ ਦਸਰਥ ਦੀ ਨੂੰਹ ਆਈ ਹੈ ਸਾਡੇ ਕੋਲੇ।
ਰਾਮ ਚੰਦਰ ਜੀ ਪਤੀਬ੍ਰਤ ਪਤਨੀ ਕਹਿੰਦੇ ਹਾਂ ਜੀ ਆਇਆਂ,
ਜਦੋਂ ਤੂੰ ਏਧਰ ਕਰੀ ਤਿਆਰੀ ਪ੍ਰਭੂ ਨੇ ਆਪ ਜਨਾਇਆ।

ਵਿਚ ਸਮਾਧੀ ਵੇਖ ਲਿਆ ਸੀ ਸਭ ਕੁਝ ਆਇਆ ਨਜ਼ਰੀਂ,
ਤਿੰਨਾਂ ਲੋਕਾਂ ਦੀ ਹਰ ਘਟਨਾ ਇਹ ਗਿਆਨ ਮੈਂ ਪਾਇਆ ਨਜ਼ਰੀਂ।
ਕੋਈ ਚਿੰਤਾ ਨ ਕਰ ਤੂੰ ਹੈ ਗੰਗਾ ਨੀਰ ਦੇ ਜੈਸੀ,
ਮੈਨੂੰ ਸਾਰਾ ਗਿਆਨ ਹੈ ਦੇਵੀ ਤੇਰੀ ਹਾਲਤ ਐਸੀ।

ਸਭ ਕੁਝ ਸ੍ਰੀ ਰਾਮ ਦੀ ਲੀਲਾ ਦੇ ਅਨੁਸਾਰ ਹੀ ਹੋਣਾਂ,
ਕੋਈ ਫਿਕਰ ਨਹੀਂ ਹੁਣ ਤੈਨੂੰ ਛਡਦੇ ਰੋਣਾ ਧੋਣਾਂ।
ਸਾਡੇ ਆਸ਼ਰਮ ਵਿਚ ਤਪਸਵੀ ਇਸਤਰੀਆਂ ਵੀ ਵੱਸਣ,
ਮੇਰੀ ਹੈਂ ਤੂੰ ਧਰਮ ਪੁਤਰੀ ਰੋ ਨ ਲਗ ਪੈ ਹੱਸਣ।

ਤੇਰਾ ਸਾਰਾ ਭਾਰ ਮੇਰੇ ਹੀ ਸਿਰ ਤੇ ਰਹੂ ਹਮੇਸ਼ਾ,
ਆਸ਼ਰਮ ਦੀਆਂ ਤਪਸਵੀ ਨਾਰਾਂ ਸਾਂਭਣ ਨਹੀਂ ਅੰਦੇਸ਼ਾ।
ਰਿਸ਼ੀ ਦੀਆਂ ਹਮਦਰਦੀ ਭਰੀਆਂ ਸੁਣੀਆਂ ਗੱਲਾਂ ਸੀਤਾ,
ਸ਼ਾਂਤ ਹੋਇਆ ਮਨ ਹੋਈ ਤਸੱਲੀ ਸੁਖ ਦਾ ਸਾਹ ਕੁਝ ਲੀਤਾ।

ਮਹਾਂਰਿਸ਼ੀ ਦੇ ਕਹਿਣ ਤੇ ਸੀਤਾ ਵਿਚ ਆਸ਼ਰਮ ਦੇ ਪੁੱਜੀ,
ਆ ਕੇ ਆਸ਼ਰਮ ਵਿਚ ਉਸ ਨੂੰ ਵੱਜੀ ਸੱਟ ਹੈ ਗੁੱਝੀ।
ਜਿੰਨ੍ਹਾਂ ਆਸ਼ਰਮਾਂ ਵਿਚ ਕਦੇ ਉਹ ਸ੍ਰੀ ਰਾਮ ਸੰਗ ਆਈ,
ਉਥੇ ਅਜ ਬੇ-ਆਸਰੀ ਸੀਤਾ ਆਈ ਬਣ ਅਸਹਾਈ।

ਏਸ ਆਸ਼ਰਮ ਵਿਚ ਸੀਤਾ ਨੂੰ ਸੁਖ ਘਰ ਜੇਹਾ ਮਿਲਿਆ,
ਸਭੀ ਤਪੱਸਵੀ ਇਸਤਰੀਆਂ ਸੰਗ ਉਸ ਦਾ ਮਨ ਸੀ ਖਿੜਿਆ।
ਬਾਲਮੀਕ ਜੀ ਪਲ ਪਲ ਉਸ ਦੀ ਸੁਰਤ ਸਾਰ ਸੀ ਲੈਂਦੇ,
ਪਿਤਾ ਵਾਂਗ ਹੀ ਖਿਆਲ ਸੀ ਰਖਦੇ ਸਦਾ ਹੀ ਉਠਦੇ ਬਹਿੰਦੇ।

ਅੱਧੀ ਰਾਤ ਨੂੰ ਬਾਲਮੀਕ ਸਨ ਆਸ਼ਰਮ ਦੇ ਵਿਚ ਸੋਏ,
ਮੁਨੀ ਕੁਮਾਰ ਆ ਖਬਰ ਸੁਨਾਈ ਚੰਗੀ ਇਹ ਕੰਨ ਸੋਏ।

## ਸੀਤਾ ਜੀ ਘਰ ਪੁੱਤਰ ਜਨਮੇ

ਰਾਜ ਪਤਨੀ ਸੀਤਾ ਜੀ ਘਰ ਦੋ ਪੁੱਤਰ ਨੇ ਆਏ,
ਬੜੇ ਹੀ ਸੁੰਦਰ ਬੜੇ ਹੀ ਪਿਆਰੇ ਸਭ ਦੇ ਮਨ ਨੂੰ ਭਾਏ।

ਰਖਿਆ ਕਰੋ ਉਹਨਾਂ ਦੀ ਨਾਲੇ ਬਖ਼ਸ਼ੋ ਦੀਰਘ ਆਯੂ,
ਕੋਈ ਦੁੱਖ ਨ ਹੋਵੇ ਬੱਚਿਆਂ ਨੂੰ ਲੱਗੇ ਨ ਤੱਤੀ ਵਾਯੂ।
ਮਹਾਂ ਰਿਸ਼ੀ ਇਹ ਖ਼ਬਰ ਸੁਣੀ ਤਾਂ ਬਾਗ ਬਾਗ ਨੇ ਹੋਏ,
ਵੈਸੇ ਸਭ ਕੁਝ ਜਾਣਦੇ ਸਨ ਉਹ ਮਿਲਣੇ ਨੇ ਇਹ ਢੋਏ।

ਜਾਣਦੇ ਸਨ ਇਹ ਦੋਵਾਂ ਬਚਿਆਂ ਚਕਰਵਰਤੀ ਹੈ ਬਣਨਾਂ,
ਇਹਨਾਂ ਅੱਗੇ ਮਹਾ ਬਲੀ ਵੀ ਕਿਸੇ ਨਹੀਂ ਹੈ ਖੜਨਾਂ।
ਖ਼ੁਸ਼ੀ ਖ਼ੁਸ਼ੀ ਉਠ ਮਹਾ ਰਿਸ਼ੀ ਜੀ ਗਏ ਕੁਮਾਰਾਂ ਕੋਲੇ,
ਸੁੰਦਰ ਵੇਖ ਸਰੀਰ ਦੋਹਾਂ ਦਾ ਖ਼ੁਸ਼ੀ ਭੰਡਾਰੇ ਖੋਲੇ।

ਰਾਜ ਪੁੱਤਰਾਂ ਜਨਮ ਲਿਆ ਤਾਂ ਬਹੁਤ ਨੇ ਖ਼ੁਸ਼ੀਆਂ ਹੋਈਆਂ,
ਲੰਗਰ ਲਾਇਆ ਗਿਆ ਦੂਰ ਤਕ ਪੁੱਜੀਆਂ ਨੇ ਸੋਈਆਂ।
ਸਭ ਨੇ ਮਿਲ ਕੇ ਰਾਮ ਨਾਮ ਦਾ ਕੀਰਤਨ ਬਹੁਤਾ ਕੀਤਾ,
ਸੀਤਾ ਜੀ ਵੀ ਪੁੱਤਰਾਂ ਨੂੰ ਤਕ ਨਾਮ ਰਾਮ ਦਾ ਲੀਤਾ।

ਐ ਪਰ ਪਤੀ ਵਿਛੋੜੇ ਦਾ ਦੁੱਖ ਹੋਰ ਹਰਾ ਹੈ ਹੋਇਆ,
ਸੋਚਦੀ ਅਜ ਅਜੁਧਿਆ ਹੁੰਦੀ ਸਮਾਂ ਇਹ ਜਾਂਦਾ ਸੋਹਿਆ।
ਸੀਤਾ ਜੀ ਨੂੰ ਚਿੰਤਾ ਵਿਚ ਤਕ ਰਾਜ ਰਿਸ਼ੀ ਜੀ ਬੋਲੇ,
ਰਾਮ ਰਜ਼ਾ ਵਿਚ ਹੁੰਦੇ ਸਭ ਕੁਝ ਕਿਓਂ ਤੇਰਾ ਮਨ ਡੋਲੇ।

ਚਿੰਤਾ ਕਰਿਆਂ ਬਚਿਆਂ ਉੱਤੇ ਭੈੜਾ ਅਸਰ ਪਵੇਗਾ,
ਸਿਹਤ ਇਹਨਾਂ ਦੀ ਵਿਗੜ ਜਾਏਗੀ ਕੁਝ ਨ ਹੱਥ ਰਹੇਗਾ।
ਪੰਜ ਸਾਲ ਦੇ ਹੋਏ ਬਾਲਕ ਪੜ੍ਹਨ ਵਿੱਦਿਆ ਲੱਗੇ,
ਸ਼ਸਤਰ ਵਿੱਦਿਆ ਨਾਲੇ ਸਿਖ ਦੇ ਜਿਓਂ ਜਿਓਂ ਹੁੰਦੇ ਵੱਡੇ।

ਬਾਲਮੀਕ ਜੀ ਸ਼ਸਤਰ ਸ਼ਾਸਤਰ ਵਿਚ ਸਨ ਬਹੁਤ ਸਿਆਣੇ,
ਬਾਰਾਂ ਸਾਲ ਦੇ ਹੁੰਦਿਆਂ ਬਾਲਕ ਨਹੀਂ ਸਨ ਰਹੇ ਅੰਞਾਣੇ।
ਬਾਣ ਦੀ ਸ਼ਕਤੀ ਰਾਮ ਬਾਣ ਤੋਂ ਵੀ ਪਰਬਲ ਸੀ ਹੋਈ,
ਸ੍ਰੀ ਰਾਮ ਜੀ ਵਾਂਗ ਉਹਨਾਂ ਦਾ ਨਹੀਂ ਸੀ ਸਾਨੀ ਕੋਈ।

ਕੋਈ ਸੂਰਮਾ ਦੋਹਾਂ ਦਾ ਹੀ ਨਹੀਂ ਟਾਕਰਾ ਕਰਦਾ,
ਘਟ ਲੋਕ ਹੀ ਜਾਣ ਦੇ ਉਹਨਾਂ ਬਾਰੇ ਰਹਿੰਦਾ ਪਰਦਾ।
ਗੁਪਤ ਰੂਪ ਵਿਚ ਹੀ ਦੋਵੇਂ ਸਨ ਬਣਨ ਸੂਰਮੇ ਚੱਲੇ,
ਨਾਲੇ ਵਿੱਦਿਆ ਬਹੁਤ ਮਿਲੀ ਸੀ ਹੋਈ ਬੱਲੇ ਬੱਲੇ।

ਮਾਤਾ ਸੀਤਾ ਦੋਹਾਂ ਨੂੰ ਤਕ ਫੁੱਲੇ ਨਹੀਂ ਸਮਾਂਦੇ,
ਇਛਿਆ ਸੀ ਕਿ ਆਪਣੇ ਪਿਤਾ ਨੂੰ ਕਦੋਂ ਨੇ ਇਹ ਮਿਲ ਪਾਂਦੇ।
ਏਸ ਆਸ ਤੇ ਜਿੰਦਾ ਸਨ ਉਹ ਰਾਮ ਵਿਛੋੜਾ ਸਹਿੰਦੇ,
ਹਰ ਦਮ ਜਾਪ ਉਹਨਾਂ ਦਾ ਕਰਦੇ ਜਾਗਦੇ ਉਠਦੇ ਬਹਿੰਦੇ।

## ਸ੍ਰੀ ਰਾਮ ਦਾ ਅਸਮੇਧ ਯਗ

ਸ੍ਰੀ ਰਾਮ ਦਾ ਰਾਜ ਸੀ ਸਾਰੇ ਭਾਰਤ ਦੇ ਵਿਚ ਹੋਇਆ,
ਛੋਟਾ ਹਰ ਇਕ ਰਾਜ ਉਹਨਾਂ ਦੇ ਰਾਜ ਦੇ ਵਿਚ ਸਮੋਇਆ।
ਰਾਮ ਜੀ ਨੂੰ ਅਸਮੇਧ ਯਗ ਦਾ ਮਨ ਵਿਚ ਫੁਰਿਆ ਫੁਰਨਾਂ,
ਲਛਮਣ ਜੀ ਨੂੰ ਸੱਦ ਆਖਿਆ ਕਦੋਂ ਹੈ ਏਧਰ ਤੁਰਨਾਂ।

ਛੇਤੀ ਕਰੋ ਪ੍ਰਬੰਧ ਯੱਗ ਦਾ ਦੇਰ ਨ ਕੋਈ ਲਾਈਏ,
ਗੁਰੂ ਵਸ਼ਿਸਟ ਤੇ ਮੰਤਰੀ ਸਾਰੇ ਸਿਨਹੇ ਘੱਲ ਬੁਲਾਈਏ।
ਰਾਮ ਦੇਵ ਜੈ ਬਾਲੀ ਕੈਸ਼ਪ ਏਥੇ ਸੱਦ ਲਿਆਓ,
ਰਿਸ਼ੀਆਂ ਮੁਨੀਆਂ ਅਤੇ ਪ੍ਰੋਹਤਾਂ ਨੂੰ ਵੀ ਜਲਦ ਬੁਲਾਓ।

ਗੁਰੂ ਵਸ਼ਿਸਟ ਜੀ ਵਿਚ ਦਰਬਾਰ ਦੇ ਸੱਦਿਆ ਛੇਤੀ ਆਏ,
ਸ੍ਰੀ ਰਾਮ ਜੀ ਨਮਸਕਾਰ ਕਰ ਚਰਨਾਂ ਨੂੰ ਹੱਥ ਲਾਏ।
ਲਈ ਅਸ਼ੀਰਵਾਦ ਤੇ ਕਹਿੰਦੇ ਯਗ ਅਸਮੇਧ ਹੈ ਕਰਨਾਂ,
ਕੀਹ ਵਿਚਾਰ ਤੁਸਾਂ ਦਾ ਦੱਸੋ ਕਹਿਣ ਤੋਂ ਨਾਹੀਂ ਡਰਨਾਂ।

ਰਾਜ ਰਿਸ਼ੀ ਜੀ ਕਹਿੰਦੇ ਹੈ ਇਹ, ਸ਼ੁਭ ਕੰਮ ਏਸ ਤੋਂ ਕਿਹੜਾ,
ਸ੍ਰੀ ਰਾਮ ਜੀ ਕਰੋ ਇਹ ਛੇਤੀ ਮਨ ਵਿਚ ਆਇਆ ਜਿਹੜਾ।
ਲੱਗੀ ਹੋਣ ਤਿਆਰੀ ਯਗ ਦੀ ਧੂਮ ਧਾਮ ਦੇ ਨਾਲੇ,
ਰਿਸ਼ੀ ਮੁਨੀ ਸਭ ਪੰਡਤ ਸੱਦੇ ਸਿਨਹੇ ਘੱਲ ਦੁਆਲੇ।

ਸ੍ਰੀ ਰਾਮ ਜੀ ਲੰਕਾ ਪਤੀ ਭਭੀਖਣ ਨੂੰ ਵੀ ਸੱਦਿਆ,
ਮਹਾਰਾਜ ਸੁਗ੍ਰੀਵ ਵੀ ਆਇਆ ਸੱਦਾ ਕਿਸੇ ਨ ਰੱਦਿਆ।
ਦੇਸ਼ ਦੇ ਕੋਨੇ ਕੋਨੇ ਵਿਚੋਂ ਰਿਸ਼ੀ ਮੁਨੀ ਸਭ ਆਏ,
ਪੁਰੀ ਅਜੁਧਿਆ ਦੇ ਵਿਚ ਆਕੇ ਸਭ ਨੇ ਡੇਰੇ ਲਾਏ।

ਬਹੁਤ ਹੀ ਸੁੰਦਰ ਯੱਗਸ਼ਾਲਾ ਸੀ ਲਛਮਣ ਨੇ ਬਨਵਾਈ,
ਗੱਡਿਆਂ ਉੱਤੇ ਲੱਦ ਸਮੱਗਰੀ ਯਗ ਸ਼ਾਲਾ ਪਹੁੰਚਾਈ।
ਚਾਵਲ ਮੂੰਗੀ ਤੇਲ ਤੇ ਛੋਲੇ ਮਾਂਹ ਤੇ ਲੂਣ ਬਥੇਰਾ,
ਸਭ ਰਸਤਾਂ ਨੇ ਕੱਠੀਆਂ ਹੋਈਆਂ ਹੈ ਪਰਬੰਧ ਚੰਗੇਰਾ।

ਇਕ ਬਾਜ਼ਾਰ ਵੀ ਲਾਇਆ ਓਥੇ ਵਿਚ ਅਜੁਧਿਆ ਨਗਰੀ,
ਯਗ ਸ਼ਾਲਾ ਦੇ ਚਾਰ ਚੁਫੇਰੇ ਵੱਸੀ ਨਗਰੀ ਤਗੜੀ।
ਸੀਤਾ ਜੀ ਨੂੰ ਤਿਆਗ ਤਾਂ ਦਿੱਤਾ ਦਿਲੋਂ ਨਹੀਂ ਪਰ ਭੁੱਲੇ,
ਸ੍ਰੀ ਰਾਮ ਜੀ ਕਿਹਾ ਹੇ ਲਛਮਣ ਸੁਣਿਓ ਬਚਨ ਅਮੁੱਲੇ।

ਸੀਤਾ ਜੀ ਦੀ ਇਕ ਮੂਰਤੀ ਸੋਨੇ ਦੀ ਬਣਵਾਓ,
ਯਗ ਸ਼ਾਲਾ ਦੇ ਵਿਚ ਲਿਜਾ ਕੇ ਆਦਰ ਸੰਗ ਰਖਵਾਓ।
ਤਾਕਿ ਉਸ ਦੇਵੀ ਦੀ ਯਗ ਵਿਚ ਨਾਲ ਹੀ ਪੂਜਾ ਹੋਵੇ,
ਐਸੇ ਥਾਂ ਉਹ ਮੂਰਤੀ ਰਖੋ ਨ ਕੋਈ ਉਸਨੂੰ ਛੋਹਵੇ।

ਮੰਨ ਕੇ ਹੁਕਮ ਸੀ ਲਛਮਣ ਨੇ ਫਿਰ ਮੂਰਤੀ ਇਕ ਬਨਵਾਈ,
ਬਹੁਤ ਕੀਮਤੀ ਮੂਰਤੀ ਉਸ ਨੇ ਯਗ ਸ਼ਾਲਾ ਰਖਵਾਈ।
ਯਗ ਸ਼ਾਲਾ ਵਿਚ ਸਭੀ ਸਮਗਰੀ ਕੱਠੀ ਸਾਰੀ ਹੋਈ,
ਹੋਈ ਤਿਆਰੀ ਸਾਰੀ ਯਗ ਦੀ ਰਹੀ ਕਸਰ ਨ ਕੋਈ।

ਸ੍ਰੀ ਰਾਮ ਨੇ ਯਗ ਦੀ ਜਦ ਸੀ ਕਰੀ ਤਿਆਰੀ ਪੂਰੀ,
ਸੁੰਦਰ ਕਾਲਾ ਘੋੜਾ ਛੱਡਿਆ ਜੋ ਸੀ ਬੜਾ ਜ਼ਰੂਰੀ।
ਉਸ ਦੀ ਰਾਖੀ ਲਈ ਬਹਾਦਰ ਸ਼ਤਰੂਘਨ ਨੂੰ ਲਾਇਆ,
ਵੇਖ ਸਹੀ ਪ੍ਰਬੰਧ ਯਗ ਦਾ ਪ੍ਰਭੂ ਦਾ ਮਨ ਬਿਗਸਾਇਆ।

ਮਹਾਰਾਜ ਨੇ ਆਏ ਪ੍ਰਾਹੁਣਿਆਂ ਨੂੰ ਰੱਜ ਤੋਹਫੇ ਦਿੱਤੇ,
ਰਾਜੇ ਮਹਾਰਾਜੇ ਖੁਸ਼ ਹੋਏ ਜਦੋਂ ਸੀ ਤੋਹਫੇ ਲਿਤੇ।
ਜਦ ਸੁਗਰੀਵ ਬਾਨਰ ਸਰਦਾਰਾਂ ਪੁੱਛੀ ਕੋਈ ਸੇਵਾ,
ਬ੍ਰਾਹਮਣਾਂ ਤਾਈਂ ਲੰਗਰ ਛਕਾਓ ਜੋ ਹੈ ਅੱਛੀ ਸੇਵਾ।

ਭਗਤ ਭਬੀਖਣ ਤਾਈਂ ਕਿਹਾ ਕਿ ਰਿਸ਼ੀਆਂ ਤਾਈਂ ਸੰਭਾਲੋ,
ਕਰੋ ਰਿਹਾਇਸ਼ ਦਾ ਪ੍ਰਬੰਧ ਸਾਰਾ ਕਸਰ ਨ ਕੋਈ ਦਿਖਾਲੋ।
ਕਹਿੰਦੇ ਨੇ ਕਿ ਐਸਾ ਭਾਰੀ ਯਗ ਕਦੇ ਨ ਹੋਇਆ,
ਜਿਸ ਵਿਚ ਇਤਨੀ ਭੀੜ ਸੀ ਹੋਈ ਨ ਕੋਈ ਤੰਗ ਖਲੋਇਆ।

ਸ੍ਰੀ ਰਾਮ ਦੇ ਭੰਡਾਰੇ 'ਚੋਂ ਮਿਲਦਾ ਸਭ ਕੁਝ ਮੰਗਿਆਂ,
ਹੀਰਾ ਸੋਨਾਂ ਰਤਨ ਜਵਾਹਰ ਮਿਲਦੇ ਬੂਹਾ ਲੰਘਿਆਂ।
ਦੌਲਤ ਚਾਹਿਆਂ ਦੌਲਤ ਮਿਲਦੀ ਕਪੜੇ ਚਾਹਿਆਂ ਕਪੜੇ,
ਗਲ ਕੀ ਮਨ ਇਛਿਆ ਫਲ ਪਾਇਆ ਜੋ ਉਸਦੇ ਘਰ ਅਪੜੇ।

ਹਰ ਵਸਤੂ ਦੇ ਯਗ ਸ਼ਾਲਾ ਵਿਚ ਢੇਰ ਸੀ ਲਗੇ ਹੋਏ,
ਕਮੀ ਨ ਕੋਈ ਰਹੀ ਯਗ ਵਿਚ ਖਿੰਡੀ ਚੁਫੇਰੇ ਸੋਏ।
ਭਾਰਤ ਵਰਸ਼ ਦੇ ਚਕਰਵਰਤੀ ਰਾਜੇ ਦਾ ਇਹ ਯਗ ਸੀ,
ਵਿਸ਼ਨੂੰ ਦੇ ਅਵਤਾਰ ਰਾਮ ਜੀ ਵੇਖ ਹੋਏ ਗਦ ਗਦ ਸੀ।

## ਲਵ ਤੇ ਕੁਸ਼ ਨੇ ਅਸਮੇਧ ਯਗ ਦਾ ਘੋੜਾ ਫੜਨ

ਸ੍ਰੀ ਰਾਮ ਦਾ ਘੋੜਾ ਭਜਦਾ ਆਇਆ ਆਸ਼ਰਮ ਕੋਲੇ,
ਲਵ ਤੇ ਕੁਸ਼ ਨੇ ਫੜ ਕੇ ਘੋੜਾ ਬੰਨ੍ਹ ਲਿਆ ਸੀ ਹੌਲੇ।

ਰਾਜ ਪੁੱਤਰਾਂ ਤਾਈਂ ਘੋੜਾ ਲਗਾ ਬਹੁਤ ਪਿਆਰਾ,
ਜਾਣਦੇ ਨਹੀਂ ਸਨ ਯਗ ਦਾ ਘੋੜਾ ਹੁੰਦਾ ਨਿਰਾ ਪੁਆੜਾ।
ਯੱਗ ਅਸਮੇਧ ਦਾ ਘੋੜਾ ਫੜਿਆਂ ਕਰਨੀ ਪਵੇ ਲੜਾਈ,
ਘੋੜਾ ਵੇਖ ਕੇ ਸੀਤਾ ਜੀ ਨੂੰ ਬੜੀ ਹੈਰਾਨੀ ਆਈ।

ਚਰਕਵਰਤੀ ਰਾਜੇ ਦਾ ਇਹ ਘੋੜੇ ਤੁਸਾਂ ਜੋ ਫੜਿਆ,
ਬੜਾ ਹੀ ਹੈ ਬਲਵਾਨ ਉਹ ਰਾਜਾ ਮੂਹਰੇ ਕੋਈ ਨ ਖੜਿਆ।
ਉਸ ਦੇ ਜੋਧਿਆਂ ਸਾਰੇ ਹੀ ਸੰਸਾਰ ਨੂੰ ਈਨ ਮਨਾਈ,
ਇਹ ਅਸਮੇਧ ਜਗ ਦਾ ਘੋੜੈ ਪੁਤਰੋ ਨਿਰੀ ਲੜਾਈ।

ਜਿਹੜਾ ਫੜੇਗਾ ਇਸ ਘੋੜੇ ਨੂੰ ਪਵੇਗਾ ਉਸਨੂੰ ਲੜਨਾਂ,
ਤੁਸੀਂ ਅਜੇ ਅਣਜਾਣ ਹੋ ਬੱਚੇ ਚਾਹੀਦਾ ਨਹੀ ਸੀ ਫੜਨਾਂ।
ਚੁਪ ਚਾਪ ਇਹ ਘੋੜਾ ਛੱਡੋ ਕਿਸੇ ਨੂੰ ਪਤਾ ਨ ਲੱਗੇ,
ਛੱਡੋ ਇਸ ਨੂੰ ਆਪੇ ਹੀ ਇਹ ਤੁਰ ਜਾਵੇਗਾ ਅੱਗੇ।

ਮਾਤਾ ਜੀ ਭਾਵੇਂ ਚਕਰਵਰਤੀ ਤੋਂ ਵੀ ਵੱਡਾ ਆਵੇ,
ਅਸੀਂ ਟਾਕਰਾ ਕਰਾਂਗੇ ਉਸਦਾ ਕੁਝ ਭਾਵੇਂ ਹੋ ਜਾਵੇ।
ਅਸੀਂ ਸੂਰਮਾਂ ਵੇਖ ਲਵਾਂਗੇ ਸਾਡੇ ਨਾਲ ਜੋ ਲੜਦਾ,
ਘੋੜਾ ਅਸਾਂ ਕਦੇ ਨਹੀ ਛੱਡਣਾ ਅੜੇ ਜੋ ਕਿਵੇਂ ਹੈ ਫੜਦਾ।

ਲਵ ਨਾਲੋਂ ਕੁਸ਼ ਬੜਾ ਦਲੇਰ ਸੀ ਕਹਿਣ ਲੱਗਾ ਹੇ ਮਾਤਾ,
ਫਿਕਰ ਹੈ ਤੈਨੂੰ ਕਿਹੜੀ ਗੱਲ ਦਾ ਕਰੇਗਾ ਭਲੀ ਵਿਧਾਤਾ।
ਅਸਾਂ ਗੁਰੂ ਜੀ ਕੋਲੋਂ ਮਾਤਾ ਸ਼ਸਤਰ ਵਿਦਿਆ ਪਾਈ,
ਪਰਖਣ ਦਾ ਅਜ ਸਮਾਂ ਹੈ ਆਇਆ ਕਰਨੀ ਨਹੀਂ ਢਿਲਾਈ।

ਚਾ ਚੜ੍ਹਿਆ ਏ ਸਾਨੂੰ ਭਾਵੇਂ ਕੋਈ ਵੀ ਸੂਰਮਾਂ ਆਵੇ,
ਕਰੇ ਟਾਕਰਾ ਨਾਲ ਅਸਾਡੇ ਆਕੇ ਜ਼ੋਰ ਅਜ਼ਮਾਵੇ।
ਮਾਤਾ ਸੀਤਾ ਨੇ ਜਦ ਸੁਣਿਆ ਕਰਨ ਜੋ ਪੁਤਰ ਇਰਾਦਾ,
ਅੰਦਰੋਂ ਕੁਝ ਡਰ ਗਈ ਵਿਚਾਰੀ ਕੀਹ ਬਣਨਾ ਏ ਦਾਤਾ।

ਡਰ ਨਹੀਂ ਸੀ ਕਿ ਪੁੱਤਰ ਮੇਰੇ ਯੁੱਧ ਦੇ ਵਿਚ ਲੜਨਗੇ,
ਡਰ ਸੀ ਕਿ ਆਪਣਿਆ ਸਾਹਵੇਂ ਜਾ ਕੇ ਅਜ ਖੜਨਗੇ।
ਪੁਤਰ ਆਪਣੇ ਚਾਚਿਆਂ ਤਾਇਆਂ ਨੂੰ ਵੰਗਾਰਨ ਜਾਕੇ,
ਹੋ ਸਕਦੈ ਕਿ ਪਿਤਾ ਨਾਲ ਵੀ ਵੇਖਣ ਜ਼ੋਰ ਆਜ਼ਮਾਕੇ।

ਕੁਝ ਨਹੀਂ ਆਖ ਸਕੀ ਪਰ ਮਾਤਾ ਭੇਤ ਛੁਪਾ ਕੇ ਰੱਖਿਆ,
ਦੱਸਿਆ ਨਹੀਂ ਕਿ ਘੋੜਾ ਕਿਸਦੇ ਪੁਤਰਾਂ ਵੀ ਨ ਲਖਿਆ।
ਆਸ਼ਰਮ ਦੇ ਬਾਹਰੋਂ ਹੀ ਸ਼ਤਰੂਘਨ ਆਕੇ ਸੀ ਗੱਜਿਆ,
ਕੌਣ ਹੈ ਜਿਸ ਦੇ ਅੰਦਰ ਪ੍ਰਭੂ ਦਾ ਘੋੜਾ ਅਜ ਹੈ ਬੱਝਿਆ।

ਇਹ ਘੋੜਾ ਹੈ ਸ੍ਰੀ ਰਾਮ ਦਾ ਬਣੇ ਜੋ ਅੱਜ ਮਹਾਰਾਜੇ,
ਕਰਿਆ ਹੈ ਅਸਮੇਧ ਯਗ ਵਿਚ ਆਏ ਨੇ ਸਭ ਰਾਜੇ।
ਘੋੜਾ ਜਿਸ ਨੇ ਬੰਨ੍ਹਿਆਂ ਮੇਰੇ ਸਾਹਮਣੇ ਜ਼ਰਾ ਉਹ ਆਵੇ,
ਮੌਤ ਦੇ ਘਾਟ ਉਤਾਰਾਂ ਉਸ ਨੂੰ ਮੂੰਹ ਤਾਂ ਜ਼ਰਾ ਦਿਖਾਵੇ।

ਇਸ ਘੋੜੇ ਨੂੰ ਫੜਨਾਂ ਯੁੱਧ ਨੂੰ ਜੀ ਆਇਆ ਹੈ ਕਹਿਣਾਂ,
ਗੁੱਸੇ ਵਿਚ ਸ਼ਤਰੂਘਨ ਆਖੇ ਆਓ ਜਿਸ ਹੈ ਡਹਿਣਾਂ।
ਲਵ ਕੁਸ਼ ਮਾਰ ਕੇ ਛਾਲਾਂ ਦੋਵੇਂ ਘਰੋਂ ਬਾਹਰ ਨੇ ਆਏ,
ਗਰਜ ਕੇ ਬੋਲੇ ਅਸਾਂ ਹੈ ਫੜਿਆ ਕਰ ਲੈ ਜੋ ਮਨ ਭਾਏ।

ਕਿਸ ਦੇ ਕੋਲ ਹੈ ਸ਼ਕਤੀ ਸਾਥੋਂ ਲਵੇ ਛੁਡਾ ਇਹ ਘੋੜਾ,
ਰੌਲਾ ਪਾਣ ਦੀ ਲੋੜ ਨਹੀਂ ਹੈ ਦਿਆਂਗੇ ਪੂਰਾ ਮੋੜਾ।
ਵੇਖ ਕੇ ਬਾਲਕ ਸ਼ਤਰੂਘਨ ਹੈ ਧੀਰਜ ਵਿਚ ਕੁਝ ਆਉਂਦਾ,
ਰਿਸ਼ੀ ਦੇ ਪੁਤਰੋ ਬੱਚਿਆਂ ਦੀ ਇਹ ਖੇਡ ਨਹੀਂ ਸਮਝਾਉਂਦਾ।

ਇਹ ਅਸਮੇਧ ਦੇ ਯਗ ਦੈ ਘੋੜਾ ਨਾਲ ਭੁਲੇਖੇ ਬਨ੍ਹਿਆ,
ਛੱਡ ਦਿਓ ਨ ਜਾਨ ਗਵਾਓ ਮਰੋਗੇ ਜੇ ਨ ਮੰਨਿਆ।
ਇਹ ਘੋੜਾ ਹੈ ਚੱਕਰਵਰਤੀ ਭਗਵਨ ਰਾਮ ਚੰਦਰ ਦਾ,
ਭਾਰਤ ਤੇ ਹੈ ਰਾਜ ਜਿਨ੍ਹਾਂ ਦਾ ਭੇਤ ਹੈ ਇਹ ਅੰਦਰ ਦਾ।

ਨਾਲ ਦਲੇਰੀ ਲਵ ਹੈ ਕਹਿੰਦਾ ਸ੍ਰੀ ਮਾਨ ਜੀ ਸੁਣਨਾਂ,
ਜਾਣ ਬੁੱਝ ਕੇ ਅਸਾਂ ਹੈ ਬਨ੍ਹਿਆ ਸਮਝੋ ਨ ਹੈ ਭੁੱਲਣਾਂ।
ਅਸੀਂ ਜਾਣਨਾਂ ਚਾਹੁੰਦੇ ਹਾਂ ਕਿ ਇਸ ਘੋੜੇ ਦਾ ਸੁਆਮੀ,
ਕਿਤਨਾਂ ਕੁ ਬਲਵਾਨ ਹੈ ਦੱਸਿਓ ਜਿਸਦੀ ਭਰਦੇ ਹਾਮੀ।

ਸ਼ਤਰੂ ਘਨ ਗੁੱਸੇ ਵਿਚ ਆਕੇ ਬੋਲ ਕੇ ਕਹਿੰਦਾ ਉੱਚੀ,
ਚੁਪ ਰਹੋ ਘੋੜੇ ਦਾ ਮਾਲਕ ਹਾਂ ਮੈਂ ਗੱਲ ਸਮੁਚੀ।
ਸ੍ਰੀ ਰਾਮ ਚੰਦਰ ਜੀ ਜੋ ਨੇ ਚਰਵਰਤੀ ਰਾਜੇ,
ਉਹ ਵਿਸ਼ਨੂੰ ਅਵਤਾਰ ਕਹਾਉਂਦੇ ਜਿਨਾਂ ਦੇ ਉੱਚ ਦਰਵਾਜੇ।

ਇਸ ਦੁਨੀਆਂ ਦੇ ਵਿਚ ਟਾਕਰਾ ਕਰ ਨ ਸਕੇ ਕੋਈ,
ਉਹਨਾਂ ਦੇ ਸੇਵਕ ਹਰ ਬੰਦੇ ਦੀ ਲਾਹ ਦੇਂਦੇ ਛੋਈ।
ਕੁਸ਼ ਫਿਰ ਰੋਹ ਵਿਚ ਆ ਕੇ ਕਹਿੰਦਾ ਇੰਜ ਲਗਦਾ ਹੈ ਮੈਨੂੰ,
ਸ਼ਸਤਰ ਦੀ ਥਾਂ ਜੀਭ ਚਲਾਣੀ ਆਉਂਦੀ ਏ ਬਸ ਤੈਨੂੰ।

ਇਹ ਨਹੀਂ ਗੱਲ ਤਾਂ ਤਗੜੇ ਹੋ ਕੇ ਸ਼ਸਤਰ ਫੜ ਯੁੱਧ ਕਰੀਏ,
ਗੱਲਾਂ ਕਰ ਕਰ ਐਵੇਂ ਹੀ ਨ ਢਿੱਡ ਆਪਣਾਂ ਭਰੀਏ।
ਸ਼ਤਰੂ ਘਨ ਨੇ ਕਿਹਾ ਬਾਲਕੋ ਤੁਸਾਂ ਤੇ ਤਰਸ ਹੈ ਆਉਂਦਾ,
ਚੰਗੈ ਘੋੜਾ ਵਾਪਸ ਕਰਕੇ ਜੀਵੋ ਜੋ ਮਨ ਭਾਉਂਦਾ।

ਸ੍ਰੀ ਰਾਮ ਚੰਦਰ ਦੀ ਜਾਕੇ ਪੈ ਜਾਵੋ ਹੁਣ ਚਰਨੀ,
ਨਹੀਂ ਤਾਂ ਪਵੇਗੀ ਅਜ ਤੁਹਾਨੂੰ ਇਸ ਕਰਨੀ ਦੀ ਭਰਨੀ।
ਲਵ ਨੇ ਗਰਜ ਕਿਹਾ ਕਿ ਬੱਸ ਕਰ ਹੋਰ ਅਸਾਂ ਨ ਜਰਨਾਂ,
ਹਿੰਮਤ ਹੈ ਤਾਂ ਯੁੱਧ ਕਰ ਆਕੇ ਭੱਜ ਜਾ ਵਾਪਸ ਵਰਨਾਂ।

ਸੁਣ ਕੇ ਸ਼ਤਰੂ ਘਨ ਇਹ ਗੱਲਾਂ ਯੁੱਧ ਦੀ ਕਰੀ ਤਿਆਰੀ,
ਤੀਰ ਕਮਾਨ ਸੰਭਾਲ ਲਿਆ ਤੇ ਥੜ੍ਹਕ ਸੂਰਮੇ ਮਾਰੀ।
ਲਵ ਵੀ ਤੀਰ ਕਮਾਨ ਪਕੜ ਕੇ ਯੁਧ ਮੈਦਾਨੇ ਆਇਆ,
ਦੋਹਾਂ ਪਾਸਿਓ ਸੂਰਮਿਆਂ ਨੇ ਤੀਰਾਂ ਦਾ ਮੀਂਹ ਪਾਇਆ।

ਤੀਰਾਂ ਦੀ ਵਰਖਾ ਹੋਈ ਤਾਂ ਦਿਨੇਂ ਹੀ ਸੂਰਜ ਲੁਕਿਆ,
ਦਿਨੇ ਹੀ ਤਾਰੇ ਦਿੱਸਣ ਲਗ ਪੈ ਲੱਗੇ ਆਕਾਸ਼ ਹੈ ਝੁਕਿਆ।
ਸ਼ਤਰੁਘਨ ਹੁਣ ਸਮਝ ਗਿਆ ਕਿ ਨਹੀਂ ਇਹ ਰਿਸ਼ੀਆਂ ਜਾਇਆ,
ਇਹ ਹੈ ਕੋਈ ਕਸ਼ਤਰੀ ਸੂਰਾ ਜਿਸ ਨੇ ਯੁੱਧ ਰਚਾਇਆ।

ਸ਼ਤਰੂਘਨ ਵੀ ਕਿਹੜਾ ਘਟ ਸੀ ਪੂਰੀ ਕਰੀ ਲੜਾਈ,
ਫੈਸਲਾ ਕੋਈ ਨ ਹੁੰਦਾ ਜਾਪੇ ਉੱਤੋਂ ਰਾਤ ਸੀ ਆਈ।
ਲਵ ਇਕ ਤੀਰ ਅਜੇਹਾ ਛੱਡਿਆ ਸ਼ਤਰੂ ਘਨ ਨੂੰ ਲੱਗਾ,
ਸੁਧ ਬੁਧ ਭੁੱਲੀ ਸ਼ਤਰੂਘਨ ਦੀ ਰੰਗ ਹੋਇਆ ਹੈ ਬੱਗਾ।

ਹੋ ਬੇ-ਹੋਸ਼ ਘੋੜਿਓਂ ਤੇ ਡਿੱਗਾ ਲਵ ਨੇ ਜਿੱਤ ਮਨਾਈ,
ਸ਼ਤਰੂ ਘਨ ਦੇ ਲਸ਼ਕਰ ਸਾਰੇ ਨੇ ਵੀ ਕੰਡ ਵਖਾਈ।
ਸ੍ਰੀ ਰਾਮ ਨੂੰ ਦੱਸਿਆ ਸਾਰਾ ਹਾਲ ਅਜੁਧਿਆ ਪੁੱਜ ਕੇ,
ਸ਼ਤਰੂ ਘਨ ਹੈ ਮੂਰਛਤ ਹੋਇਆ ਯੁੱਧ ਹੋਇਆ ਏ ਗੁੱਝ ਕੇ।

## ਲਛਮਣ ਨੇ ਯੁਧ ਕਰਨਾਂ ਤੇ ਮੂਰਛਤ ਹੋਣਾ

ਸਮਾਚਾਰ ਸੁਣ ਰਾਮ ਚੰਦਰ ਜੀ ਲਛਮਣ ਤਾਈਂ ਬੁਲਾਇਆ,
ਹੁਕਮ ਦਿਤਾ ਤੇ ਰਿਸ਼ੀ ਆਸ਼ਰਮ ਦੇ ਵਲ ਆਪ ਘਲਾਇਆ।

ਰਿਸ਼ੀ ਪੁੱਤਰਾਂ ਦੋਹਾਂ ਨੂੰ ਬੈਨ੍ਹ ਮੇਰੇ ਕੋਲ ਲਿਆਓ,
ਛੱਡ ਦੇਵਨ ਉਹ ਘੋੜਾ ਜਾਕੇ ਉਹਨਾਂ ਨੂੰ ਸਮਝਾਓ।
ਲਛਮਣ ਜੀ ਸ੍ਰੀ ਰਾਮ ਚੰਦਰ ਦੀ ਚਰਨ ਧੂੜ ਮੁਖ ਲਾਈ,
ਰਿਖੀ ਦੇ ਆਸ਼ਰਮ ਵੱਲ ਨੂੰ ਤੁਰਿਆ ਨਹੀਂ ਕਰੀ ਕੋਤਾਹੀ।

ਜਦੋਂ ਵੇਖਿਆ ਸ਼ਤਰੂਘਨ ਬੇ ਹੋਸ਼ ਪਿਆ ਹੈ ਉਕਾ,
ਮਾਂ ਜਾਏ ਵੀਰੇ ਦੀ ਹਾਲਤ ਵੇਖੀ ਧੀਰਜ ਮੁੱਕਾ।
ਗੁੱਸੇ ਦੇ ਵਿਚ ਗਰਜ ਆਖਿਆ ਜ਼ਰਾ ਸਾਹਮਣੇ ਆਓ,
ਵੀਰ ਨੂੰ ਜਿਸ ਨੇ ਘਾਇਲ ਕੀਤਾ ਮੂੰਹ ਤਾਂ ਜ਼ਰਾ ਵਖਾਓ।

ਮਹਾਂ ਬਲੀ ਦੇਵਰ ਦੀ ਉੱਚੀ ਗਰਜ ਸੁਣੀ ਜਾਂ ਸੀਤਾ,
ਪਰ ਪੁੱਤਰਾਂ ਨੂੰ ਧਰਮ ਪਾਲਣ ਤੋਂ ਉਸਨੇ ਮਨਾਂ ਨ ਕੀਤਾ।
ਪੁੱਤਰਾਂ ਆਗਿਆ ਮੰਗੀ ਉਸ ਨੇ ਦਿਤੀਆਂ ਬਹੁਤ ਆਸੀਸਾਂ,
ਨਹੀਂ ਸੀ ਚਾਹੁੰਦੀ ਯੁੱਧ ਫੇਰ ਵੀ ਜਰਦੀ ਰਹੀ ਸੀ ਚੀਸਾਂ।

ਲਵ ਤੇ ਕੁਸ਼ ਗਰਜਦੇ ਹੋਏ ਬਾਹਰ ਆਸ਼ਰਮੋਂ ਆਏ,
ਲਲਕਰ ਮਾਰੀ ਕਿਹੜੇ ਸੂਰਮਾਂ ਹੱਥ ਜੋ ਅਣਖ ਨੂੰ ਪਾਏ।
ਲਛਮਣ ਦੋਹਾਂ ਬਾਲਕਾਂ ਨੂੰ ਜਦ ਤਕਿਆ ਨਜ਼ਰਾਂ ਭਰਕੇ,
ਬਹੁਤ ਹੀ ਚੰਗੇ ਲੱਗੇ ਉਸਨੂੰ ਵੇਖ ਨ ਅੱਖਾਂ ਫਰਕੇ।

ਕੁਸ਼ ਨੇ ਹੈ ਲਲਕਾਰਿਆ ਹੁਣ ਕਿਓਂ ਯੁੱਧ ਕਰਨੋਂ ਹੈ ਡਰਿਆ,
ਛਡ ਦਲੇਰੀ ਬੁਜ਼ਦਿਲਾਂ ਵਾਲਾ ਇਹ ਕਾਰਜ ਕਿਓਂ ਕਰਿਆ।
ਸੁਣ ਲਲਕਾਰ ਸ੍ਰੀ ਲਛਮਣ ਦਾ ਖ਼ੂਨ ਖੌਲਿਆ ਬੋਲੇ,
ਛੋਕਰਿਓ ਨ ਜੀਭ ਚਲਾਓ ਜਾਪਦੇ ਹੋ ਬੜਬੋਲੇ।

ਚਲੋ ਬਨ੍ਹ ਤੁਹਾਨੂੰ ਲੈ ਜਾਂ ਸ੍ਰੀ ਰਾਮ ਦਰਬਾਰੇ,
ਤੁਸੀਂ ਹੋ ਕਿਹੜੇ ਬਾਗ਼ ਦੀ ਮੂਲੀ ਐਵੇਂ ਜਾਓਗੇ ਮਾਰੇ।
ਲਵ ਨੇ ਹੱਸ ਕੇ ਕਿਹਾ ਕਿ ਇਕ ਤਾਂ ਸਾਨੂੰ ਬਨ੍ਹਣ ਵਾਲਾ,
ਪਹੁੰਚ ਗਿਆ ਏ ਅਗਲੀ ਦੁਨੀਆਂ ਜਿਸ ਦਾ ਉੱਚ ਦੁਮਾਲਾ।

ਦੂਸਰਾ ਹੁਣ ਆਇਆ ਹੈ ਜਿਸ ਨੂੰ ਜਾਨ ਦੀ ਲੋੜ ਨ ਉਕਾ,
ਪਤਾ ਲਗੇਗਾ ਜਦੋਂ ਅਸਾਡਾ ਖਾਣ ਕਲੇਜੇ ਨੂੰ ਕਾ।
ਲਛਮਣ ਕਿਹਾ ਕਿ ਨਹੀਂ ਸਾਂ ਚਾਹੁੰਦਾ ਤੁਸਾਂ ਨੂੰ ਜਾਨੋਂ ਮਾਰਾਂ,
ਤੁਸਾਂ ਨੂੰ ਮਰਨ ਦਾ ਚਾਅ ਹੈ ਲਗਦਾਂ ਨ ਬਕਵਾਸ ਸਹਾਰਾਂ।

ਚਿੜ ਚਿੜ ਛਡ ਸੰਭਾਲ ਕੇ ਸ਼ਸਤਰ ਵਿਚ ਮੈਦਾਨ ਦੇ ਆਓ,
ਦੱਸ ਦੇਵਾਂਗੇ ਹੁਣੇ ਹੀ ਤੈਨੂੰ ਮਰਨ ਦਾ ਕਿਸਨੂੰ ਚਾਓ।
ਲਵ ਤੇ ਕੁਸ਼ ਦੋਹਾਂ ਨੇ ਕੱਠਿਆ ਉਚੀ ਲਲਕਰ ਮਾਰੀ,
ਸੁਣ ਲਛਮਣ ਗੁੱਸੇ ਵਿਚ ਆਏ ਹੋਏ ਸ਼ਸਤਰ ਧਾਰੀ।

ਘੋਰ ਲੜਾਈ ਸ਼ੁਰੂ ਹੋ ਗਈ ਕਰਦੇ ਵਾਰ ਨੇ ਸੂਰੇ,
ਦੋਵੇਂ ਧੜੇ ਨੇ ਬਾਣ ਚਲਾਂਦੇ ਮਚਿਆ ਬੜਾ ਫਤੂਰੇ।
ਲਵ ਤੇ ਕੁਸ਼ ਦੇ ਤੀਰਾਂ ਨਾਲ ਅਜੁਧਿਆ ਪੁਰੀ ਦੀ ਸੈਣਾਂ,
ਸੁਸਰੀ ਵਾਂਗ ਹੀ ਸੌਂਦੀ ਜਾਵੇ ਕੀ ਇਹਨਾਂ ਦਾ ਕਹਿਣਾਂ।

ਵੇਖ ਦੇ ਲਛਮਣ ਦ੍ਰਿਸ਼ ਇਹ ਸਾਰਾ ਵਿਚ ਕਰੋਧ ਦੇ ਆਏ,
ਸ੍ਰੀ ਰਮ ਦਾ ਦਿੱਤਾ ਸ਼ਕਤੀ ਬਾਣ ਵੀ ਦਿਤਾ ਚਲਾਏ।
ਲੰਕਾ ਯੁਧ ਵਿਚ ਇੰਦਰ ਜੀਤ ਤੇ ਮੇਘ ਨਾਥ ਸੀ ਮਰਿਆ,
ਏਸੇ ਸ਼ਕਤੀ ਬਾਣ ਨੇ ਉਦੋਂ ਘਾਟ ਉਹਨਾਂ ਦਾ ਕਰਿਆ।

ਸ਼ਕਤੀ ਬਾਣ ਸ਼ੂਕਦਾ ਹੋਇਆ ਲਵ ਦੇ ਮੱਥੇ ਵੱਜਾ,
ਲਗਦੇ ਸਾਰ ਬੇਹੋਸ਼ ਹੋ ਗਿਆ ਧਰਤੀ ਤੇ ਜਾ ਲੱਗਾ।
ਵੀਰ ਨੂੰ ਮੂਰਛਤ ਵੇਖ ਕੇ ਕੁਸ਼ ਵੀ ਲਾਲ ਪੀਲਾ ਹੈ ਹੋਇਆ,
ਖਿਚ ਕੇ ਮਾਰੀ ਬਰਛੀ ਐਸੀ ਧਰਤ ਤੇ ਲਛਮਣ ਸੋਇਆ।

ਬੜੀ ਦੇਰ ਦੇ ਪਿੱਛੋ ਮੁੜਕੇ ਉਠ ਖਲੋਤੇ ਦੋਵੇਂ,
ਯੁਧ ਕਰਨ ਫਿਰ ਦੋਵੇ ਲੱਗ ਪਏ ਜੋਸ਼ ਹੈ ਭਰਿਆ ਓਵੇਂ।
ਇਤਨਾਂ ਘੋਰ ਯੁਧ ਹੈ ਹੋਇਆ ਰਿਸ਼ੀ ਵੀ ਵੇਖਣ ਸਾਰੇ,
ਹਾਰਦਾ ਜਿੱਤਦਾ ਕੋਈ ਨ ਦਿਸਿਆ ਹੋਏ ਟਾਕਰੇ ਭਾਰੇ।

ਬਾਲਮੀਕ ਜੀ ਆਪਣੇ ਸ਼ਿਸ਼ ਨੂੰ ਹਲਾ ਸ਼ੇਰੀ ਹੈ ਦਿੱਤੀ,
ਸੁਣ ਲਲਕਾਰ ਗੁਰੂ ਦੇਵ ਦੀ ਲਵ ਨੇ ਵੇਖ ਸਥਿਤੀ।
ਬ੍ਰਹਮ ਅਸਤਰ ਹੈ ਝੱਟ ਚਲਾਇਆ ਲਛਮਨ ਮੂਰਛਤ ਹੋਏ,
ਸ਼ਤਰੂਘਨ ਦੇ ਕੋਲ ਜਾ ਡਿੱਗੇ ਹੋਸ਼ ਰਹੀ ਨ ਕੋਏ।

ਲਵ ਤੇ ਕੁਸ਼ ਦੇ ਹਥੋਂ ਸਾਰੀ ਸੈਨਾਂ ਗਈ ਏ ਮਾਰੀ,
ਬੱਚੇ ਜੋ ਭੱਜੇ ਵਲ ਅਜੁਧਿਆ ਪੈਦਲ ਬਿਨਾਂ ਸਵਾਰੀ।
ਸ੍ਰੀ ਰਾਮ ਜੀ ਬਾਲਕਾਂ ਦੀ ਜਾਂ ਸੁਣੀ ਬੀਰਤਾ ਸਾਖੀ,
ਬਹੁਤ ਅਚੰਭਾ ਹੋਇਆ ਸੀ ਜਾਂ ਭਰਤ ਇਹ ਗਲ ਆਖੀ।

ਲਛਮਣ ਤੇ ਸ਼ਤਰੂਘਨ ਹੋਏ ਮੂਰਛਤ ਯੁੱਧ ਮੈਦਾਨੇ,
ਹੱਥ ਬਨ੍ਹ ਬੇਨਤੀ ਭਰਤ ਹੈ ਕਰਦਾ ਅਰਜ਼ ਸੁਣੋ ਭਗਵਨੇ।
ਬਿਨਾਂ ਗੁਨਾਹੋਂ ਸੀਤਾ ਜੀ ਨੂੰ ਅਸਾਂ ਹੈ ਦੁੱਖ ਜੋ ਦਿੱਤਾ,
ਉਹਨਾਂ ਦਾ ਹੀ ਸਰਾਪ ਅਸਾਨੂੰ ਲੱਗਾ ਪੱਕਾ ਥਿੱਤਾ।

ਰਿਸ਼ੀ ਬਾਲਕਾਂ ਦੀ ਕੀ ਹਿੰਮਤ ਲੜਦੇ ਨਾਲ ਅਸਾਡੇ,
ਬੜੇ ਬਹਾਦਰ ਆਪ ਦੇ ਸੈਨਕ ਬਣੇ ਨੇ ਬੁਜ਼ਦਿਲ ਡਾਢੇ।
ਸੁਣ ਕੇ ਸ੍ਰੀ ਰਾਮ ਫੁਰਮਾਂਦੇ ਭਰਤ ਹੈ ਏਦਾਂ ਲਗਦਾ,
ਤੂੰ ਡਰਿਆ ਹੈ ਅੰਦਰੋਂ ਬਾਹਰੋਂ ਜਾਪੇ ਬਣਿਆ ਬੱਗਦਾ।

ਸਮਝ ਨ ਆਈ ਕਸ਼ਤਰੀ ਹੋ ਕੇ ਤੂੰ ਇਤਨਾ ਕਿਓਂ ਡਰਿਆ,
ਫਿਕਰ ਨ ਕਰ ਮੈਂ ਬੁਧ ਵਿੱਚ ਜਾਣਦੀ ਆਪ ਇਰਾਦਾ ਕਰਿਆ।
ਵੇਖਦਾ ਹਾਂ ਕਿ ਕਿਹੜੇ ਯੋਧੇ ਜਿਨ੍ਹਾਂ ਤੋਂ ਤੂੰ ਡਰਦਾ,
ਸੁਣ ਜਿਨ੍ਹਾਂ ਦੀਆਂ ਗੱਲਾਂ ਤੂੰ ਹੈ ਡਰਦਾ ਹਰ ਹਰ ਕਰਦਾ।

ਪਿਤਾ ਸਮਾਨ ਭਰਾ ਦੀ ਭਰਤ ਨੇ ਸੁਣੀ ਜਦੋਂ ਫਟਕਾਰੀ,
ਸ਼ਰਮ ਸਾਰ ਹੋਇਆ ਹੈ ਬਹੁਤਾ ਹੱਥ ਬੰਨ੍ਹ ਅਰਜ਼ ਗੁਜ਼ਾਰੀ।
ਪ੍ਰਭੂ ਜੀ। ਮੈਂ ਹਾਂ ਆਪ ਦਾ ਸੇਵਕ ਕਾਇਰ ਨਹੀਂ ਹਾਂ ਉੱਕਾ,
ਮੈਂ ਸੀ ਗਲ ਸਧਾਰਨ ਕੀਤੀ ਵੈਸੇ ਡਰ ਹੈ ਮੁੱਕਾ।

ਮੇਰੇ ਜੀਂਦੇ ਜੀ ਤੁਹਾਨੂੰ ਯੁੱਧ ਭੂਮੀ ਵਿਚ ਘੱਲਾਂ,
ਸੋਚੋ ਕਿਵੇਂ ਇਹ ਹੋ ਸਕਦਾ ਏ ਮਨ ਨੂੰ ਪੈਣ ਕੁੜੱਲਾਂ।
ਆਗਿਆ ਦਿਓ ਹੁਣੇ ਹੀ ਸਿੱਧਾ ਯੁੱਧ ਭੂਮੀ ਵਿਚ ਜਾਵਾਂ,
ਰਿਸ਼ੀ ਪੁੱਤਰਾਂ ਤਾਈਂ ਬਨ੍ਹ ਕੇ ਤੁਸਾਂ ਦੇ ਪਾਸ ਲਿਆਵਾਂ।

ਇਹ ਕੰਮ ਕਰਨ ਲਈ ਮੈਂ ਸੁਆਮੀ ਜਾਵਾਂਗਾ ਬੱਸ ਕਲਾ,
ਕਿਸੇ ਫੌਜ ਦੀ ਲੋੜ ਨ ਮੈਨੂੰ ਕੱਲਾ ਈ ਪਾਵਾਂ ਠੱਲਾ।
ਆਗਿਆ ਦਿੱਤੀ ਸ੍ਰੀ ਰਾਮ ਜੀ ਭਰਤ ਇਕੱਲਾ ਤੁਰਿਆ,
ਬਾਲਮੀਕ ਦੇ ਆਸ਼ਰਮ ਦੇ ਵਲ ਜਾਂਦਾ ਨਾਹੀਂ ਝੁਰਿਆ।

## ਭਰਤ ਨੇ ਵੀ ਮੂਰਛਤ ਹੋਣਾਂ

ਯੁਧ ਭੂਮੀ ਵਿਚ ਪੁੱਜ ਭਰਤ ਨੇ ਹਾਲਤ ਵੇਖੀ ਸਾਰੀ,
ਲਛਮਣ ਤੇ ਸ਼ਤਰੁਘਨ ਬੇ ਸੁਧ ਪਏ ਨੇ ਹਿੰਮਤ ਹਾਰੀ।

ਵੇਖ ਕੇ ਆਪਣਾਂ ਆਪ ਗਵਾਇਆ ਭੁਲਿਆ ਹੁਣ ਕੀ ਕਰਨਾਂ,
ਲਵ ਤੇ ਕੁਸ਼ ਗਰਜ ਦੇ ਆਏ ਸਿੱਖੇ ਜੋ ਨ ਡਰਨਾਂ।
ਕਿਹਾ ਕਿ ਇਹਨਾਂ ਵਲ ਕੀਹ ਵੇਖੇਂ ਤੂੰ ਵੀ ਕਰੀਂ ਤਿਆਰੀ,
ਇਹਨਾਂ ਕੋਲ ਪੁਚਾਈਏ ਤੈਨੂੰ ਮਰਜ਼ੀ ਬਣੀ ਹਮਾਰੀ।

ਹੁਣ ਭਰਤ ਨੂੰ ਸੋਝੀ ਆਈ ਜੰਗ ਕਰਨ ਹਾਂ ਆਇਆ,
ਤੀਰ ਕਮਾਨ ਤੇ ਲੈ ਤਲਵਾਰ ਵੀ ਲੜਨ ਦਾ ਮਤਾ ਬਨਾਇਆ।
ਕਹੇ ਓਏ ਨਾਦਾਨ ਬੱਚਿਓ ਮਰਨ ਦੀ ਕਰੋ ਤਿਆਰੀ,
ਲਵ ਤੇ ਕੁਸ਼ ਨੇ ਹੱਸ ਆਖਿਆ ਆਈ ਹੈ ਤੇਰੀ ਵਾਰੀ।

ਔਹ ਤੇਰੇ ਦੌਂ ਪਏ ਭਰਾ ਨੇ ਮਾਰਦੇ ਸਾਨੂੰ ਮਰ ਗਏ,
ਹੁਣ ਤੇਰੀ ਹੈ ਵਾਰੀ ਆਈ ਸਮਝ ਅਸੀਂ ਨਹੀਂ ਡਰ ਗਏ।
ਤੁਸਾਂ ਦੇ ਚਕਰਵਰਤੀ ਰਾਜੇ ਨੂੰ ਵੀ ਵੇਖ ਲਵਾਂਗੇ,
ਇਹਨਾਂ ਨਾਲ ਲਟਾਈਏ ਤੈਨੂੰ ਯੁੱਧ ਵਿਚ ਜੁਟ ਪਵਾਂਗੇ।

ਭਰਤ ਨੇ ਗੁੱਸੇ ਦੇ ਵਿਚ ਆਕੇ ਬਾਣ ਅਪਣਾਂ ਛੱਡਿਆ,
ਲਵ ਨੇ ਬਾਣ ਰੋਕਿਆ ਆਉਂਦਾ ਕੁਸ਼ ਨੇ ਅਪਣਾਂ ਕੱਢਿਆ।
ਭਰਤ ਨੂੰ ਲੱਗਾ ਸੀਨੇ ਦੇ ਵਿੱਚ ਡਿੱਗਾ ਬੇਸੁਧ ਹੋਕੇ,
ਸੂਰਮਾਂ ਜੋ ਹਨੂੰਮਾਨ ਨੂੰ ਆਪਣੇ ਤੀਰ ਦੇ ਵਿਚ ਪਰੋ ਕੇ।

ਪੂਰੀ ਅਜੁਧਿਆ ਤੋਂ ਲੰਕਾ ਤਕ ਜਿਸਨੇ ਕਦੇ ਪੁਚਾਇਆ,
ਬੇ ਸੁਧ ਹੋਇਆ ਪਿਆ ਧਰਤ ਤੇ ਹਿਲਦਾ ਨਹੀਂ ਹਿਲਾਇਆ।
ਬਾਣਾਂ ਨਾਲ ਸਰੀਰ ਹੈ ਵਿਨ੍ਹਿਆ ਲਹੂ ਦੀ ਧਾਰ ਹੈ ਵਹਿੰਦੀ,
ਇਹ ਕੈਸੀ ਅਣ ਹੋਣੀ ਵਰਤੀ ਅਕਲ ਨਹੀਂ ਕੁਝ ਕਹਿੰਦੀ।

ਸੂਰਬੀਰ ਤੇ ਬਲੀ ਉਹ ਬਾਲਕ ਖੜੇ ਸੀ ਆਣ ਸਰਹਾਣੇ,
ਬਾਲਮੀਕ ਦੀ ਆਸ਼ਰਮ ਸ਼ਕਤੀ ਲਾਇਆ ਕੰਮ ਠਿਕਾਣੇ।
ਰਿਸ਼ੀ ਪੁੱਤਰਾਂ ਦਿਆਂ ਸਰੀਰਾਂ ਤੋਂ ਮੁੜ੍ਹਕਾ ਸੀ ਚੋਂਦਾ,
ਜਿੱਤ ਦੇ ਨਸ਼ੇ 'ਚ ਭਰਤ ਸਰ੍ਹਾਣੇ ਖੜੇ ਸੀ ਦ੍ਰਿਸ਼ ਹੈ ਸੋਂਹਦਾ।

## ਸ੍ਰੀ ਰਾਮ ਚੰਦਰ ਜੀ ਦੀ ਘਬਰਾਹਟ

ਸ੍ਰੀ ਰਾਮ ਜੀ ਚਕਰਵਰਤੀ ਮਹਾਰਾਜੇ ਤਾਂ ਬਣ ਗਏ ਸੀ,
ਉਹਨਾਂ ਦੀ ਸੈਣਾਂ ਦੇ ਮੂਹਰੇ ਸਭ ਹੀ ਮਾਤ ਪਏ ਸੀ।
ਮਰਯਾਦਾ ਵਿਚ ਰਾਜ ਸੀ ਚਲਦਾਂ ਯਗ ਅਸਮੇਧ ਵੀ ਕਰਿਆ,
ਏਸ ਲਈ ਸੀ ਘੋੜਾ ਛੱਡਿਆ ਸਭ ਰਾਜੀਂ ਜੋ ਫਿਰਿਆ।

ਬਾਲਮੀਕ ਦੇ ਆਸ਼ਰਮ ਦੇ ਦੋ ਬਾਲਕਾਂ ਘੋੜਾ ਫੜਿਆ,
ਹੋਈ ਲੜਾਈ ਘਾਇਲ ਹੋਏ ਸਾਹਵੇਂ ਜੋ ਵੀ ਅੜਿਆ।
ਸ੍ਰੀ ਰਾਮ ਦੇ ਗੁਪਤ ਦੂਤਾਂ ਨੇ ਜਾ ਇਹ ਖ਼ਬਰ ਸੁਨਾਈ,
ਆਸ਼ਰਮ ਦੇ ਵਿਚ ਸ੍ਰੀ ਰਾਮ ਜੀ ਹੋਈ ਬਹੁਤ ਲੜਾਈ।

ਪ੍ਰਭੂ ਜੀ ਬੜਾ ਹਨੇਰ ਹੈ ਹੋਇਆ ਤਿੰਨੇ ਘਾਇਲ ਹੋਏ,
ਲਛਮਣ ਭਰਤ ਤੇ ਸ਼ਤਰੂ ਘਨ ਵੀ ਇਜ ਲਗਦੇ ਜਿਓਂ ਮੋਏ।
ਫੜ ਨਹੀਂ ਸਕੇ ਰਿਸ਼ੀ ਬਾਲਕਾਂ ਭਾਈਂ ਤਿੰਨੇ ਭਾਈ,
ਮਹਾ ਬਲੀ ਪਰਤੀਤ ਨੇ ਹੁੰਦੇ ਕਰਦੇ ਬਹੁਤ ਲੜਾਈ।

ਕਿਸ ਮਿੱਟੀ ਦੇ ਬਣੇ ਪਤਾ ਨਹੀਂ ਰਿਸ਼ੀ ਪੁਤਰ ਉਹ ਦੋਨੋ,
ਉਮਰ ਛੁਟੇਰੀ ਕੰਮ ਵਡੇਰੇ ਡਰਦੇ ਨਹੀਂ ਜੋ ਮਰਨੋ।
ਯਗ ਉਨਾਂ ਚਿਰ ਹੋ ਨਹੀ ਸਕਦਾ ਘੋੜਾ ਜੋ ਨ ਆਵੇ,
ਕੌਣ ਹੋਵੇ ਜੋ ਰਿਸ਼ੀ ਪੁਤਾਂ ਤੋਂ ਘੋੜਾ ਮੋੜ ਲਿਆਵੇ।

ਬਾਲਮੀਕ ਦੇ ਆਸ਼ਰਮ ਦੀ ਅਜ ਧਰਤ ਲਹੂ ਹੈ ਮੰਗਦੀ,
ਕਿੰਨਾਂ ਕੁ ਘਮਸਾਨ ਹੈ ਹੋਣਾਂ ਕਿਸ ਕਿਸ ਫਾਹੇ ਟੰਗਦੀ।
ਮੂਰਛਤ ਹੋਣਾਂ ਭਾਈਆਂ ਦਾ ਸੁਣ ਸ੍ਰੀ ਰਾਮ ਘਬਰਾਏ,
ਉਠੇ ਆਪ ਸਿੰਘਾਸਨ ਉੱਤੋਂ ਮੰਤਰੀ ਲਏ ਬੁਲਾਏ।

ਕਿਹਾ ਕਿ ਭਗਵਨ ਦੀ ਕੀ ਇੱਛਾ ਕੌਣ ਏਸ ਨੂੰ ਜਾਣੇ,
ਪਰ ਆਸ਼ਰਮ ਵਿਚ ਜੋ ਕੁਝ ਹੋਇਆ ਉਹ ਹੋਏ ਤਿਨ ਕਾਣੇ।
ਸੈਣਾਂ ਘੱਲਣੀ ਠੀਕ ਨਹੀਂ ਹੈ ਦੋ ਬਾਲਕ ਨੇ ਲੜਦੇ,
ਆਪ ਅਸੀਂ ਜਾਂ ਆਸ਼ਰਮ ਦੇ ਵਿਚ ਪਤਾ ਹਾਂ ਸਾਰਾ ਕਰਦੇ।

ਮੈਤਰੀ ਬਰਾਹਮਣ ਕੁਝ ਨ ਬੋਲੇ ਰਾਮ ਚੰਦਰ ਜੀ ਆਪੇ,
ਹਨੂੰਮਾਨ ਸੁਗਰੀਵ ਤੇ ਭਭੀਖਣ ਤੁਰ ਪੈ ਕਲ ਕਲਾਪੇ।
ਤਿੰਨੇ ਸੂਰਮੇ ਯਗ ਦੀ ਖਾਤਰ ਸਨ ਅਜੁਧਿਆ ਆਏ,
ਪੱਛਮ ਦਿਸ਼ਾ ਨੂੰ ਚਲ ਪੈ ਚਾਰੇ ਗੰਗਾ ਪਾਰ ਲੰਘਾਏ।

ਸ੍ਰੀ ਰਾਮ ਜੀ ਬਾਲਮੀਕ ਦੇ ਆਸ਼ਰਮ ਕੋਲ ਜਾ ਪੁੱਜੇ,
ਕੁਝ ਕੋਹ ਉਰਾਂ ਹੀ ਡੇਰਾ ਕੀਤਾ ਵਿਚ ਸਲਾਹਾਂ ਰੁੱਝੇ।
ਬਾਲਮੀਕ ਦੀ ਮਰਯਾਦਾ ਨ ਕਿਧਰੇ ਭੰਗ ਹੋ ਜਾਏ,
ਪਤਾ ਕਰਨ ਲਈ ਹਨੂੰਮਾਨ ਨੂੰ ਘੱਲਿਆ ਖ਼ਬਰ ਲਿਆਏ।

ਕੱਲਾ ਹੀ ਹਨੂੰਮਾਨ ਬਾਲਕਾਂ ਨੂੰ ਲੈ ਆਵੇ ਬਨ੍ਹਕੇ,
ਖ਼ੂਨ ਖਰਾਬਾ ਕੋਈ ਨ ਹੋਵੇ ਮੁੜ ਜਾਈਏ ਅਸੀਂ ਭਲਕੇ।
ਹਨੂੰਮਾਨ ਵੀ ਰਿਸ਼ੀ ਦੇ ਆਸ਼ਰਮ ਅੱਗੇ ਜਾਕੇ ਬੋਲੇ,
ਨਾਲ ਮੇਰੇ ਤੁਸੀਂ ਯੁਧ ਕਰੋ ਜਾਂ ਕਹੋ ਕਿ ਘੋੜਾ ਖੋਲੇ।

ਹਨੂੰਮਾਨ ਨੂੰ ਵੇਖ ਕੇ ਲਵ ਕੁਸ਼ ਠੱਠਾ ਮਾਰ ਕੇ ਹੱਸੇ,
ਹਨੂੰਮਾਨ ਗੁੱਸੇ ਵਿਚ ਆਖੇ ਤੁਸਾਂ ਦੇ ਮਨ ਕੀਹ ਵੱਸੇ।
ਤੂੰ ਹਨੂੰਮਾਨ ਹੈ ਨਿਰਾਂ ਹੀ ਬਾਂਦਰ ਬੰਨ੍ਹੀਏ ਤੈਨੂੰ ਫੜਕੇ,
ਤੇਰੇ ਨਾਲ ਅਸਾਂ ਖੇਡਿਆ ਕਰਨਾ ਕੀਹ ਲੈਣਾਂ ਤੂੰ ਅੜਕੇ।

ਹਨੂੰਮਾਨ ਗੁੱਸੇ ਵਿਚ ਕੰਬਿਆ ਗੁਰਜ ਲੈ ਲਵ ਵਲ ਲਪਕੇ,
ਕੁਸ਼ ਅੱਗੇ ਹੋ ਗੁਰਜ ਖੋਹ ਲਿਆ ਬੱਸ ਪਹਿਲੇ ਹੀ ਝਟਕੇ।
ਹੱਸ ਕੇ ਕਿਹਾ ਹੇ ਹਨੂੰਮਾਨ ਤੂੰ ਜਾਸੂਸ ਹੈ ਮੰਨਿਆ,
ਤੇਜ ਹੈਂ ਕਰੇ ਸ਼ਰਾਰਤਾਂ ਹਰਦਮ ਫਿਰੇਂ ਬਹਾਦਰ ਬਣਿਆ।

15

ਨਹੀਂ ਚਾਲਾਕੀ ਨੇ ਕੰਮ ਦੇਣਾ ਹੱਥੀ ਲੜਨਾਂ ਪੈਣਾਂ,
ਨਾਲ ਕਸ਼ਤਰੀਆਂ ਲੜਨ ਹੈ ਆਇਆ ਲਵਾਂਗੇ ਤੇਥੋਂ ਲਹਿਣਾਂ।

ਚੰਗਾ ਹੁੰਦਾ ਆਪਣੇ ਮਾਲਕ ਨੂੰ ਤੂੰ ਏਥੇ ਘੱਲਦਾ,
ਕੁਸ਼ ਕਹਿੰਦਾ ਤੂੰ ਵੇਖ ਸੀ ਲੈਣ ਕਿਵੇਂ ਮੈਂ ਉਸ ਨੂੰ ਠੱਲਦਾ।
ਹਨੂੰਮਾਨ ਇਹ ਗੱਲਾਂ ਸੁਣਕੇ ਹੋਇਆ ਅਤਿ ਸ਼ਰਮਿੰਦਾ,
ਸ੍ਰੀ ਰਾਮ ਦਾ ਨਾਮ ਲਿਆਂ ਤਲਵਾਰ ਨੂੰ ਫੜ ਨੇ ਲੈਂਦਾ।

ਮਾਰ ਕੇ ਝਟਕਾ ਲਵ ਨੇ ਉਸਦੀ ਝੱਟ ਤਲਵਾਰ ਵੀ ਖੋਹੀ,
ਕਿਹਾ ਕਿ ਤੈਨੂੰ ਮਾਰਨਾਂ ਨਾਹੀਂ ਬੰਨ੍ਹ ਰਖੀਏ ਵਿਚ ਰੋਹੀ।
ਤੇਰੇ ਨਾਲ ਅਸੀਂ ਖੇਡਾਂਗੇ ਤੂੰ ਜਾਨਵਰ ਹੈ ਵਧੀਆ,
ਖਾਣ ਪੀਣ ਨੂੰ ਦਿਆਂਗੇ ਵਾਧੂ ਜੋ ਨ ਹੋਵੇ ਘਟੀਆ।

ਲਵ ਤੇ ਕੁਸ਼ ਫੜ ਹਨੂੰਮਾਨ ਨੂੰ ਬੰਨ੍ਹਿਆ ਰੁਖ ਦੇ ਨਾਲੇ,
ਹਨੂੰਮਾਨ ਹੈਰਾਨ ਸੀ ਕਿੱਧਰ ਗਏ ਨੇ ਦਿਨ ਬਲ ਵਾਲੇ।
ਸ੍ਰੀ ਰਾਮ ਜੀ ਤੁਸਾਂ ਇਹ ਵੇਖੋ ਕੀਹ ਮਾਇਆ ਵਰਤਾਈ,
ਸਾਹ ਸਤ ਰਿਹਾ ਨ ਮੇਰੇ ਵਿਚ ਹੈ ਸ਼ਕਤੀ ਸਗਲ ਮੁਕਾਈ।

## ਸੁਗ੍ਰੀਵ ਤੇ ਅੰਗਦ ਵੀ ਕੈਦੀ ਬਣੇ

ਸ੍ਰੀ ਰਾਮ ਨੂੰ ਪਤਾ ਜਾਂ ਲਗਾ ਹਨੂੰਮਾਨ ਵੀ ਕੈਦੀ ਹੋਇਆ,
ਅੰਗਦ ਤੇ ਸੁਗ੍ਰੀਵ ਨੂੰ ਘਲਿਆ ਕੈਸਾ ਯੁੱਧ ਹੈ ਛੋਹਿਆ।

ਰਿਸ਼ੀ ਪੁੱਤਰ ਵੀ ਨੱਚਦੇ ਗਾਉਂਦੇ ਹੋਰ ਜਾਂ ਅੱਗੇ ਆਏ,
ਅੰਗਦ ਤੇ ਸੁਗ੍ਰੀਵ ਦੋਹਾਂ ਵੀ ਗੁਰਜ ਨੇ ਖੂਬ ਘੁਮਾਏ।
ਉੱਚੀ ਗੱਜ ਸੁਗ੍ਰੀਵ ਬੋਲਿਆ ਰਿਸ਼ੀ ਪੁਤਰੋ ਸੰਭਲੋ,
ਕਸ਼ਕੰਧਾ ਦੇ ਆਇ ਸੂਰਮੇ ਐਵੇਂ ਨ ਹੁਣ ਚੰਭਲੋ।

"ਜਾਣਦੇ ਹਾਂ ਅਸੀਂ ਸੂਰਮਿਆਂ ਨੂੰ ਭਾਈ ਜਿਨ ਮਰਵਾਦਿਆ",
ਗੈਰਾਂ ਦੇ ਰਹੇ ਪੈਰੀਂ ਪੈਂਦੇ ਸ਼ਰਮ ਦਾ ਪਰਦਾ ਲਾਹਿਆ।
ਏਥੇ ਆਕੇ ਤੀਸ ਮਾਰ ਖਾਂ ਬਣੇ ਤੁਸੀ ਹੋ ਫਿਰਦੇ,
ਕੁਸ਼ ਨੇ ਤਾਹਨਾ ਮਾਰ ਕੇ ਉਸ ਨੂੰ ਤੀਰ ਮਾਰਿਆ ਹਿਰਦੇ।

ਕੁਦਰਤ ਵਲੋਂ ਗਿਆਨ ਉਹਨਾਂ ਨੂੰ ਪਿਛਲਾ ਹੋਇਆ ਸਾਰਾ,
ਪਿਛਲਾ ਜੋ ਜੋ ਅਜਤਕ ਹੋਇਆ ਉਹਨਾਂ ਨਾਲ ਸੀ ਕਾਰਾ।
ਚੁਪ ਰਿਹਾ ਸੁਗ੍ਰੀਵ ਤਾਂ ਅੰਗਦ ਗ਼ਰਜ ਕੇ ਅੱਗੋਂ ਬੋਲੇ,
ਤੁਸਾਂ ਦਾ ਹੁਣੇ ਹੰਕਾਰ ਤੋੜਦਾਂ ਹੁਣੇ ਖਾਉਗੇ ਡੋਲੇ।

ਮੇਰਾ ਧਰਿਆ ਪੈਰ ਭੋਏਂ ਤੇ ਚੁਕ ਨ ਸਕਿਆ ਕੋਈ,
ਰਾਵਨ ਦੇ ਜੋਧੇ ਸਭ ਥੱਕੇ ਹਾਰ ਸਭਸ ਦੀ ਹੋਈ।
ਏਨੀ ਕਹਿ ਕੇ ਫੜ ਬਰਛੀ ਇਕ ਵਾਰ ਅੰਗਦ ਨੇ ਕੀਤਾ,
ਵਾਰ ਰੋਕਿਆ ਕੁਸ਼ਨੇ ਉਸਦਾ ਲਾਇਆ ਵਾਕ ਪਲੀਤਾ।

ਮੂਰਖ ਅੰਗਦ ਰਾਵਨ ਦਾ ਦਰਬਾਰ ਨਹੀਂ ਇਹ ਜਾਣੇ,
ਤੇਰੀ ਜਾਦੂਗਰੀ ਨ ਚੱਲਣੀ ਆਪਣੀ ਜਾਤ ਪਛਾਣੇ।
ਲਵ ਨੇ ਬ੍ਰਹਮ ਬਾਣ ਚਲਾਇਆ ਦੋਵੇਂ ਬੇ ਸੁੱਧ ਹੋਏ,
ਰੱਸੀ ਸੁਟ ਜਕੜ ਕੇ ਰੁਖ ਦੇ ਨਾਲ ਨੇ ਬੰਨ੍ਹੇ ਦੋਏ।

## ਭਬੀਖਣ ਵੀ ਮੂਰਛਤ ਹੋਇਆ

ਦਸ਼ਾ ਜਾਂ ਵੇਖੀ ਅੰਗਦ ਤੇ ਸੁਗ੍ਰੀਵ ਦੀ ਲੰਕ ਪਤੀ ਨੇ,
ਰਾਵਣ ਭਾਈ ਭਬੀਖਣ ਛੱਡਿਆ ਤੀਰ ਦੇਰ ਨ ਕਰੀ ਰਤੀ ਨੇ।
ਕਹੇ ਭਬੀਖਣ ਮੈਂ ਹੰਕਾਰ ਤੁਹਾਡਾ ਤੋੜਨ ਆਇਆ,
ਮਰਨ ਲਈ ਤਿਆਰ ਹੋ ਜਾਓ ਖਤਮ ਕਰਾਂਗਾ ਕਾਇਆ।

ਲਵ ਨੇ ਉਸ ਦੀ ਗਲ ਦਾ ਸੁਣ ਕੇ ਠੱਠਾ ਖੂਬ ਉਡਾਇਆ,
ਕੁਲ ਘਾਤੀ ਗ਼ਦਾਰ ਰਾਜ ਲਈ ਭਾਈ ਨੂੰ ਮਰਵਾਇਆ।
ਸੋਨੇ ਦੀ ਲੰਕਾ ਤੂੰ ਜ਼ਾਲਮਾਂ ਸਾੜ ਕੇ ਭਸਮ ਕਰਾਈ,
ਪਹਿਲਾਂ ਰਾਵਣ ਦੀ ਪਟਰਾਣੀ ਤੂੰ ਸੀ ਮਾਤ ਬਨਾਈ।

ਉਸ ਨੂੰ ਤੂੰ ਰੰਡੀ ਕਰਵਾਇਆ ਤੇ ਫੇਰ ਬਨਾਈ ਪਤਨੀ,
ਫੇਰ ਕਰਾਂ ਮੈਂ ਉਸ ਨੂੰ ਰੰਡੀ ਤੇਰੀ ਕਰਾਂਗਾ ਚਟਨੀ।
ਸੱਚੀ ਗਲ ਜਾਂ ਸੁਣੀ ਭਬੀਖਣ ਅੱਗ ਕਪੜਿਆਂ ਲੱਗੀ,
ਅੱਖਾਂ ਨਾਲ ਕਰੋਧ ਦੇ ਭਰੀਆਂ ਮੂੰਹ ਵਿੱਚ ਝੱਗ ਵਰਨੀ।

ਕੱਢ ਤਲਵਾਰ ਮਿਆਨੋ ਉਸ ਨੇ ਪਹਿਲਾਂ ਖੂਬ ਘੁਮਾਈ,
ਦੋਵਾਂ ਭਾਈਆਂ ਵਲ ਲਪਕਿਆ ਬੜੀ ਭਸੂੜੀ ਪਾਈ।
ਇਸ ਤੋਂ ਪਹਿਲਾਂ ਕੇ ਉਹ ਪੁੱਜਦਾ ਦੋਹਾਂ ਭਾਈਆਂ ਕੋਲੇ,
ਅਗਨ ਬਾਨ ਛਡ ਦਿਤਾ ਕੁਸ਼ ਨੇ ਵੇਖ ਭਬੀਖਣ ਡੋਲੇ।

ਬਾਣ ਤਾਂ ਵੱਖੀ ਚੀਰਦਾ ਹੋਇਆ ਨਿਕਲ ਗਿਆ ਸੀ ਅੱਗੇ,
ਚੀਕ ਮਾਰ ਕੇ ਭੁੰਜੇ ਡਿਗਾ ਲਹੂ ਪੇਟ 'ਚੋਂ ਵੱਗੇ।
ਇਕ ਵਰੋਲਾ ਉੱਠਿਆ ਸੀ ਜੋ ਸ਼ਾਂਤ ਹੋਇਆ ਇਕ ਵਾਰੀ,
ਇਕ ਅਨੋਖਾ ਯੁੱਧ ਸੀ ਜਿਹੜਾ ਅਜੇ ਵੀ ਸੀ ਗਾ ਜਾਰੀ।

## ਸ੍ਰੀ ਰਾਮ ਜੀ ਆਪ ਅੱਗੇ ਵਧੇ

ਸ੍ਰੀ ਰਾਮ ਜੀ ਜਦੋਂ ਵੇਖਿਆ ਬਲੀ ਭਰਾ ਵੀ ਤਿੰਨੇ,
ਹਨੂੰਮਾਨ ਸੁਗ੍ਰੀਵ ਭਬੀਖਣ ਸਾਰੇ ਗਏ ਨੇ ਵਿਨ੍ਹੇ।

ਰਿਸ਼ੀ ਪੁੱਤਰਾਂ ਦਾ ਨਹੀਂ ਕਰਿਆ ਕਿਸੇ ਟਾਕਰਾ ਉੱਕਾ,
ਜਾਨ ਗਵਾਈ ਬੈਠੇ ਨੇ ਸਭ ਸ਼ਕਤੀ ਬਲ ਹੈ ਮੁੱਕਾ।
ਜਾਮਾ ਵੰਤ ਤੇ ਹੋਰ ਵੀ ਜੋਧੇ ਯੁੱਧ ਭੂਮੀ ਵਲ ਘੱਲੇ,
ਲਵ ਤੇ ਕੁਸ਼ ਦੇ ਬਲ ਦਾ ਦੱਸੋ ਕਿਹੜਾ ਹੜ ਇਹ ਠੱਲੇ।

ਪਹਿਲੇ ਜੋਧਿਆਂ ਵਰਗੇ ਹੀ ਸੀ ਹਸ਼ਰ ਸਭਸ ਦੇ ਹੋਏ,
ਸ੍ਰੀ ਰਾਮ ਜੀ ਧਨੁਸ਼ ਬਾਣ ਲੈ ਪਾਸ ਨੇ ਆਪ ਖਲੋਏ।
ਸੁੰਦਰ ਬਾਲਾਂ ਤਾਈਂ ਵੇਖ ਕੇ ਹਿਰਦੇ ਵਿੱਚ ਮੋਹ ਜਾਗੇ,
ਕਹਿੰਦੇ ਰਿਸ਼ੀ ਕੁਮਾਰੋ ਆਓ ਮੇਰੇ ਜ਼ਰਾ ਕੁ ਲਾਗੇ।

ਬੜਾ ਹੀ ਭਾਰੀ ਯੁੱਧ ਹੈ ਕੀਤਾ, ਬੜੇ ਬਲੀ ਨੇ ਮਾਰੇ,
ਤੁਸਾਂ ਕੋਲ ਹੈ ਕੋਈ ਸ਼ਕਤੀ ਤੁਸੀਂ ਜੋ ਕਦੇ ਨ ਹਾਰੇ।
ਨਾਲ ਤੁਸਾਂ ਦੇ ਯੁੱਧ ਕਰਨ ਨੂੰ ਮੈਂ ਤਈਆਰ ਹਾਂ ਉੱਕਾ,
ਬਚ ਨਹੀ ਸਕਣਾ ਤੁਸਾਂ ਜਾਪਦੈ ਅੰਨ ਪਾਣੀ ਹੈ ਮੁੱਕਾ।

ਯੁੱਧ ਦਾ ਛੱਡ ਵਿਚਾਰ ਬਚਿਓ ਘੋੜਾ ਛੇਤੀ ਮੋੜੋ,
ਘੋੜਾ ਰਖਣਾਂ ਠੀਕ ਨਹੀਂ ਹੁਣ ਜੀਣਾਂ ਤੁਸੀਂ ਜੇ ਲੋੜੋ।
ਰਿਸ਼ੀ ਕੁਮਾਰਾਂ ਨੂੰ ਕੀ ਪਤਾ ਸੀ ਖੜੇ ਨੇ ਕਿਸ ਦੇ ਮੂਹਰੇ,
ਜੇਤੂ ਪੁਰਸ਼ ਦੀ ਸੋਚ ਦੇ ਅੰਦਰ ਆਉਂਦਾ ਬਹੁਤ ਫਤੂਰੇ।

ਸੁਣ ਕੇ ਲਵ ਨੇ ਕਿਹਾ ਕਿ ਸ਼ਾਇਦ ਤੁਸੀਂ ਹੀ ਹੋ ਉਹ ਰਾਜੇ,
ਤੁਸਾਂ ਹੀ ਜਾਪਦੈ ਘੋੜਾ ਛੱਡਿਆ ਚਕਰ ਵਰਤੀ ਬਣਨਾਂ ਜੇ।
ਮੈਂ ਹੀ ਰਾਮ ਚੰਦਰ ਹਾਂ ਤੇ ਹੈ ਰਾਜ ਅਜੁਧਿਆ ਮੇਰਾ,
ਯੁਧ ਵਿਚਾਰ ਤਿਆਗੋ ਬਚਿਓ ਯੁਧ ਵਿਚ ਬਹੁਤ ਬਖੇੜਾ।

ਨੀਵਾਂ ਧਨੁਸ਼ ਕਰੋ ਤੇ ਸਭ ਦਾ ਪਿਆਰ ਲਵੋ ਮੁਸਕਾਓ,
ਪਤਾਂ ਨਹੀਂ ਕਿਓ ਚਿਤ ਨਹੀ ਕਰਦਾ ਨਾਲ ਤੁਸਾਂ ਟਕਰਾਓ।
ਯੁੱਧ ਕਰਨਾਂ ਤਾਂ ਠੀਕ ਨਹੀਂ ਹੈ ਮਾਨਵਤਾ ਹੈ ਮਰਦੀ,
ਈਰਖਾ ਵਧਦੀ ਪ੍ਰੇਮ ਭਾਵਨਾਂ ਖ਼ਤਮ ਹੋ ਜਾਵੇ ਸਭਦੀ।

ਸ੍ਰੀ ਰਾਮ ਦੇ ਬਚਨ ਅਮੁਲੇ ਸੁਣ ਕੁਸ਼ ਹੋਇਆ ਤੱਤਾ,
ਯੁੱਧ ਦੇ ਸਮੇਂ ਗਿਆਨ ਗੋਸ਼ਟੀ ਠੀਕ ਨਹੀਂ ਅਲਬੱਤਾ।
ਘੋੜਾ ਅਸਾਂ ਨਹੀਂ ਹੈ ਦੇਣਾਂ ਸਾਨੂੰ ਮਾਰ ਕੇ ਮਿਲਣਾ,
ਬਹੁਤਾ ਹੈ ਤਾਂ ਖਿਆਲ ਤੁਸੀਂ ਹੀ ਛੱਡੋ ਕਰਨੀ ਢਿਲ ਨ।

ਰਾਜ ਆਪਣੇ ਨੂੰ ਵਾਪਸ ਜਾਓ ਇਹ ਹੀ ਗਲ ਹੈ ਚੰਗੀ,
ਘੋੜਾ ਅਸਾਂ ਨਹੀਂ ਇਹ ਦੇਣਾ ਕਿਤਨੀ ਹੋਵੇ ਤੰਗੀ।
ਸ੍ਰੀ ਰਾਮ ਜੀ ਅੰਦਰੋਂ ਬਿਲਕੁਲ ਯੁੱਧ ਨਹੀਂ ਸਨ ਚਾਹੁੰਦੇ,
ਮੋਹ ਦੇ ਵੱਸ ਹੁੰਦੇ ਸਨ ਜਾਂਦੇ ਸਾਂਝ ਅਵੱਲੀ ਪਾਉਂਦੇ।

ਸ੍ਰੀ ਰਾਮ ਜੀ ਕਿਹਾ ਕਿ ਮੈਂ ਹਾਂ ਯੁੱਧ ਕਰਨ ਲਈ ਰਾਜੀ,
ਪਰ ਮਰਯਾਦਾ ਹੈ ਇਕ ਮੇਰੀ ਕਰੋ ਨ ਜੇ ਇਤਰਾਜ਼ੀ।
ਪਹਿਲਾਂ ਦੱਸੋ ਤੁਸੀਂ ਕੌਣ ਹੋ ਜਿੰਨ੍ਹਾਂ ਚਿਰ ਨ ਜਾਣਾਂ,
ਕੌਣ ਹੈ ਵੈਰੀ ਮੈਂ ਨਹੀਂ ਲੜਦਾ ਜਾਣੇ ਕੁਲ ਜ਼ਮਾਨਾ।

ਸ੍ਰੀ ਰਾਮ ਦੇ ਬਚਨ ਇਹ ਸੁਣਕੇ ਲਵ ਹੱਸਿਆ ਤੇ ਬੋਲੇ,
ਤੁਸਾਂ ਨੂੰ ਮਾਰਨ ਤੋਂ ਪਹਲਾਂ ਹੀ ਦੱਸ ਦੇਣਾਂ ਸੀ ਹੌਲੇ।
ਰਿਸ਼ੀ ਕੁਮਾਰੋ ਦੱਸੋ ਤਾਂ ਸਹੀ ਮਾਤ ਪਿਤਾ ਦਾ ਨਾਵਾਂ,
ਰਹਿਣ ਵਾਲੇ ਹੋ ਕਿਥੋਂ ਦੇ ਤੇ ਕਿਹੜੀਆਂ ਨੇ ਉਹ ਥਾਵਾਂ।

ਉੱਤਰ ਦਿੱਤਾ ਕੁਸ਼ ਨੇ ਸਾਡੀ ਮਾਤਾ ਦਾ ਨਾ ਸੀਤਾ,
ਪਿਤਾ ਦੇ ਨਾਂ ਉਹ ਦਸਦੇ ਨਾਹੀਂ ਬਹੁਤ ਪਤਾ ਹੈ ਕੀਤਾ।
ਕਹਿੰਦੇ ਨੇ ਕਿ ਸਮਾਂ ਆਉਣ ਤੇ ਪਤਾ ਹੈ ਲਗਣਾਂ ਆਪੇ,
ਸਮਾਂ ਪਤਾ ਨਹੀ ਕਦੋਂ ਹੈ ਆਉਣਾਂ ਕੌਣ ਇਹ ਰਾਗ ਅਲਾਪੇ।

ਸ੍ਰੀ ਰਾਮ ਜੀ ਦਿਲ ਹੀ ਦਿਲ ਵਿਚ ਖ਼ੁਸ਼ ਹੋ ਕੇ ਨੇ ਕਹਿੰਦੇ,
ਸਮਾਂ ਉਹ ਜਾਪਦੇ ਆ ਹੀ ਗਿਆ ਏ ਪਰ ਮਨ ਵਿਚ ਹੀ ਸਹਿੰਦੇ।
ਹੋ ਸਕਦੈ ਤੁਸੀਂ ਦੋਵੇਂ ਮੇਰੇ ਪੁੱਤਰ ਹੋਵੋ ਸੱਕੇ,
ਚੁਪ ਰਹੇ ਪਰ ਕਿਹਾ ਨਹੀਂ ਕੁਝ ਰਹੇ ਮਨੋ ਨੇ ਪੱਕੇ।

## ਸੀਤਾ ਜੀ ਦਾ ਆਉਣਾਂ

ਯੁੱਧ ਤੋਂ ਪਹਿਲਾਂ ਸ੍ਰੀ ਰਾਮ ਤੇ ਲਵ ਕੁਸ਼ ਦੋਵੇਂ ਭਾਈ,
ਆਪਸ ਵਿਚ ਸਨ ਗੱਲਾਂ ਕਰਦੇ ਬੜੀ ਸੀ ਰੌਲੀ ਪਾਈ।

ਉਸੇ ਵਕਤ ਹੀ ਸੀਤਾ ਜੀ ਦੋ ਸਖੀਆਂ ਦੇ ਸੰਗ ਆਏ,
ਯੁੱਧ ਭੂਮੀ ਵਿਚ ਵੇਖ ਕੇ ਲੋਥਾਂ ਬੜੇ ਹੀ ਸਨ ਘਬਰਾਏ।
ਲਛਮਣ ਭਰਤ ਤੇ ਸ਼ਤਰੂਘਨ ਵੀ ਸੂਰਬੀਰ ਵੀ ਸਾਰੇ,
ਬੇ-ਸੁੱਧ ਹੋਏ ਪਏ ਸੀ ਸਾਰੇ ਜੋ ਲਵਕੁਸ਼ ਨੇ ਮਾਰੇ।

ਸਖੀਆਂ ਤਾੜੀ ਮਾਰ ਕੇ ਹੱਸੀਆਂ ਕਹਿਣ ਏਹੀ ਨੇ ਸਾਰੇ,
ਬਾਲਾਂ ਹੱਥੋਂ ਮਾਰ ਖਾ ਬੈਠੇ ਪਏ ਨੇ ਗੋਡ ਪਸਾਰੇ।
ਸੀਤਾ ਜੀ ਨੇ ਸਖੀਆਂ ਤਾਈਂ ਗੱਲਾਂ ਕਰਨੋਂ ਡੱਕਿਆ,
ਦੂਰੋਂ ਹੀ ਸ੍ਰੀ ਰਾਮ ਦੇ ਚਰਨੀ ਸੀਸ ਉਹਨਾਂ ਦਾ ਝੁਕਿਆ।

ਚਰਨ ਧੂੜ ਮੱਥੇ ਨੂੰ ਲਾਈ ਲੂੰ ਲੂੰ ਖ਼ੁਸ਼ ਹੈ ਹੋਇਆ,
ਇਹ ਕੈਸਾ ਹੈ ਮੇਲ ਉਹਨਾਂ ਦਾ ਨਵਾਂ ਰਾਗ ਹੈ ਛੋਹਿਆ।
ਲਵ ਤੇ ਕੁਸ਼ ਨੂੰ ਕਿਹਾ ਸੀਤਾ ਜੀ ਤੁਸਾਂ ਹੈ ਕੀਹ ਇਹ ਕੀਤਾ,
ਅਪਣਿਆਂ ਨੂੰ ਧਰਤ ਲਿਟਾਇਆ ਸੋਚ ਰਤਾ ਨ ਲੀਤਾ।

ਧਰਮ ਪੁਤਰ ਹਨੂੰਮਾਨ ਦੇ ਭਾਈਂ ਨਾਲ ਰੁੱਖ ਦੇ ਬਨ੍ਹਿਆ,
ਅੰਗਦ ਤੇ ਸੁਗ੍ਰੀਵ ਵੀ ਨਾਲੇ ਕਿਓ ਇਹਨਾਂ ਨੂੰ ਡੰਨਿਆ।
ਛੱਡੋ ਇਹਨਾਂ ਸਭ ਨੂੰ ਬਚਿਓ ਛੱਡੋ ਮੈਂ ਹਾਂ ਕਹਿੰਦੀ,
ਇਹ ਸਾਰਾ ਕੁਝ ਤੁਸਾਂ ਜੋ ਕੀਤਾ ਮੈਂ ਉੱਕਾਂ ਨਹੀਂ ਸਹਿੰਦੀ।

ਲਵ ਕੁਸ਼ ਕੁਝ ਵੀ ਸਮਝ ਸਕੇ ਨ ਅਸਲ ਵਿਚ ਕੀਹ ਗਲ ਏ,
ਕਿਵੇਂ ਮਾਤਾ ਜੀ ਜਾਣਨ ਇਹਨਾਂ ਸਾਰਿਆਂ ਨੂੰ ਕੀਹ ਵਲ ਏ।
ਪਰ ਮਾਤਾ ਦਾ ਹੁਕਮ ਪਾਲਣਾਂ ਧਰਮ ਸਮਝਦੇ ਆਪਣਾਂ,
ਸ਼ਸਤਰ ਸੁੱਟ ਧਰਤੀ ਤੇ ਜਾਕੇ ਖੋਲ ਦੇਣ ਨਹੀਂ ਝਕਣਾਂ।

ਸੀਤਾ ਜੀ ਨੇ ਅਪਣੀ ਪਵਿਤਰਤਾ ਦਾ ਧਿਆਨ ਹੈ ਧਰਿਆ,
ਗੰਗਾ ਜਲ ਦਾ ਛੱਟਾ ਮਾਰਿਆ ਸਭ ਨੂੰ ਸੋਮਨ ਕਰਿਆ।
ਰਾਮ ਰਾਮ ਕਰ ਉੱਠੇ ਸਾਰੇ ਬੇ-ਸੁੱਧ ਰਿਹਾ ਨ ਕੋਈ,
ਇਕ ਦੂਜੇ ਵਲ ਵੇਖ ਕੇ ਆਖਣ ਕਰਾਮਾਤ ਕੀਹ ਹੋਈ।

ਲਵ ਨੇ ਕਿਹਾ ਕਿ ਮਾਤਾ ਜੀ ਇਹ ਤੁਸਾਂ ਕੀ ਕੰਮ ਹੈ ਕੀਤਾ,
ਇਹਨਾਂ ਨੂੰ ਅਸਾਂ ਮਾਰਿਆ ਯੁਧ ਵਿਚ ਤੁਸਾਂ ਜਿਵਾ ਹੈ ਲੀਤਾ।
ਇਹ ਸਾਡੇ ਸੰਗ ਲੜਨਗੇ ਮੁੜ ਕੇ ਬੜਾ ਪੁਆੜਾ ਪੈਣਾਂ,
ਵੈਰੀ ਤੇ ਨਹੀਂ ਤਰਸ ਖਾਈ ਦਾ ਮੁੜ ਲੈਂਦਾ ਏ ਲਹਿਣਾਂ।

ਸੀਤਾ ਜੀ ਨੇ ਕਿਹਾ ਬੱਚਿਓ! ਇਹ ਨਹੀਂ ਸਾਡੇ ਵੈਰੀ,
ਮਾਤਾ ਜੀ ਫਿਰ ਕੌਣ ਨੇ ਦੱਸਿਓ ਕਿਉਂ ਕੀਤੀ ਅਖ ਕੈਰੀ।
ਸੀਤਾ ਜੀ ਨੇ ਸੋਚ ਕੇ ਸਭ ਕੁਝ ਦਸਿਆ ਪੁੱਤਰਾਂ ਤਾਈਂ,
ਸਾਹਮਣੇ ਖੜੇ ਨੇ ਪਿਤਾ ਤੁਹਾਡੇ ਜੋ ਭਗਵਾਨ ਨਿਆਈਂ।

ਲਛਮਣ ਭਰਤ ਤੇ ਸ਼ਤਰੂਘਨ ਨੇ ਤੁਸਾਂ ਦੇ ਚਾਰੇ ਸੱਕੇ,
ਬਾਕੀ ਦੇ ਸ੍ਰੀ ਰਾਮ ਭਗਤ ਹਨ ਇਹਨਾਂ ਦੇ ਸਾਥੀ ਪੱਕੇ।
ਲੰਕਾ ਨੂੰ ਇਹਨਾਂ ਫਤਿਹ ਹੈ ਕੀਤਾ ਨਾਲ ਇਹਨਾਂ ਕੀਹ ਲੜਨਾਂ,
ਇਹ ਸਾਰੇ ਹਨ ਆਪਣੇ ਬਚਿਓ ਨਹੀਂ ਕਦੇ ਵੀ ਅੜਨਾਂ।

ਇਹ ਕਹਿ ਕੇ ਸੀਤਾ ਜੀ ਅਪਣੇ ਨੈਣ ਬੰਦ ਕਰ ਲੀਤੇ,
ਸ੍ਰੀ ਰਾਮ ਦੇ ਚਰਨ ਆਪਣੇ ਹਿਰਦੇ ਵਿਚ ਬੰਦ ਕੀਤੇ।
ਲਵ ਤੇ ਕੁਸ਼ ਦੋਹਾਂ ਨੇ ਭਜ ਕੇ ਚਰਨ ਪਿਤਾ ਦੇ ਪਕੜੇ,
ਸ੍ਰੀ ਰਾਮ ਜੀ ਪੁੱਤਰ ਆਪਣੇ ਬਾਹਾਂ ਦੇ ਵਿਚ ਜਕੜੇ।

ਸੀਨੇ ਲਾਇਆ ਦੋਹਾਂ ਤਾਈਂ ਮੋਹ ਹੁਣ ਜਾਗ ਪਿਆ ਸੀ,
ਪੁਤਰ ਪਿਆਰ ਹਰੇਕ ਦੇ ਹਿਰਦੇ ਹੁੰਦਾ ਸਾਂਝ ਲਿਆ ਸੀ।
ਸਮਾਂ ਸਵਰਗੀ ਨਜ਼ਰ ਸੀ ਆਉਂਦਾ ਜੋ ਵੀ ਇਸ ਨੂੰ ਵੇਖੇ,
ਮੁਰਦਿਆਂ ਨਾਲ ਭਰੀ ਜੋ ਧਰਤੀ ਲੱਗੀ ਖੁਸ਼ੀਆਂ ਲੇਖੇ।

ਆਕਾਸ਼ਾਂ 'ਚੋਂ ਦੇਵਤਿਆਂ ਨੇ ਰੱਜ ਕੇ ਫੁਲ ਬਰਸਾਏ,
ਐਸੀ ਘੜੀ ਸੁਲੱਖਣੀ ਅਈ ਮਿਟੇ ਨੇ ਗ਼ਮ ਦੇ ਸਾਏ।
ਆਸ਼ਰਮ ਵਿਚ ਜਦੋਂ ਖ਼ੁਸ਼ੀ ਦੀ ਖ਼ਬਰ ਸਭਨ ਨੂੰ ਹੋਈ,
ਬਾਲਮੀਕ ਜੀ ਫੁਲ ਬਰਸਾਂਦੇ ਆਏ ਉਦਾਸੀ ਖੋਈ।

ਸ੍ਰੀ ਰਾਮ ਜੀ ਬਾਲਮੀਕ ਦੇ ਚਰਨੀ ਸੀਸ ਨਿਵਾਇਆ,
ਰਿਸ਼ੀ ਨੇ ਰੱਜ ਅਸੀਸਾਂ ਦਿੱਤੀਆਂ ਨਾਲੇ ਗਲੇ ਲਗਾਇਆ।
ਸ੍ਰੀ ਰਾਮ ਚੰਦਰ ਫੁਰਮਾਇਆ ਮਹਾ ਰਿਸ਼ੀ ਜੀ ਪਿਆਰੇ,
ਤੁਸਾਂ ਦੀ ਕਿਰਪਾ ਨਾਲ ਮਿਲੇ ਨੇ ਇਹ ਸਾਰੇ ਵਰਤਾਰੇ।

ਹੁਣ ਤੁਸੀਂ ਸੀਤਾ ਅਤੇ ਸਪੁਤਰਾਂ ਸਣੇ ਅਜੁਧਿਆ ਚੱਲੋ,
ਯੱਗ ਸੰਪੂਰਨ ਕਰੋ ਅਸਾਡਾ ਡੋਲਦੇ ਮਨਾਂ ਨੂੰ ਠੱਲੋ।
ਸੀਤਾ ਜੀ ਦੀ ਹੁਣ ਪਵਿਤਰਤਾ ਵੀ ਪਰਤੱਖ ਹੋ ਜਾਵੇ,
ਪਰਜਾ ਵਿਚ ਕੋਈ ਸ਼ਕ ਰਹੇ ਨ ਸਭ ਨੂੰ ਧੀਰ ਆ ਜਾਵੇ।

ਮਹਾ ਰਿਸ਼ੀ ਜੀ ਬੋਲੇ ਪ੍ਰਭ ਜੀ ਵੱਲ ਅਜੁਧਿਆ ਜਾਓ,
ਅਪਣੀ ਸਾਰੀ ਸੈਣਾਂ ਲੈ ਕੇ ਜਾਓ ਤੇ ਖ਼ੁਸ਼ੀ ਮਨਾਓ।
ਅਸੀਂ ਵੀ ਛੇਤੀ ਆ ਜਾਵਾਂਗੇ ਫਿਕਰ ਮੂਲ ਨ ਕਰਨਾਂ,
ਸਾਰੇ ਕਾਰਜ ਰਾਸ ਹੋ ਗਏ ਹੁਣ ਕਾਹਦੇ ਲਈ ਹੈ ਡਰਨਾਂ।

ਸ੍ਰੀ ਰਾਮ ਜੀ ਸਣੇ ਫੌਜ ਦੇ ਵੱਲ ਅਜੁਧਿਆ ਚੱਲੇ,
ਮੇਲ ਵਿਛੜਿਆਂ ਦਾ ਹੈ ਹੋਇਆ ਹੋ ਗਈ ਬੱਲੇ ਬੱਲੇ।
ਰਾਜ ਰਿਖੀ ਸ੍ਰੀ ਬਾਲਮੀਕ ਨੇ ਲਵ ਕੁਸ਼ ਤਾਈਂ ਬੁਲਾਇਆ,
ਸ਼ੁਭ ਸਿਖਿਆ ਦੇ ਰਾਜ ਨੀਤੀ ਦਾ ਸਾਰਾ ਵੱਲ ਸਿਖਾਇਆ।

ਰਾਜ ਦਰਬਾਰ ਦੀ ਮਰਯਾਦਾ ਦਾ ਫਿਰ ਸਾਰੀ ਸਮਝਾਈ,
ਸੀਤਾ ਮਾਤਾ ਨੂੰ ਉਹਨਾਂ ਨੇ ਸਾਰੀ ਗਲ ਸੁਨਾਈ।
ਸ੍ਰੀ ਰਾਮ ਦਾ ਸੱਦਾ ਮਨ ਕੇ ਨਾਲ ਸ਼ਿਸ਼ਾਂ ਨੂੰ ਲੀਤਾ,
ਯੱਗ ਸ਼ਾਲਾ ਵਿਚ ਪਹੁੰਚੇ ਸਾਰੇ ਸਭ ਦਾ ਦਰਸ਼ਨ ਕੀਤਾ।

ਰਿਖੀ ਦੇ ਆਉਣ ਦੀ ਖ਼ਬਰ ਭਬੀਖਣ ਸੁਣੀ ਤੇ ਖ਼ੁਸ਼ੀ ਮਨਾਈ,
ਸੁੰਦਰ ਕੁਟੀਆ ਵਿਚ ਓਸ ਨੇ ਫਲਾਂ ਦੀ ਢੇਰੀ ਲਾਈ।
ਮਹਾ ਰਿਸ਼ੀ ਸਨ ਆਏ ਏਥੇ ਲੈ ਕੇ ਖਾਸ ਨਿਸ਼ਾਨਾਂ,
ਪਿਓ ਪੁੱਤਰਾਂ ਦਾ ਜਾਕੇ ਆਪ ਹੈ ਪੱਕਾ ਮੇਲ ਕਰਾਣਾਂ।

ਸੀਤਾ ਜੀ ਹਨ ਅਤੀ ਪਵਿਤਰ ਫੇਰ ਗਵਾਹੀ ਦੇਣੀ,
ਮੁੜ ਕੇ ਕੋਈ ਨ ਲਾਏ ਦੂਸ਼ਣ ਲੋਕਾਂ ਨੂੰ ਗਲ ਕਹਿਣੀ।

## ਲਵ ਤੇ ਕੁਸ਼ ਨੇ ਰਾਮ ਚਰਿਤਰ ਗਾਇਆ

ਯਗ ਸ਼ਾਲਾ ਵਿਚ ਪੁਜਦੇ ਸਾਰ ਹੀ ਮਹਾਰਿਸ਼ੀ ਇੰਜ ਬੋਲੇ,
ਲਵ ਤੇ ਕੁਸ਼ ਤੁਸੀਂ ਦੋਵੇ ਪੁੱਤਰੋ ਹੋ ਅਣਜਾਣ ਤੇ ਭੋਲੇ।

ਯਗ ਸ਼ਾਲਾ ਵਿਚ ਸ੍ਰੀ ਰਾਮ ਦੇ ਥਾਂ ਦੇ ਸਾਹਵੇਂ ਜਾਓ,
ਹੋ ਅਣਝਕ ਖ਼ਲੋ ਕੇ ਉਥੇ ਗੀਤ ਰਾਮ ਦੇ ਗਾਓ।
ਸ੍ਰੀ ਰਾਮ ਜੀ ਸੱਦਣ ਤਾਂ ਫਿਰ ਪਾਸ ਉਹਨਾਂ ਦੇ ਜਾਣਾਂ,
ਰਾਜਿਆਂ ਰਿਸ਼ੀਆਂ ਮੁਨੀਆਂ ਦਾ ਸਤਿਕਾਰ ਨ ਦਿਲੋਂ ਭੁਲਾਣਾਂ।

ਇਕ ਦਿਨ ਵਿਚ ਰਾਮਾਇਣ ਦੇ ਤੁਸਾਂ ਵੀਹ ਨੇ ਸਰਗ ਸੁਨਾਣੇ,
ਦਾਨ ਕਿਸੇ ਤੋਂ ਲੈਣਾ ਨਾਹੀਂ ਗੀਤ ਹੀ ਗਾਈ ਜਾਣੇ।
ਮਾਇਆ ਦੀ ਨ ਲੋੜ ਅਸਾਨੂੰ ਅਸੀਂ ਹਾਂ ਆਸ਼ਰਮ ਵਾਸੀ,
ਤੁਸਾਂ ਦਾ ਕੰਮ ਨਹੀਂ ਹੈ ਪੁਤਰੋ ਪਾਣੀ ਨਵੀਂ ਇਹ ਘਾਸੀ।

ਬਾਲਮੀਕ ਨੇ ਦਿੱਤੀ ਦੁਹਾਂ ਨੂੰ ਹੱਥ ਵਿਚ ਇਕ ਇਕ ਵੀਨਾਂ,
ਚਰਨ ਧੂੜ ਲੈ ਤੁਰ ਪਏ ਦੋਵੇਂ ਹੁਕਮ ਦਾ ਪਾਲਣ ਕੀਨਾਂ।
ਲਵ ਤੇ ਕੁਸ਼ ਦੋਹਾਂ ਦੀ ਹੀ ਸੀ ਬਹੁਤੀ ਵਾਜ ਸੁਰੀਲੀ,
ਗੌਣ ਲੱਗੇ ਤਾਂ ਮਿੱਠੀ ਸੁਰ ਨੇ ਸੁਰਤ ਸਭਸ ਦੀ ਕੀਲੀ।

ਯਗ ਸ਼ਾਲਾ ਵਿਚ ਬੈਠਿਆਂ ਵਿਚੋਂ ਨਹੀਂ ਜਾਣਦਾ ਕੋਈ,
ਗੌਣ ਵਾਲੇ ਇਹ ਕੌਣ ਨੇ ਦੋਵੇਂ ਬੜੀ ਹੈਰਾਨੀ ਹੋਈ।
ਮੰਤਰੀਆਂ ਨੇ ਸ੍ਰੀ ਰਾਮ ਨੂੰ ਦੱਸੀ ਇਹ ਗਲ ਜਾਕੇ,
ਸੁੰਦਰ ਬਾਲਕ ਪਏ ਸੁਨਾਉਂਦੇ ਰਾਮ ਚਰਿਤਰ ਗਾ ਕੇ।

ਸ੍ਰੀ ਰਾਮ ਜੀ ਸੁਣਨ ਵਾਸਤੇ ਆਪ ਨੇ ਬਿਹਬਲ ਹੋਏ,
ਭਰੀ ਸਭਾ ਵਿਚ ਲਵ ਤੇ ਕੁਸ਼ ਨੂੰ ਸੱਦ ਲਿਆਂਦੇ ਦੋਏ।
ਰਾਮ ਚਰਿਤਰ ਸੁਣਾਇਆ ਐਸਾ ਸਭ ਨੂੰ ਮਸਤ ਹੈ ਕੀਤਾ,
ਸੁਣਨ ਵਾਸਤੇ ਬਾਰ ਬਾਰ ਸੀ ਸਭ ਨੇ ਤਰਲਾ ਲੀਤਾ।

ਵੀਹ ਕੁ ਸਰਗ ਸੁਣਾਕੇ ਉਹਨਾਂ ਰੱਖ ਦਿੱਤੀਆਂ ਨੇ ਵੀਣਾਂ,
ਬਹੁਤ ਪ੍ਰਸੰਨ ਰਾਮ ਜੀ ਹੋਏ ਕੋਲ ਭਰਤ ਸੱਦ ਲੀਨਾਂ।
ਕਿਹਾ ਕਿ ਇਹਨਾਂ ਬਾਲਕਾਂ ਤਾਈਂ ਰੱਜ ਕੇ ਦੇਵੋ ਸੋਨਾਂ,
ਹੋਰ ਵੀ ਜੇ ਕੁਝ ਮੰਗ ਕਰਨ ਤਾਂ ਕੁਝ ਵੀ ਨਹੀਂ ਲਕੋਣਾਂ।

ਹਰ ਹਾਲੇ ਹੀ ਬਾਲਕਾਂ ਤਾਈਂ ਖ਼ੁਸ਼ ਕਰਨਾਂ ਹੈ ਭਾਈ,
ਇਹਨਾਂ ਤੇ ਪ੍ਰਸੰਨ ਬੜਾ ਹਾਂ ਜੋ ਇਹ ਕਥਾ ਸੁਨਾਈ।
ਪੁਤਰਾਂ ਦੇ ਆਚਰਨ ਦੀ ਪ੍ਰੀਖਿਆ ਆਪ ਸੀ ਲੈਣਾਂ ਚਾਹੁੰਦੇ,
ਲੋਕਾਂ ਤੋਂ ਉਹ ਭੇਤ ਆਪਣਾਂ ਅਜੇ ਸੀ ਬਹੁਤ ਲੁਕਾਉਂਦੇ।

ਸੋਨਾਂ ਲੈ ਕੇ ਆਏ ਭਰਤ ਜੀ ਲਵ ਕੁਸ਼ ਕਹਿੰਦੇ ਅੱਗੋਂ,
ਇਹ ਸੋਨਾਂ ਕੀ ਕੰਮ ਅਸਾਡੇ ਦੇਣ ਜੋ ਸਾਨੂੰ ਲੱਗੋਂ।
ਜੋ ਕੁਝ ਅਸੀਂ ਹਾਂ ਚਾਹੁੰਦੇ ਸਾਨੂੰ ਜੰਗਲ 'ਚੋਂ ਮਿਲ ਜਾਂਦਾ,
ਇਸ ਮਾਇਆ ਨੂੰ ਅਸਾਂ ਕੀ ਕਰਨਾਂ ਵੱਡੇ ਜੋ ਹੈ ਚਾਂਹਦਾ।

ਸ੍ਰੀ ਰਾਮ ਜੀ ਸੁਣ ਕੇ ਇਹ ਗਲ ਬਹੁਤ ਬਹੁਤ ਖ਼ੁਸ਼ ਹੋਏ,
ਬੇ ਪਰਵਾਹ ਅਜੇਹਾ ਤਕਿਆ ਨਹੀਂ ਲਏ ਨੇ ਢੋਏ।
ਰਾਮ ਚਰਿੱਤਰ ਇਹਨਾਂ ਮੁੰਡਿਆਂ ਨਿਰਾ ਨ ਚੰਗਾ ਗਾਇਆ,
ਕਵਿਤਾ ਵੀ ਸੀ ਬਹੁਤ ਹੀ ਉੱਚੀ ਸਭ ਨੇ ਬਹੁਤ ਸਲਾਹਿਆ।

ਸ੍ਰੀ ਰਾਮ ਜੀ ਬਾਲਕਾਂ ਦੇ ਵੱਲ ਖਿੱਚੇ ਜਾਣ ਸੀ ਲੱਗੇ,
ਵੇਖ ਪਰਾਹੁਣੇ ਵਿਚ ਹੈਰਾਨੀ ਆਖਣ ਹੋ ਕੇ ਅੱਗੇ।
ਸ੍ਰੀ ਰਾਮ ਜੀ ਨਾਲ ਬਾਲਕਾਂ ਦੀ ਸੂਰਤ ਹੈ ਰਲਦੀ,
ਭੇਤ ਕੋਈ ਹੈ ਗੁਪਤ ਜੋ ਸਾਨੂੰ ਸਮਝ ਨ ਆਵੇ ਗੱਲ ਦੀ।

ਭਗਵਨ ਦੇ ਇਹ ਸੁਣੇ ਬਚਨ ਤਾਂ ਲਵ ਨੇ ਉੱਤਰ ਦਿੱਤਾ,
ਇਹ ਰਚਨਾ ਜੋ ਅਸਾਂ ਹੈ ਗਾਈ ਦੱਸੀਏ ਪਕਾ ਥਿੱਤਾ।
ਬਾਲਮੀਕ ਜੀ ਗੁਰੂ ਅਸਾਡੇ ਜਿੰਨਾਂ ਦੀ ਇਹ ਰਚਨਾਂ,
ਯਗਸ਼ਾਲਾ ਵਿਚ ਆਏ ਉਹ ਵੀ ਸੀਸ ਨਿਵਾਈਏ ਚਰਨਾਂ।

ਚੌਵੀ ਹਜ਼ਾਰ ਸ਼ਲੋਕ ਨੇ ਸਾਰੇ ਜੋ ਚੇਤੇ ਨੇ ਸਾਨੂੰ,
ਗਾ ਕੇ ਅਸੀਂ ਸੁਣਾਉਣਾਂ ਚਾਹੀਏ ਪੁਛੀਏ ਅਸੀਂ ਤੁਹਾਨੂੰ।
ਪ੍ਰਭੂ ਜੀ ਖੇਡ ਜਾਣਦੇ ਸਾਰੀ ਪਰ ਮੂਹੋਂ ਨ ਕਹਿੰਦੇ,
ਬਚਨ ਹੋਇਆ ਕਿ ਕਾਵਿ ਸੁਣਾਓ ਸੁਣਿਆ ਬਿਨਾਂ ਨ ਰਹਿੰਦੇ।

ਸਾਰਾ ਕਾਵਿ ਹਾਂ ਸੁਣਨਾਂ ਚਾਹੁੰਦੇ ਬਹੁਤ ਪਿਆਰਾ ਲਗਦਾ,
ਤੁਸਾਂ ਦੇ ਮੂੰਹੋਂ ਜਦੋਂ ਹੋ ਗੌਂਦੇ ਸ਼ਹਿਦ ਜਿਹਾ ਹੈ ਵੱਗਦਾ।
ਰਹੋ ਸੁਣਾਉਂਦੇ ਮੁੱਕਣ ਤਕ ਵੀ ਬੈਠੇ ਅਸੀਂ ਰਹਾਂਗੇ,
ਸਾਰੇ ਕੰਮ ਹੀ ਛੱਡ ਛੁਡਾ ਕੇ ਸਾਰਾ ਕਾਵਿ ਸੁਣਾਂਗੇ।

ਸ੍ਰੀ ਰਾਮ ਜੀ ਕਵਿਤਾ ਸੁਣਨ ਲਈ ਸਮਾਂ ਵਿਹਲ ਦਾ ਕੱਢਿਆ,
ਬਾਲਾਂ ਨੂੰ ਉਹ ਨਾਲ ਲੈ ਗਏ ਸੁਣਨ ਬਿਨਾਂ ਨ ਛੱਡਿਆ।
ਬਾਲਮੀਕ ਦੀ ਰਚੀ ਰਾਮਾਇਣ ਰਸ ਦਾਇਕ ਹੈ ਲੱਗੀ,
ਸੁਣ ਭਗਵਾਨ ਨਿਹਾਲ ਹੋਏ ਨੇ ਮਸਤ ਪੌਣ ਹੈ ਵੱਗੀ।

ਕਦੀ ਬਾਲਕਾਂ ਦੀ ਸੁੰਦਰਤਾ ਵੇਖ ਨੇ ਆਪਾ ਭੁੱਲਦੇ,
ਕਦੀ ਉਹਨਾਂ ਦੇ ਗਾਣੇ ਉੱਤੇ ਅੰਦਰੋਂ ਬਾਹਰੋਂ ਝੁਲਦੇ।
ਹੋ ਪ੍ਰਸੰਨ ਪ੍ਰਭੂ ਜੀ ਕਹਿੰਦੇ ਵਾਹਵਾ ਕਾਵਿ ਹੈ ਕੈਸਾ,
ਰਚਨ ਹਾਰ ਤੇ ਗਾਵਨ ਵਾਲੇ ਕੋਈ ਨ ਇਹਨਾਂ ਜੈਸਾ।

## ਪੁੱਤਰ ਪ੍ਰਗਟ ਹੋਏ

ਅੰਤਰ ਜਾਮੀ ਸ੍ਰੀ ਰਾਮ ਜੀ ਇਹ ਤਾਂ ਜਾਣ ਗਏ ਸਨ,
ਯੁੱਧ ਕਰਮੀ ਤੇ ਗਾਵਣ ਵਾਲੇ ਪੁੱਤਰ ਪਛਾਣ ਗਏ ਸਨ।
ਰਿਸ਼ੀ ਰੂਪ ਵਿਚ ਦੋਵੇਂ ਬਾਲਕ ਸ੍ਰੀ ਰਾਮ ਦੇ ਬੇਟੇ,
ਕੁਲ ਕਸ਼ਤਰੀ ਹੋਣੇ ਕਰਕੇ ਗੁਣ ਹਨ ਸਭੀ ਸਮੇਟੇ।

ਪਰ ਉਹਨਾਂ ਨੇ ਯੱਗ ਸ਼ਾਲਾ ਵਿਚ ਮਹਾ ਰਾਜਿਆ ਸਾਹਵੇਂ,
ਭੇਤ ਖੋਲਿਆ ਨਹੀਂ ਸੀ ਹਾਲੇ ਰੱਖੇ ਭੇਤ ਲੁਕਾਵੇਂ।
ਐ ਪਰ ਪੁੱਤਰ ਮੋਹ ਜਾਗਿਆ ਹੋਏ ਸਬੰਧ ਨੇ ਕਾਹਲੇ,
ਮੁੱਕ ਗਈ ਰਾਮਾਇਣ ਪ੍ਰਭੂ ਜੀ ਸੱਦ ਕੇ ਕੋਲ ਬਿਠਾਲੇ।

ਬੜੇ ਪਿਆਰੇ ਤੁਸੀਂ ਹੋ ਲਗਦੇ ਤੁਸਾਂ ਦਾ ਦਿਲ ਹੈ ਕਰਦਾ,
ਰਹੀਏ ਵਿਚ ਦਰਬਾਰ ਹਮੇਸ਼ਾ ਹੋਵੇ ਸੁਖੀ ਚੌਗਿਰਦਾ।
ਰਾਜ ਕੁਮਾਰ ਬਣੋ ਹੁਣ ਮੇਰੇ ਰਥਾਂ 'ਚ ਤੁਸੀਂ ਰਹੋਗੇ,
ਮਿਲੇਗਾ ਸਭ ਕੁਝ ਤੁਸਾਂ ਨੂੰ ਏਥੇ ਜੋ ਵੀ ਤੁਸੀਂ ਕਹੋਗੇ।

ਭਗਵਨ ਦੇ ਇਹ ਬਚਨ ਸੁਣੇ ਤਾਂ ਕੁਸ਼ ਅੱਗੋਂ ਹੈ ਕਹਿੰਦਾ,
ਗੁਰੂ ਦੇਵ ਜੋ ਕਹਿਣਗੇ ਸਾਨੂੰ ਕਰਾਂਗੇ ਨਹੀਂ ਤਰਹਿੰਦਾ।
ਉਨ੍ਹਾਂ ਦੀ ਹੀ ਅਸਾਂ ਆਗਿਆ ਸਦਾ ਹੈ ਮੰਨਦੇ ਰਹਿਣਾ,
ਉਹ ਤਾਂ ਸਭ ਕੁਝ ਹੈਨ ਅਸਾਡੇ ਹੋਰ ਵਹਿਣ ਨ ਵਹਿਣਾ।

ਸ੍ਰੀ ਰਾਮ ਜੀ ਪੁੱਛਿਆ ਦੱਸੋ ਬਾਲਮੀਕ ਨੇ ਕਿੱਥੇ,
ਕਿਹਾ ਕਿ ਸਰਜੂ ਨਦੀ ਕਿਨਾਰੇ ਕੁਟੀਆ ਬਣੀ ਹੈ ਜਿੱਥੇ।
ਯਗ ਦੇ ਮੰਡਪ ਵਿਚ ਹਨ ਆਏ ਕੁਦਰਤ ਦੇ ਨੇ ਪਿਆਰੇ,
ਬਾਹਰ ਹੀ ਰਹਿ ਕੇ ਰਾਜੀ ਨੇ ਉਹ ਏਥੇ ਨਹੀਂ ਪਧਾਰੇ।

ਸ੍ਰੀ ਰਾਮ ਜੀ ਸੁਣ ਕੇ ਇਹ ਗੱਲ ਫੁੱਲੇ ਨਹੀਂ ਸਮਾਏ,
ਅੱਖਾਂ ਸਾਹਵੇਂ ਦ੍ਰਿਸ਼ ਉਹ ਆਇਆ ਬੜੇ ਸੀ ਸਾਲ ਵਿਹਾਇ।
ਗਰਭਵਤੀ ਸੀਤਾ ਜੀ ਤਾਈਂ ਲੋਕ ਚਰਚਾ ਤੋਂ ਡਰਕੇ,
ਦਿਤਾ ਸੀ ਬਨਬਾਸ ਉਹਨਾਂ ਨੂੰ ਲਛਮਣ ਆਇਆ ਛੱਡ ਕੇ।

ਗੰਗ ਕਿਨਾਰੇ ਬਾਲਮੀਕ ਦੇ ਆਸ਼ਰਮ ਕੋਲ ਸੀ ਛਡਿਆ,
ਲੋਕਾਂ ਦੀ ਚਰਚਾ ਤੋਂ ਡਰਦੇ ਸੀਤਾ ਨੂੰ ਸੀ ਕੱਢਿਆ।
ਕੋਈ ਭੁਲੇਖਾ ਰਿਹਾ ਨ ਬਾਕੀ ਦੋਹਾਂ ਬਾਲਕਾਂ ਤਾਈਂ,
ਸ੍ਰੀ ਰਾਮ ਜੀ ਸੀਨੇ ਲਾਇਆ ਕੀਤਾ ਪਿਆਰ ਅਥਾਹੀਂ।

ਜਿਵੇਂ ਕਹਿਣ ਗੁਰਦੇਵ ਅਸਾਨੂੰ ਉਸੇ ਤਰਾਂ ਕਰਾਂਗੇ,
ਉਤਰ ਦਿੱਤਾ ਪਹਿਲਾਂ ਵਾਲਾ ਹੁਕਮ ਤੇ ਧਿਆਨ ਧਰਾਂਗੇ।
ਸ੍ਰੀ ਰਾਮ ਦੇ ਹਿਰਦੇ ਅੰਦਰ ਪੁਤਰ ਸਨੇਹ ਹੈ ਉੱਠਿਆ,
ਸੀਤਾ ਜੀ ਸੰਗ ਅਨਿਆਏ ਹੋਇਆ ਯਾਦ ਆਇਆ ਮਨ ਕੁੱਠਿਆ।

ਯਗ ਸਮੇਂ ਫਿਰ ਸਾਰੇ ਹੀ ਸੰਸਾਰ ਦੇ ਬਿਲਕੁਲ ਸਾਹਵੇਂ,
ਸੀਤਾ ਜੀਂਦੀ ਅਗਨ ਪ੍ਰੀਖਿਆ ਪਹਿਲਾਂ ਕਰੀ ਸੀ ਭਾਵੇਂ।
ਸ੍ਰੀ ਰਾਮ ਨੂੰ ਸੀਤਾ ਜੀ ਦੀ ਸ਼ੁੱਧਤਾ ਤੇ ਸ਼ਕ ਨਹੀਂ,
ਪਰ ਲੋਕਾਂ ਦੀ ਹੋਏ ਤਸੱਲੀ ਜੱਸ ਹੋਵੇ ਜਗ ਮਾਹੀਂ।

ਸੀਤਾ ਜੀ ਸਨ ਯਗ ਸ਼ਾਲਾ ਵਿਚ ਬੈਠੇ ਕੁਟੀਆ ਮਾਹੀਂ,
ਧਰਮ ਪਿਤਾ ਸਨ ਰਹਿੰਦੇ ਜਿਸ ਵਿਚ ਅੱਗੇ ਆਉਣ ਮਨਾਹੀ।
ਇਸ ਬਾਰੇ ਨ ਖ਼ਬਰ ਕਿਸੇ ਨੂੰ ਸੀਤਾ ਜੀ ਹਨ ਆਏ,
ਹੋਰ ਵੀ ਭਗਤਨੀਆਂ ਸਨ ਯਗ ਵਿਚ ਆਪਣੇ ਡੇਰੇ ਲਾਏ।

## ਮਹਾ ਰਿਸ਼ੀ ਬਾਲਮੀਕ

ਪੁਤਰਾਂ ਨੂੰ ਸੀਨੇ ਸੰਗ ਲਾਕੇ ਮਨ ਨੂੰ ਸ਼ਾਂਤ ਜਾਂ ਆਈ,
ਬਾਲਮੀਕ ਵਲ ਦੂਤ ਭੇਜਿਆ ਜ਼ਰਾ ਨ ਦੇਰ ਲਗਾਈ।

ਕਿਹਾ ਜੇ ਸੀਤਾ ਪਾਪ ਰਹਿਤ ਅਰ ਸ਼ੁੱਧ ਆਚਰਨ ਹੈ ਹੋਈ,
ਯੱਗ ਸ਼ਾਲਾ ਵਿਚ ਆਪਣੀ ਸ਼ੁੱਧੀ ਸਾਬਤ ਕਰੇ ਨਰੋਈ।
ਸੀਤਾ ਜੀ ਦੀ ਇਸ ਬਾਰੇ ਜੋ ਹੋਈ ਸਲਾਹ ਹੈ ਦੱਸਣਾਂ,
ਰਘੂਕੁਲ ਜਾਂ ਸੀਤਾ ਜੀ ਉੱਤੇ ਰਹੇ ਕਲੰਕ ਦਾ ਕੱਸ ਨਾਂ।

ਮਹਾਂ ਰਿਸ਼ੀ ਸ੍ਰੀ ਬਾਲਮੀਕ ਨੇ ਅੱਗੋਂ ਸੁਨੇਹਾ ਘੱਲਿਆ,
ਪ੍ਰਭੂ ਯਕੀਨ ਕਰੋ ਕੁਝ ਹੁਣ ਤੇ ਕਿਓਂ ਹੈ ਹਿਰਦਾ ਹੱਲਿਆ।
ਜਗਤ ਮਾਤ ਸੀਤਾ ਹੈ ਨਿਰਮਲ ਜਿਉਂ ਗੰਗਾ ਦਾ ਪਾਣੀ,
ਤੁਸਾਂ ਦਾ ਹੁਕਮ ਨ ਕਦੇ ਮੋੜਿਆ ਕਰੀ ਨ ਆਨਾ ਕਾਣੀ।

ਉਸ ਲਈ ਹੋ ਤੁਸੀਂ ਈਸ਼ਵਰ ਸਦਾ ਹੈ ਪੂਜਾ ਕਰਦੀ,
ਤੁਸਾਂ ਦੀ ਇਛਿਆ ਦੇ ਅਨੁਸਾਰ ਹੀ ਰਹਿਣੋਂ ਕਦੇ ਨ ਡਰਦੀ।
ਜਿੱਥੇ ਕਹੋ ਖੜੀ ਹੋ ਕੇ ਉਹ ਕਰੇ ਤਸੱਲੀ ਜਗ ਦੀ,
ਉਹ ਨਿਰਮਲ ਪਾਸੇ ਦਾ ਸੋਨਾਂ ਜਿਸ ਨੂੰ ਮੈਲ ਨ ਲਗਦੀ।

ਸ੍ਰੀ ਰਾਮ ਜੀ ਮਹਾਂ ਰਿਸ਼ੀ ਦਾ ਸੁਣਿਆ ਜਦੋਂ ਸੁਨੇਹਾ,
ਹੋਏ ਬਹੁਤ ਪ੍ਰਸੰਨ ਤੇ ਕਹਿੰਦੇ ਚਾਹੀਦੇ ਕੰਮ ਅਜੇਹਾ।
ਭਗਵਾਨ ਸਭ ਨੂੰ ਦੱਸਣਾਂ ਚਾਹੁੰਦੇ ਸਨ ਕਿ ਪਤਨੀ ਸੀਤਾ,
ਉਹ ਹੈ ਸੱਚੀ ਅਤੇ ਪਵਿੱਤਰ ਪਾਪ ਨ ਜਿਸ ਨੇ ਕੀਤਾ।

## ਮਾਤਾ ਸੀਤਾ ਜੀ ਦੀ ਫੇਰ ਪ੍ਰੀਖਿਆ

ਸ੍ਰੀ ਰਾਮ ਜੀ ਰਾਜੇ ਤੇ ਮਹਾਰਾਜੇ ਕੱਠੇ ਕੀਤੇ,
ਰਿਸ਼ੀ ਮੁਨੀ ਤੇ ਮਹਾ ਰਿਸ਼ੀ ਵੀ ਸੱਦੇ ਸੰਗ ਪਰਤੀਤੇ।

ਸਭੀ ਅਮੀਰਾਂ ਅਤੇ ਵਜ਼ੀਰਾਂ ਨੂੰ ਵੀ ਸੱਦ ਬੁਲਾਇਆ,
ਰਘੂਕੁਲ ਤੇ ਸੀਤਾ ਜੀ ਸ਼ੁੱਧ ਹਨ ਸ਼ੱਕ ਦਾ ਕਰੋ ਸਫ਼ਾਇਆ।
ਕਰ ਐਲਾਨ ਇਹ ਸੀਤਾ ਜੀ ਲਈ ਥਾਂ ਇਕ ਉੱਚੀ ਛੱਡੀ,
ਲੱਖਾਂ ਲੋਕ ਇਕੱਠੇ ਹੋਏ ਜੁੜੀ ਸੀ ਭੀੜ ਇਕ ਵੱਡੀ।

## ਸੀਤਾ ਜੀ ਦਾ ਆਉਣਾਂ

ਭਾਰੀ ਏਸ ਸਮਾਗਮ ਦੇ ਵਿਚ ਮੁਨੀ ਸੀ ਆਏ ਸਾਰੇ,
ਮਹਾਂ ਰਿਸ਼ੀ ਵਸ਼ਿਸ਼ਟ ਜਬਾਲੀ ਬ੍ਰਹਮਾਂ ਦੇਵ ਪਧਾਰੇ।

ਮਹਾਂ ਰਿਸ਼ੀ ਸਗੋਪ ਤੇ ਵਿਸ਼ਵਾ ਮਿਤਰ ਵੀ ਸੱਦ ਬੁਲਾਏ,
ਪੁਲਸ਼ਤ ਸ਼ਕਤੀ ਮੁਨੀ ਭਾਰਗੋ ਮਾਰਕੰਡੇ ਵੀ ਆਏ।
ਦਾਮਨ ਮੁਨੀ, ਮੁਨੀ ਮੋਰਨੀਆਂ ਗਰਗ ਚਵਨ ਸੁਤਾ ਨੰਦਾ,
ਭਾਰਦਵਾਜ ਅਗਨੀ ਸੁਤ ਸੂ ਪ੍ਰਭੂ ਨਾਰਦ ਗੌਤਮ ਚੰਦਾ।

ਗਲ ਕੀ ਕੋਈ ਵੀ ਰਿਹਾ ਨਾ ਰਿਸ਼ੀਆਂ ਮੁਨੀਆਂ ਵਿਚੋਂ ਬਾਕੀ,
ਏਸ ਇਕੱਠ ਵਿਚ ਜੋ ਨ ਆਇਆ ਸੋਈ ਹੋਇਆ ਆਕੀ।
ਭਗਤ ਭਬੀਖਣ ਤੇ ਸੁਗ੍ਰੀਵ ਵੀ ਨਾਲ ਅਪਣੇ ਸਰਦਾਰਾਂ,
ਏਸ ਕੱਠ ਵਿਚ ਬੈਠੇ ਸਨ ਉਹ ਲੰਮੀਆਂ ਬੰਨ੍ਹ ਕਤਾਰਾਂ।

ਮਾਤਾ ਸੀਤਾ ਆਪਣੇ ਧਰਮ ਦੇ ਪਿਤਾ ਦੇ ਨਾਲ ਸੀ ਆਏ,
ਯਗ ਅਸਥਾਨ ਜਦੋਂ ਉਹ ਆਏ ਸਭ ਨੇ ਸੀਸ ਝੁਕਾਏ।
ਅੱਗੇ ਅੱਗੇ ਬਾਲਮੀਕ ਜੀ ਸੀਤਾ ਮਗਰ ਸੀ ਆਉਂਦੇ,
ਦੂਰੋਂ ਹੀ ਸ੍ਰੀ ਰਾਮ ਦੇ ਚਰਨੀ ਆਪਣਾ ਸੀਸ ਨਿਵਾਉਂਦੇ।

ਰਾਮ ਦੇ ਚਰਨ ਤਾਂ ਹਿਰਦੇ ਵੱਸਦੇ ਕਦੇ ਨ ਹੁੰਦੇ ਉਹਲੇ,
ਨ ਬਨਬਾਸ ਦਾ ਗੁੱਸਾ ਕੀਤਾ ਨ ਭਗਤੀ ਤੋਂ ਡੋਲੇ।
ਸਾਰੀ ਯਗ ਸ਼ਾਲਾ ਹੀ ਜੈ ਜੈ ਕਾਰਿਆਂ ਨਾਲ ਸੀ ਗੂੰਜੀ,
ਸਾਰੇ ਹੀ ਆਕਾਸ਼ ਦੀ ਚੁੱਪ ਸੀ ਏਸ ਆਵਾਜ਼ ਨੇ ਹੂੰਝੀ।

ਬਾਲਮੀਕ ਜੀ ਫੇਰ ਖਲੋਕੇ ਉੱਚ ਆਵਾਜ਼ 'ਚ ਕਹਿੰਦੇ,
ਵਿਸ਼ਨੂੰ ਦੇ ਅਵਤਾਰ ਰਾਮ ਜੀ ਤੁਸਾਂ ਨੂੰ ਅਸੀਂ ਹਾਂ ਕਹਿੰਦੇ।
ਸੀਤਾ ਜੀ ਗੰਗਾ ਜਲ ਵਰਗੇ ਸ਼ੁੱਧ ਤੇ ਨਿਰਮਲ ਜਾਣੋ,
ਮੈਨੂੰ ਤਿੰਨਾਂ ਲੋਕਾਂ ਦੀ ਹੈ ਰਹਿੰਦੀ ਸੁੱਧ ਪਰਵਾਣੋ।

ਸਾਰੇ ਭੇਤ ਮੈਂ ਜਾਣ ਹਾਂ ਸਕਦਾ ਕੋਈ ਗਲ ਨ ਛਾਨੀ,
ਪਤੀਬ੍ਰਤਾ ਤੇ ਧਰਮ ਚਾਰਨੀ ਸੀਤਾ ਮੈਂ ਹੀ ਜਾਣੀ।
ਸੀਤਾ ਜੀ ਦੀ ਸ਼ੁੱਧੀ ਪਵਿਤਰਤਾ ਦਾ ਬੜਾ ਭਰੋਸਾ,
ਨਾਲ ਯਕੀਨ ਦਵਾਉਂਦਾ ਹਾਂ ਮੈਂ ਇਸ ਵਿਚ ਕੋਈ ਨ ਦੋਸਾ।

ਜਿਨ੍ਹਾਂ ਬਾਲਾਂ ਨੂੰ ਹੈ ਤੁਸਾਂ ਨੇ ਸੀਨੇ ਦੇ ਸੰਗ ਲਾਇਆ,
ਇਹ ਸੀਤਾ ਜੀ ਅਤੇ ਤੁਹਾਡੇ ਪੁਤ ਜੋੜੇ ਰਘੂ ਰਾਇਆ।
ਹੇ ਭਗਵਾਨ ਤੁਸਾਂ ਨੇ ਲੋਕਾਂ ਦੀ ਚਰਚਾ ਤੋਂ ਡਰਦੇ,
ਸੀਤਾ ਨੂੰ ਬਨਬਾਸ ਭੇਜਿਆ ਮਰਦੇ ਕੀ ਨ ਕਰਦੇ।

ਲਛਮਣ ਇਸ ਨੂੰ ਮੇਰੇ ਆਸ਼ਰਮ ਕੋਲ ਸੀ ਸੁਟ ਕੇ ਆਏ,
ਉਸ ਵਕਤ ਤੋਂ ਸੀਤਾ ਮੇਰੇ ਕੋਲ ਹੀ ਡੇਰੇ ਲਾਏ।
ਦਿਨੇ ਰਾਤ ਹੀ ਤੁਸਾਂ ਦੇ ਨਾ ਦੀ ਜਪਦੀ ਰਹਿੰਦੀ ਮਾਲਾ,
ਉਥੇ ਹੀ ਇਸ ਦੋ ਪੁੱਤਰਾਂ ਨੂੰ ਦਿੱਤਾ ਜਨਮ ਸੁਖਾਲਾ।

ਤੁਸਾਂ ਦੀ ਅੰਸ ਬਚਾਵਣ ਲਈ ਨਾਂ ਆਤਮ ਹੱਤਿਆ ਕੀਤੀ,
ਤੁਸੀਂ ਕੀ ਜਾਣੋਂ ਸੀਤਾ ਜੀ ਤੇ ਅਜ ਤਕ ਕੀਹ ਹੈ ਬੀਤੀ।
ਗਰਭਵਤੀ ਨ ਹੁੰਦੀ ਤਾਂ ਇਹ ਗੰਗਾ ਵਿਚ ਸਮਾਂਦੀ,
ਜੋ ਜੋ ਦੁੱਖ ਆਏ ਨੇ ਇਸ ਤੇ ਕਾਹਨੂੰ ਹੋਰ ਉਠਾਂਦੀ।

ਯਗ ਮੰਡਲ ਦੇ ਸਾਹਵੇਂ ਕਹਿੰਦਾ ਹਾਂ ਕਿ ਸੀਤਾ ਮਾਤਾ,
ਗੰਗਾਂ ਵਰਗੇ ਹੈਨ ਪਵਿਤਰ ਪਰ ਨ ਕਿਸੇ ਪਛਾਤਾ।
ਸ੍ਰੀ ਰਾਮ ਜੀ ਮੈਂ ਹਾਂ ਜਾਣੋ ਵਰਣ ਦਾ ਦਸਵਾਂ ਪੁੱਤਰ,
ਕਦੇ ਝੂਠ ਮੈਂ ਨਹੀਂ ਬੋਲਦਾ ਬਣ ਦਾ ਨਹੀਂ ਕਪੁਤਰ।

ਬੋਲਾਂ ਝੂਠ ਤਪੋ ਬਲ ਸਾਰਾ ਮੇਰਾ ਨਸ਼ਟ ਹੋ ਜਾਵੇ,
ਨਿਸ਼ਚਾ ਕਰੋ ਮੈਂ ਜੋ ਕੁਝ ਕਹਿਨਾਂ ਸਮਝ ਤੁਹਾਨੂੰ ਆਵੇ।
ਪੰਜਾਂ ਗਿਆਨ ਇੰਦਰੀਆਂ ਛੇਵੇਂ ਮਨ ਤੋਂ ਜਾਣ ਗਿਆ ਸੀ,
ਸੀਤਾ ਜੀ ਨੂੰ ਸ਼ੁੱਧ ਸਮਝਕੇ ਕੋਲ ਮੈਂ ਰੱਖ ਲਿਆ ਸੀ।

ਪੱਕਾ ਨਿਸ਼ਚਾ ਕਰੋ ਰਾਮ ਜੀ ਇਸ ਵਿਚ ਸ਼ਕ ਨ ਕੋਈ,
ਸ਼ੁੱਧ ਚਰਿਤਰ ਪਾਕ ਪਵਿਤਰ ਪਾਪ ਰਹਿਤ ਇਹ ਹੋਈ।
ਸ੍ਰੀ ਰਾਮ ਜੀ ਇਕ ਵੇਰਾਂ ਫਿਰ ਸੀਤਾ ਜੀ ਵੱਲ ਤਕਿਆ,
ਕੁਝ ਨ ਬੋਲੇ ਬਾਲਮੀਕ ਦੇ ਬਚਨ ਸੁਣੇ ਨ ਡੱਕਿਆ।

ਸੁਣੇ ਬਚਨ ਤਾਂ ਸ੍ਰੀ ਰਾਮ ਜੀ ਏਸ ਤਰਾਂ ਫਿਰ ਬੋਲੇ,
ਰਾਜ ਰਿਸ਼ੀ ਤੁਸੀਂ ਜੋ ਕੁਝ ਕਹਿੰਦੇ ਕਹਿਣਾ ਬੜਾ ਅਮੋਲੇ।
ਤੁਸਾਂ ਦੀ ਇਕ ਵੀ ਗਲ ਤੇ ਮੈਨੂੰ ਸ਼ੱਕ ਨ ਉਕਾ ਕੋਈ,
ਦੋਸ਼ ਰਹਿਤ ਨੇ ਬਚਨ ਤੁਹਾਡੇ ਬੜੀ ਤਸੱਲੀ ਹੋਈ।

ਏਸ ਤੋਂ ਪਹਿਲਾਂ ਸੀਤਾ ਜੀ ਨੇ ਦੇਵਤਿਆਂ ਦੇ ਮੂਹਰੇ,
ਸੀ ਵਿਸ਼ਵਾਸ ਦਵਾਇਆ ਮੈਨੂੰ ਨਿਕਲਿਆ ਨਹੀਂ ਕਸੂਰੇ।
ਅਗਨ ਪ੍ਰੀਖਿਆ ਦਿੱਤੀ ਇਹਨਾਂ ਪੂਰੀ ਹੋਈ ਤਸੱਲੀ,
ਤਾਂ ਹੀ ਅਜੁਧਿਆ ਲੈ ਆਇਆ ਸਾਂ ਛੱਡ ਨ ਆਇਆ ਕੱਲੀ।

ਮੈਂ ਆਪਣੀ ਕਰਜ਼ੋਰੀ ਮੰਨਦਾਂ ਸ਼ੱਕ ਨ ਕਦੇ ਪਿਆ ਸੀ,
ਲੋਕ ਚਰਚਾ ਦੇ ਕਾਰਨ ਸੀਤਾ ਨੂੰ ਇਹ ਕਸ਼ਟ ਪਿਆ ਸੀ।
ਖਿਮਾਂ ਆਪ ਤੋਂ ਮੰਗਦਾ ਤਾਂ ਮੈਂ ਬਖ਼ਸ਼ ਲਵੋ ਇਕ ਵਾਰੀ,
ਇਹ ਪੁੱਤਰ ਨੇ ਦੋਵੇਂ ਮੇਰੇ ਜਾਨ ਇਹਨਾਂ ਤੋਂ ਵਾਰੀ।

ਜਨਮ ਇਹਨਾਂ ਦਾ ਕੱਠਾ ਹੋਇਆ ਦੋਵੇਂ ਜੌੜੇ ਭਾਈ,
ਮੇਰੀ ਅਸਲ ਅੰਸ਼ ਇਹੀ ਹਨ ਏਸ ਵਿਚ ਸ਼ੱਕ ਨਾਹੀ।
ਬਾਲਮੀਕ ਜੀ ਕਿਹਾ ਏਸ ਨੂੰ ਚਰਨਾਂ ਵਿਚ ਥਾਂ ਦੇਵੋ,
ਕਸ਼ਤੀ ਹੈ ਮੰਝਧਾਰ ਪਈ ਹੁਣ ਆਪ ਹੀ ਇਸਨੂੰ ਖੇਵੋ।

ਮੈਨੂੰ ਕੋਈ ਝਿਜਕ ਨਹੀਂ ਹੈ ਮਹਿਲਾਂ ਵਿਚ ਲੈ ਜਾਵਾਂ,
ਮੈਂ ਸਤਕਾਰ ਪਿਆਰ ਹਾਂ ਕਰਦਾ ਕਦੇ ਵੀ ਨ ਸ਼ਰਮਾਵਾਂ।
ਭਰੀ ਸਭਾ ਇਹ ਫੈਸਲਾ ਦੇਵੇ ਮੰਨਾਂਗਾ ਹਰ ਹੀਲੇ,
ਬਹੁਤ ਚੰਗਾ ਹੈ ਇਦਾਂ ਦੀ ਜੇ ਬਣਦੀ ਕੋਈ ਸਬੀਲੇ।

ਬਚਨ ਕਰੇ ਤੇ ਸ੍ਰੀ ਰਾਮ ਜੀ ਭਰੀ ਸਭਾ ਵੱਲ ਤੱਕਿਆ,
ਸਭ ਨੇ ਸਿਰ ਨੀਵੇਂ ਸਨ ਕੀਤੇ ਕੋਈ ਬੋਲ ਨ ਸਕਿਆ।
ਸੀਤਾ ਮਾਤਾ ਦੀ ਸ਼ੁੱਧਤਾ ਨੇ ਕੀਤਾ ਹੈ ਸ਼ਰਮਿੰਦਿਆਂ,
ਬਾਲਮੀਕ ਨੇ ਸਾਰੀ ਸਭਾ ਨੂੰ ਕਿਹਾ ਇਹ ਉੱਚ ਬੁਲੰਦਿਆਂ।

ਰਿਸ਼ੀ ਮੁਨੀ ਪੰਡਤ ਮਹਾਰਾਜਨ ਦਵੇ ਪ੍ਰੀਖਿਆ ਸੀਤਾ,
ਕਿਉਂ ਉਹਨਾਂ ਦੀ ਅਤੀ ਪਵਿਤਰਤਾ ਤੇ ਸ਼ਕ ਅਜੇ ਵੀ ਕੀਤਾ।
ਕੋਈ ਨ ਬੋਲਿਆ ਸਭਾ ਦੇ ਵਿਚੋਂ ਬਣੇ ਸੀ ਮਿੱਟੀ ਮਾਧੋ,
ਬੋਲਣ ਦਾ ਨ ਕਰਨ ਹੌਂਸਲਾ ਪਤਾ ਨਹੀਂ ਉਹ ਕਾਹਤੋਂ।

ਬਾਲਮੀਕ ਜੀ ਸਭ ਦੇ ਚਿਹਰਿਆਂ ਵਲ ਫੇਰ ਜਾਂ ਤੱਕਿਆ,
ਸਾਰੇ ਸਨ ਸ਼ਰਮਿੰਦੇ ਹੋਏ ਕੋਈ ਬੋਲ ਨ ਸਕਿਆ।
ਉਹ ਵੀ ਮੰਤ੍ਰੀ ਬੈਠੇ ਸਨ ਜੋ ਦੇਂਦੇ ਰਹੇ ਸਲਾਹਾਂ,
ਸੀਤਾ ਜੀ ਦੇ ਬਾਰੇ ਜਿੰਨ੍ਹਾਂ ਫੈਲਾਈਆਂ ਅਫਵਾਹਾਂ।

ਚੁਪ ਬੈਠੇ ਸਨ ਜੀਭਾਂ ਸਭ ਦੀਆਂ ਤਾਲੂਆ ਦੇ ਸੰਗ ਲੱਗੀਆਂ,
ਜਿੰਨ੍ਹਾਂ ਦੀ ਕਿਰਪਾ ਸਦਕਾ ਹੀ ਉਲਟ ਹਵਾਵਾਂ ਵੱਗੀਆਂ।
ਸਾਰੀ ਸਭਾ ਨੂੰ ਚੁੱਪ ਵੇਖਕੇ ਸ੍ਰੀ ਰਾਮ ਜੀ ਬੋਲੇ,
ਬਾਲਮੀਕ ਜੀ ਕੌਣ ਸਭਾ ਦੇ ਮਨ ਦੀ ਘੁੰਡੀ ਖੋਲੇ।

ਮੈਨੂੰ ਤਾਂ ਹੁਣ-ਸ਼ੱਕ ਨ ਕੋਈ ਸਭਾ ਜਾਪਦੀ ਕਹਿੰਦੀ,
ਸੀਤਾ ਜੀ ਫਿਰ ਦੇਣ ਪ੍ਰੀਖਿਆ ਅਜੇ ਕਸਰ ਹੈ ਰਹਿੰਦੀ।
ਆਪਣੀ ਅਤੀ ਪਵਿਤਰਤਾ ਦਾ ਦਵੇ ਸਬੂਤ ਇਹ ਮੁੜ ਕੇ,
ਭਰਮ ਲੋਕਾਂ ਦਾ ਦੂਰ ਕਰਨ ਇਹ ਜੋ ਬੈਠੇ ਨੇ ਜੁੜ ਕੇ।

ਬਹੁਤ ਅੱਛਾ ਜੇ ਸ਼੍ਰੀ ਰਾਮ ਦੀ ਐਸੀ ਇਛਿਆ ਹੋਈ,
ਸੀਤਾ ਜੀ ਨੂੰ ਪ੍ਰੀਖਿਆ ਦੇਣ 'ਚ ਨਹੀਂ ਇਤਰਾਜ਼ ਹੈ ਕੋਈ।
ਏਨੀ ਕਹਿ ਕੇ ਬਾਲਮੀਕ ਨੇ ਸੀਤਾ ਜੀ ਵੱਲ ਤਕਿਆ,
ਸਾਰੀ ਸਭਾ 'ਚੋਂ ਕਿਸੇ ਵੀ ਨਾਹੀਂ ਪ੍ਰੀਖਿਆ ਦੇਣ ਤੋਂ ਡੱਕਿਆ।

ਸੀਤਾ ਜੀ ਸਨ ਬੈਠੇ ਸਭਾ ਚ ਆਪਣੀ ਧੌਣ ਝੁਕਾਈ,
ਉਹ ਬੈਠੇ ਸਨ ਰਾਮ ਦੇ ਚਰ ਨੀਂ ਆਪਣਾਂ ਧਿਆਨ ਲਗਾਈ।
ਬਹੁਤੀ ਸ਼ਰਮ ਸੀ ਅਨੁਭਵ ਕਰਦੇ ਪ੍ਰੀਖਿਆ ਦੂਹਰੀ ਹੋਈ,
ਮਹਾ ਰਿਸ਼ੀ ਤੇ ਪੰਡਤ ਬੈਠੇ ਕੋਈ ਨ ਦੇਵੇ ਢੋਈ।

ਜਿਸ ਸੀਤਾ ਨੇ ਸਪਨੇ ਵਿਚ ਨ ਤਕਿਆ ਪੁਰਸ਼ ਪਰਾਇਆ,
ਉਸ ਤੇ ਵੇਖੋ ਰਾਮ ਰਾਜ ਵਿਚ ਕੈਸਾ ਸਮਾਂ ਹੈ ਆਇਆ।
ਲੰਕਾ ਰਹਿੰਦਿਆਂ ਰਾਵਣ ਕੋਲ ਵੀ ਸਤ ਨਹੀਂ ਸੀ ਭੰਗ ਹੋਇਆ,
ਆਪਣਿਆਂ ਹੀ ਉਸ ਵਿਚਾਰੀ ਤੋਂ ਵਿਸ਼ਵਾਸ ਹੈ ਖੋਇਆ।

ਇਹ ਕੈਸੀ ਹੈ ਲੋਕਾ ਚਾਰੀ ਕੈਸੀ ਹੈ ਨਿਆਂ ਕਾਰੀ,
ਜਿਸ ਨੇ ਸੀਤਾ ਜੀ ਵਰਗੀ ਤੇ ਸ਼ੱਕ ਦੀ ਸੱਟ ਹੈ ਮਾਰੀ।
ਬਾਲਮੀਕ ਨੇ ਜਦੋਂ ਵੇਖਿਆ ਸੀਤਾ ਵਿਚ ਹੈਰਾਨੀ,
ਖੜੇ ਖੜੇ ਕੁਝ ਸੋਚ ਰਹੇ ਨੇ ਕੈਸੀ ਹੈ ਜਿੰਦਗਾਨੀ।

ਪੁੱਤਰਾਂ ਦਾ ਵੀ ਪਿਆਰ ਹੈ ਮਨ ਨੂੰ ਤੰਗ ਬੜਾ ਹੈ ਕਰਦਾ,
ਸ੍ਰੀ ਰਾਮ ਦਾ ਮੋਹ ਵੀ ਨਹੀਂ ਸੀ ਇਸ ਵੇਲੇ ਮਨ ਜਰਦਾ।
ਮਹਾਂ ਰਿਸ਼ੀ ਨੇ ਸੀਤਾ ਜੀ ਨੂੰ ਕਿਹਾ ਪੁਤਰੀ ਮੇਰੀ,
ਸਭਾ ਦੇ ਸਾਹਵੇਂ ਫੇਰ ਹੋਣੀ ਏਂ ਅਜ ਪ੍ਰੀਖਿਆ ਤੇਰੀ।

ਭਗਵਨ ਸਭ ਕੁਝ ਸਮਝਨ ਦੱਸੋ ਕੀਹ ਉਹਨਾਂ ਤੋਂ ਭੁਲਾ,
ਪਰ ਲੋਕਾਂ ਦੀ ਚਰਚਾ ਵਿਚ ਹੈ ਸਾਰਾ ਕੁਝ ਹੀ ਡੁਲ੍ਹਾ।
ਮਹਾਰਿਸ਼ੀ ਤੇ ਸ੍ਰੀ ਰਾਮ ਦਾ ਹੁਕਮ ਨ ਸੀਤਾ ਮੋੜੇ,
ਅੱਗੇ ਵਧੀ ਤੇ ਦੋਹਾਂ ਵਲ ਹੀ ਆਪਣੇ ਹੱਥ ਨੇ ਜੋੜੇ।

ਪਹਿਲਾਂ ਤਾਂ ਆਕਾਸ਼ ਨੂੰ ਤਕਿਆ ਧਰਤੀ ਵਲ ਮੁੜ ਵਿੰਹਦੇ,
ਖੜੇ ਅਹਿਲ ਸੀ ਸੀਤਾ ਮਾਤਾ ਮੂਹੋਂ ਕੁਝ ਨ ਕਹਿੰਦੇ।
ਵਿਚ ਪ੍ਰੀਖਿਆ ਸਭਾ ਦੇ ਬੈਠੇ ਬੜੇ ਹੈਰਾਨ ਸੀ ਹੋਏ,
ਸੀਤਾ ਜੀ ਵੱਲ ਵੇਖ ਰਹੇ ਸਨ ਬੋਲ ਰਿਹਾ ਨ ਕੋਏ।

## ਸੀਤਾ ਜੀ ਧਰਤੀ ਵਿਚ ਸਮਾ ਗਏ

ਹੇ ਧਰਤੀ ਤੂੰ ਮੇਰੀ ਮਾਤਾ ਸੀਤਾ ਜੀ ਫਿਰ ਕਹਿੰਦੇ,
ਦਿਲ ਦੀ ਗੱਲ ਸੀ ਕਹਿਣ ਲਗ ਪੈ ਚੁੱਪ ਨ ਉੱਕਾਂ ਰਹਿੰਦੇ।

ਮੇਰੀ ਸ਼ਾਦੀ ਰਘੁਕੁਲ ਭੂਸਨ ਸ੍ਰੀ ਰਾਮ ਸੰਗ ਹੋਈ,
ਦੇਵਤਿਆ ਦੇ ਸਾਹਵੇਂ ਹੋਈ ਸ਼ਕ ਨ ਇਸ ਵਿਚ ਕੋਈ।
ਧਰਤੀ ਮਾਤਾ! ਸ੍ਰੀ ਰਾਮ ਬਿਨ ਕਦੇ ਵੀ ਵਿਚ ਮੈਂ ਸਪਨੇ,
ਪੁਰਸ਼ ਪਰਾਇਆ ਚਿਤਿਵਿਆ ਹੋਵੇ ਕਦੇ ਵੀ ਮੈਂ ਮਨ ਆਪਣੇ।

ਤੂੰ ਵੀ ਜਮਾਂ ਤਿਆਗ ਦੇ ਮਾਤਾ ਦੇਵੀਂ ਥਾਂ ਨ ਮੈਨੂੰ,
ਵਿਚ ਆਕਾਸ਼ ਵੀ ਰਹਿ ਨ ਸਕਾਂ ਆਖ ਰਹੀ ਹਾਂ ਤੈਨੂੰ।
ਸ੍ਰੀ ਰਾਮ ਬਿਨ ਕਿਸੇ ਪੁਰਸ਼ ਦੇ ਨਾਲ ਪਿਆਰ ਨ ਕੀਤਾ,
ਆਪਣੀ ਗੋਦ ਚ ਥਾਂ ਦੇ ਮੈਨੂੰ ਸਾਂਭ ਲੈ ਚੁਪ ਚਪੀਤਾ।

ਲੋਕਾਂ ਦਾ ਮੈਂ ਨਿਆਂ ਵੇਖਿਆ ਨਾਰੀ ਦੇ ਸਭ ਵੈਰੀ,
ਵਿਹੰਦੇ ਨੇ ਸਭ ਇਸ ਨੂੰ ਸਦਾ ਹੀ ਸ਼ਕ ਦੀ ਨਜ਼ਰੇ ਕੌਰੀ।
ਹੇ ਮਾਤਾ ਮੈਂ ਜਨਮੀ ਤੇਰੇ ਵਿਚੋਂ ਧੀ ਹਾਂ ਤੇਰੀ,
ਤੇਰੇ ਵਿਚ ਸਮਾਣਾ ਚਾਹੁੰਦੀ ਅੰਤਮ ਇਛਿਆ ਮੇਰੀ।

ਹੋ ਸਕਦਾ ਹੈ ਮੇਰੇ ਉੱਤੇ ਸ਼ੱਕ ਹੋਰ ਵੀ ਹੋਵੇ,
ਪੁਰਸ਼ ਬੁੱਧੀ ਮੈਂ ਵੇਖ ਲਈ ਏ ਸ਼ੱਕ ਦੀ ਮੈਲ ਨ ਧੋਵੇ।
ਜੇ ਮੈਂ ਪਾਕ ਪਵਿਤਰ ਹਾਂ ਤਾਂ ਆਪਣੇ ਵਿਚ ਸਮਾ ਲੈ,
ਸ਼ੱਕ ਦੀ ਚੜ੍ਹੀ ਹਨੇਰੀ ਵਿਚੋਂ ਮੈਨੂੰ ਆਪ ਬਚਾਲੈ।

ਓਸੇ ਵੇਲੇ ਕੜ ਕੜ ਹੋਈ ਧਰਤੀ ਹਿੱਲੀ ਪੂਰੀ,
ਜਿਵੇਂ ਭੁਚਾਲ ਹੈ ਆਉਂਦਾ ਵੱਡਾ ਬਣ ਜਾਂਦੀ ਮਜਬੂਰੀ।
ਸਭਾ 'ਚ ਬੈਠੇ ਸਾਰੇ ਡਰ ਗਏ ਪਤਾ ਨਹੀ ਕੀ ਹੋਣਾ,
ਦੇਖਦਿਆਂ ਹੀ ਪਾਟੀ ਧਰਤੀ ਬਣਿਆ ਦ੍ਰਿਸ਼ ਅਣ ਹੋਣਾ।

ਸ੍ਰੀ ਰਾਮ ਤੇ ਸਭਾ ਦੇ ਲੋਕਾਂ ਸਾਰਿਆ ਨੇ ਇਹ ਤੱਕਿਆ,
ਲਛਮਣ ਭਰਤ ਤੇ ਸ਼ਤਰੂਘਨ ਵੀ ਕੋਈ ਨ ਜਾਣ ਹੈ ਸਕਿਆ।
ਧਰਤੀ ਦੇ ਉਸ ਪਾੜ ਦੇ ਵਿਚੋਂ ਨਿਕਲਿਆ ਇਕ ਪੰਘੂੜਾ,
ਬੜਾ ਹੀ ਸੁੰਦਰ ਬਣਿਆ ਸੀ ਉਹ ਰੰਗ ਬੜਾ ਸੀ ਗੂਹੜਾ।

ਇਹ ਪਰਮੇਸ਼ੁਰ ਆਪ ਸੀ ਘੱਲਿਆ ਇਕ ਵਿਮਾਨ ਬਨਾ ਕੇ,
ਸੀਤਾ ਜੀ ਨੂੰ ਸੁਧ ਨ ਕੋਈ ਖੜੇ ਸਮਾਧੀ ਲਾਕੇ।
ਓਸ ਵਿਮਾਨ ਨੂੰ ਕਾਲੇ ਨਾਗਾਂ ਸਿਰੀਆਂ ਉੱਤੇ ਚੁਕਿਆ,
ਪਹਿਲਾਂ ਤਾਂ ਇਹ ਖਾਲੀ ਦਿਸਿਆ ਸਮਝ ਕੋਈ ਨ ਸਕਿਆ।

ਬਿਜਲੀ ਦਾ ਲਿਸ਼ਕਾਰਾ ਵੱਜਾ ਨਿਕਲੀ ਸੁੰਦਰ ਨਾਰੀ,
ਇਹ ਧਰਤੀ ਮਾਤਾ ਸੀ ਸਭ ਨੇ ਉੱਠ ਕੇ ਸੀ ਸਤਕਾਰੀ।
ਸਭ ਹੈਰਾਨ ਹੋਏ ਨ ਬੋਲੇ ਜੀਭਾਂ ਲੱਗੀਆਂ ਤਾਲੂ,
ਧਰਤੀ ਮਾਂ ਦੀ ਜੇ ਨ ਆਖੀ ਹੋਏ ਅਤਿ ਸ਼ਰਾਮਲੂ।

ਮਾਂ ਧਰਤੀ ਮੁਸਕਾਈ ਤੱਕੀ ਬਿਰਤੀ ਸੀਤਾ ਜੀ ਦੀ,
ਖੋਲ ਕੇ ਅੱਖਾਂ ਵੇਖ ਰਹੇ ਨੇ ਸੁਰਤੀ ਮਾਤਾ ਜੀ ਦੀ।
ਧਰਤੀ ਮਾਤਾ ਕਹੇ ਪਵਿੱਤਰ ਪੁਤਰੀ ਨ ਘਬਰਾਓ,
ਬਾਹਾਂ ਕੇ ਵਿਚ ਆ ਜਾਓ ਤੇ ਆਪਣੇ ਹੱਥ ਵਧਾਓ।

ਸੀਤਾ ਜੀ ਨੇ ਸ੍ਰੀ ਰਾਮ ਦੀ ਚਰਨ ਧੂੜ ਸੀ ਲੈਣੀ,
ਏਸ ਬਿਨਾਂ ਸ੍ਰੀ ਰਾਮ ਚੰਦਰ ਨੂੰ ਗੱਲ ਨ ਕੋਈ ਕਹਿਣੀ।
ਧਰਤੀ ਮਾਤਾ ਨੇ ਪਰ ਸੀਤਾ ਜੀ ਦੇ ਹੱਥ ਨ ਛੱਡੇ,
ਛੱਡ ਖਹਿੜਾ ਹੁਣ ਇਸ ਜਗਤ ਦਾ ਦੁੱਖ ਤੂੰ ਝੱਲੇ ਵੱਡੇ।

ਕਿਹਾ ਕਿ ਮਾਤਾ ਚਰਨ ਧੂੜ ਬਿਨ ਸ਼ਾਂਤ ਨਹੀਂ ਮਨ ਹੋਣਾਂ,
ਚਰਨ ਧੂੜ ਨੇ ਏਸ ਜਨਮ ਦਾ ਸਾਰਾ ਦਾਗ਼ ਹੈ ਧੋਣਾਂ।
ਮਿਹਰਬਾਨ ਮਾਂ ਧਰਤੀ ਹੋਈ ਕਿਹਾ ਕਿ ਬੇਟੀ ਜਾਓ,
ਵਾਰ ਆਖਰੀ ਪਤੀ ਦੀ ਜਾਕੇ ਚਰਨ ਧੂੜ ਲੈ ਆਓ।

ਸੀਤਾ ਜੀ ਨੇ ਸ੍ਰੀ ਰਾਮ ਦੇ ਚਰਨਾਂ ਨੂੰ ਹੱਥ ਲਾਏ,
ਚਰਨ ਧੂੜ ਲੈ ਮੱਥੇ ਲਾ ਕੇ ਮਾਤਾ ਪਾਸ ਨੇ ਆਏ।
ਧਰਤੀ ਮਾਂ ਦੇ ਕੋਲ ਸਿੰਘਾਸਨ ਉੱਤੇ ਬੈਠੀ ਜਾਕੇ,
ਸੀਤਾ ਜੀ ਦੇ ਚਿਹਰੇ ਉੱਤੇ ਨੂਰ ਹੈ ਵਸਿਆ ਆ ਕੇ,

ਇਹ ਹੈ ਨੂਰ ਪਵਿਤਰਤਾ ਦਾ ਚਮਕ ਰਿਹਾ ਏ ਕਾਫੀ।
ਐ ਪਰ ਸਭਾ 'ਚੋਂ ਉਠਕੇ ਕਿਸੇ ਵੀ ਮੰਗੀ ਨਾਹੀਂ ਮਾਫੀ,
ਆਕਾਸ਼ਾਂ ਚੋਂ ਗੂੰਜ ਰਹੇ ਸਨ ਉੱਚੀ ਜੈ ਜੈ ਕਾਰੇ।
ਫੁੱਲਾਂ ਦੀ ਫਿਰ ਵਰਖਾ ਹੋਈ ਰਿਸ਼ੀਆਂ ਲਾਏ ਨਾਰੇ,

ਫੁੱਲ ਸਿੰਘਾਸਨ ਹੌਲੀ ਹੌਲੀ ਧਰਤੀ ਵਿਚ ਸਮਾਇਆ।
ਧਰਤੀ ਦਾ ਉਹ ਪਾੜ ਵੀ ਮਿਟਿਆ ਧਰਤੀ ਮਾਂ ਜੋ ਪਾਇਆ,
ਇਕ ਧੱਕਾ ਜਿਹਾ ਲੱਗਾ ਜੀਕਰ ਕਿਤੇ ਭੁਚਾਲ ਹੈ ਆਉਂਦਾ।
ਕਿਸੇ ਦਾ ਕੁਝ ਨੁਕਸਾਨ ਨ ਹੋਇਆ ਦੁਖ ਨ ਕਿਸੇ ਪੁਚਾਉਂਦਾ,

ਧਰਤੀ ਹੋਈ ਅਡੋਲ ਯਗ ਤੇ ਹਵਨ ਤੇਜ਼ ਹੋ ਮੱਚੇ।
ਭਗਵਨ ਕਾਜ ਨੇ ਰੱਖਦੇ ਜਿਹੜੇ ਪੁਰਸ਼ ਹੁੰਦੇ ਨੇ ਸੱਚੇ,
ਬਾਲਮੀਕ ਨੇ ਸੀਤਾ ਜੀ ਦੀ ਉਪਮਾ ਕੀਤੀ ਵਾਧੂ।
ਗੀਤ ਉਚਾਰੇ ਰਿਸ਼ੀਆਂ ਗਾਏ ਖ਼ੁਸ਼ ਸਭ ਹੋਏ ਸਾਧੂ,

ਲਵ ਤੇ ਕੁਸ਼ ਹੈਰਾਨ ਖੜੇ ਸਨ ਮਾਤਾ ਵਿਛੜ ਗਈ ਸੀ।
ਮਨਾਂ ਤੇ ਅਸਰ ਬਹੁਤ ਸੀ ਹੋਇਆ ਗੱਲ ਨ ਕੋਈ ਕਹੀ ਸੀ,
ਲਓ ਮਹਾਰਾਜ ਇਹ ਦੋਵੇਂ ਪੁੱਤਰ ਸੀਤਾ ਜੀ ਦੀਆਂ ਯਾਦਾਂ।
ਰਾਜ ਭਵਨ ਵਿਚ ਲੈ ਜਾਓ ਹੁਣ ਮੈਂ ਹੁਣ ਪ੍ਰਭੂ ਅਰਾਧਾਂ,

ਆਪ ਵਾਂਗ ਹੀ ਮਹਾ ਬਲੀ ਇਹ ਹੋਣਗੇ ਮੇਰੇ ਸੁਆਮੀ।
ਬਾਲਮੀਕ ਜੀ ਸ੍ਰੀ ਰਾਮ ਨੂੰ ਕਰੀ ਅਰਜ਼ ਭਰ ਹਾਮੀ,
ਓਸ ਵਕਤ ਤਾਂ ਸ੍ਰੀ ਰਾਮ ਦਾ ਧਿਆਨ ਸੀ ਸੀਤਾ ਵੱਲੇ।
ਸੁੱਧ ਬੁੱਧ ਰਹੀ ਨ ਬਿਲਕੁਲ ਕੋਈ ਬਣੇ ਸੀ ਉਕਾ ਝੱਲੇ,

ਸਤਵੰਤੀ ਸੀਤਾ ਜੀ ਨਾਲ ਸੀ ਹੋਇਆ ਵੱਡ ਅਨਿਆਏਂ।
ਅਨੁਭਵ ਕਰਕੇ ਦੁਖੀ ਸੀ ਹੋਏ ਦੁੱਖ ਨ ਝੱਲਿਆ ਜਾਏ,
ਧਰਤੀ ਮਾਤਾ ਨੂੰ ਫਿਰ ਉਹਨਾਂ ਇੰਜ ਸੰਬੋਧਨ ਕੀਤਾ।
ਸੁਖੀ ਕਦੇ ਮੈਂ ਰਹਿ ਨਹੀ ਸਕਦਾ ਧਰਤੀ ਤੇ ਬਿਨ ਸੀਤਾ,

ਸੀਤਾ ਮੇਰੀ ਵਾਪਸ ਕਰਦੇ ਕ੍ਰੋਧ ਝਲੇਂਗੀ ਵਰਨਾਂ।
ਮੈਂ ਉਹਨਾਂ ਦਾ ਦਰਦ ਵਿਛੋੜਾ ਨਹੀਂ ਹੈ ਬਿਲਕੁਲ ਜਰਨਾਂ,
ਕਹਿੰਦੇ ਹੋਏ ਸ੍ਰੀ ਰਾਮ ਜੀ ਧੀਰਜ ਉਕਾ ਛੱਡਿਆ।
ਫੁੱਟ ਫੁੱਟ ਕੇ ਰੋਵਨ ਲੱਗੇ ਮਨੋ ਉਬਾਲ ਸੀ ਕੱਢਿਆ,

ਸ੍ਰੀ ਰਾਮ ਦੀ ਵੇਖ ਦਸ਼ਾ ਇਹ ਬ੍ਰਹਮਾਂ ਪ੍ਰਗਟ ਹੋਏ।
ਧੀਰਜ ਦਿੱਤਾ ਕਿਹਾ ਰ੍ਰਾਮ ਜੀ ਕਿਓਂ ਇਤਨਾ ਹੋ ਰੋਏ,
ਸ੍ਰੀ ਰਾਮ ਜੀ ਤੁਸੀਂ ਤਾਂ ਉੱਤਮ, ਧਰਤ ਹੋ ਪਾਲਣ ਹਾਰੇ।
ਨਹੀਂ ਵਿਆਕੁਲ ਹੋਣਾਂ ਚਾਹੀਏ ਇਹ ਨ ਉਤਮ ਕਾਰੇ,

ਪਰਮ ਧਾਮ ਵਿਚ ਸੀਤਾ ਜੀ ਤਾਂ ਮਿਲਨ ਜ਼ਰੂਰ ਤੁਹਾਨੂੰ।
ਰਘੂਕੁਲ ਮਨੀ! ਨਿਰਾਸ ਨ ਹੋਵੋ ਰਖੋ ਯਾਦ ਉਹਨਾਂ ਨੂੰ,
ਮਹਾ ਰਿਸ਼ੀ ਜੀ ਬਾਲਮੀਕ ਨੇ ਮਹਾ ਕਾਵਿ ਜੋ ਰਚਿਆ।
ਉਸਨੂੰ ਸਰਵਣ ਕਰੋ ਹਮੇਸ਼ਾ ਜਿਨ ਕੀਤਾ ਸੋ ਬੱਚਿਆ,

ਯਗ ਅਸਮੇਧ ਪਿਆ ਸੀ ਚਲਦਾ ਸ੍ਰੀ ਰਾਮ ਜੀ ਆਏ।
ਰਾਜਿਆਂ ਅਤੇ ਮੁਖੀ ਲੋਕਾਂ ਨੂੰ ਪਾਸ ਹੈ ਲਿਆ ਬੁਲਾਏ,
ਲਵ ਕੁਸ਼ ਕੋਲੋ ਰਾਮਾਇਣ ਦਾ ਪਾਠ ਸੀ ਜਿਹੜਾ ਰਹਿੰਦਾ।
ਸੁਣਨ ਲੱਗੇ ਉਹ ਸਾਰੇ ਰਲਕੇ ਮੁਲਖ ਆ ਕੋਲੇ ਬਹਿੰਦਾ।

# ਸ੍ਰੀ ਰਾਮ ਜੀ ਦਾ ਅਗਲਾ ਹਾਲ

ਯੱਗ ਅਸਮੇਧ ਸੰਪੂਰਨ ਹੋਇਆ ਰਾਜ ਬੜਾ ਚਿਰ ਕੀਤਾ,
ਰਾਜ ਓਸ ਵਿਚ ਸਭੀ ਸੁਖੀ ਸਨ ਕੁਝ ਕੁ ਸਮਾਂ ਬਤੀਤਾ।
ਮਾਤ ਕੁਸ਼ੱਲਿਆ ਸਵਰਗ ਸਿਧਾਰੇ ਬੜੀ ਉਦਾਸੀ ਛਾਈ,
ਕੇਕਈ ਸੁਮਿਤਰਾ ਦੀ ਵੀ ਘੜੀ ਅਖੀਰੀ ਆਈ।

ਸ੍ਰੀ ਰਾਮ ਜੀ ਕਰੇ ਅਨੇਕਾਂ ਯੱਗ ਤੇ ਹਵਨ ਬਥੇਰੇ,
ਜਿਨ੍ਹਾਂ ਦਾ ਜੱਸ ਬਹੁਤ ਫੈਲਿਆ ਰਾਜ 'ਚ ਦੂਰ ਤੇ ਨੇੜੇ।
ਕੈਕੇ ਰਾਜ ਦੇ ਰਾਜਿਆਂ ਰਲ ਕੇ ਸ੍ਰੀ ਰਾਮ ਜੀ ਕੋਲੇ,
ਰਿਸ਼ੀ ਗਰਗ ਤੇ 'ਯੁੱਧ-ਜਿਤ' ਰਾਜਾ ਆਏ ਬਣ ਕੇ ਟੋਲੇ।

ਅੰਗਿਰਾ ਰਿਸ਼ੀ ਦਾ ਗਰਗ ਸੀ ਪੁਤਰ ਮਹਾਰਿਸ਼ੀ ਅਖਵਾਂਦਾ,
ਯੁੱਧ ਜਿੱਤ ਨਾਲ ਹਜ਼ਾਰਾਂ ਘੋੜੇ ਤੇ ਸਾਮਾਨ ਲਿਆਂਦਾ।
ਗਰਗ ਮੁਨੀ ਦਾ ਆਉਣਾਂ ਸੁਣ ਕੇ ਸ੍ਰੀ ਰਾਮ ਖ਼ੁਸ਼ ਹੋਏ,
ਅੱਗੋਂ ਜਾਕੇ ਮਿਲੇ ਉਹਨਾਂ ਨੂੰ ਕਰ ਸਤਿਕਾਰ ਖਲੋਏ।

ਪੁੱਛਿਆ ਮੁਨੀ ਜੀ ਏਧਰ ਆਉਣ ਦੀ ਖੇਚਲ ਕਿਵੇਂ ਹੈ ਕੀਤੀ,
ਕਿਹਾ ਹੈ ਮਾਮੇ ਕੈ ਕੇ ਘੱਲਿਆ ਇਕ ਬਨਾਈ ਨੀਤੀ।
ਸਿਧ ਕਿਨਾਰੇ ਗੰਧਰਬ ਰਾਜ ਇਕ ਉਸ ਨੂੰ ਜਿੱਤਿਆ ਜਾਵੇ,
ਆਪਣੇ ਰਾਜ 'ਚ ਸ੍ਰੀ ਰਾਮ ਜੀ! ਕਹਿਣ ਕਿ ਆਪ ਮਿਲਾਵੇ।

ਸੁਣ ਕੇ ਸ੍ਰੀ ਰਾਮ ਜੀ ਬੋਲੇ ਰਾਜ ਜ਼ਰੂਰ ਹੈ ਜਿੱਤਣਾਂ,
ਭਰਤ ਪੁੱਤਰਾਂ ਤਖੁਸ਼ ਤੇ ਪੁਸ਼ਕਲ ਲਾਵੇ ਜੋਰ ਹੈ ਜਿਤਣਾਂ।
ਸੈਣਾਂ ਦੇ ਕੇ ਭਰਤ ਪੁੱਤਰਾਂ ਨੂੰ ਫੇਰ ਹੈ ਉਧਰ ਘੱਲਿਆ,
ਖਬਰ ਮਿਲੀ ਕਿ ਰਾਜ ਨੂੰ ਜਿੱਤ ਕੇ ਸਾਰਾ ਦੇਸ ਹੈ ਮੱਲਿਆ।

ਰਾਜ ਗੰਧਰਬ ਨੂੰ ਜਿੱਤ ਕੇ ਉਹਨਾਂ ਆਪਸ ਦੇ ਵਿਚ ਵੰਡਿਆ,
ਤਕ਼ਸ਼ ਨੇ ਨਾਮ ਤਕਸ਼ਲਾ ਰੱਖਿਆ ਖ਼ੂਬ ਰਾਜ ਨੂੰ ਚੰਡਿਆ।
ਪੁਸ਼ਕਲ ਨੇ ਸੀ ਆਪਣੇ ਰਾਜ ਨੂੰ ਪੁਸ਼ਕਲਾਵਤ ਅਖਵਾਇਆ,
ਰਾਜ ਦੋਹਾਂ ਦਾ ਕਾਇਮ ਹੋਇਆ ਸਭ ਦੇ ਮਨ ਨੂੰ ਭਾਇਆ।

ਸ੍ਰੀ ਰਾਮ ਜੀ ਭਾਈ ਲਛਮਣ ਨੂੰ ਹੈ ਕੋਲ ਬੁਲਾਇਆ,
ਤੁਸਾਂ ਦੇ ਦੋਹਾਂ ਪੁੱਤਰਾਂ ਨੂੰ ਹੈ ਰਾਜ ਮੈਂ ਦੇਣਾਂ ਚਾਹਿਆ।
ਜੋ ਅੰਗਦ ਤੇ ਚੰਦਰ ਕੇਤੂ ਕਿਹੜਾ ਰਾਜ ਨੇ ਚਾਹੁੰਦੇ,
ਅੰਗਦ ਨੂੰ ਨਾਰੂਪਤ ਦਈਏ ਜੇ ਨਹੀਂ ਬੁਰਾ ਮਨਾਉਂਦੇ।

ਚੰਦਰ ਕੇਤੂ ਨੂੰ ਚੰਦਰ ਕਾਂਤ ਦਾ ਰਾਜ ਹੈ ਆਪ ਸੰਭਾਇਆ,
ਸ੍ਰੀ ਰਾਮ ਜੀ ਖ਼ੁਸ਼ ਅਤਿ ਹੋਏ ਸਿਹਰਾ ਜਿੱਤ ਦਾ ਆਇਆ।
ਦੋਹਾਂ ਦੇਸ਼ਾਂ ਵਿਚ ਬੜਾ ਸੀ ਧਨ ਤੇ ਮਾਲ ਖ਼ਜ਼ਾਨਾ,
ਮਾਲ ਮਵੇਸ਼ੀ ਕੁਦਰਤ ਦਾ ਭੰਡਾਰ ਸੀ ਅੰਨ ਤੇ ਦਾਣਾ।

## ਸ੍ਰੀ ਰਾਮ ਚੰਦਰ ਜੀ ਦਾ ਅੰਤ

ਏਸੇ ਤਰਾਂ ਹੀ ਰਾਜ ਵਧਾਉਂਦੇ ਸਮਾਂ ਬੀਤਿਆ ਵਾਧੂ,
ਇਕ ਦਿਨ ਕਾਲ ਹੈ ਬਣ ਕੇ ਆਇਆ ਇਕ ਤਪੱਸਵੀ ਸਾਧੂ।

ਰਾਜ ਦਰਬਾਰ ਦੇ ਬੂਹੇ ਅੱਗੇ ਸਾਧੂ ਆਣ ਖਲੋਇਆ,
ਲਛਮਣ ਜੀ ਸਨ ਖੜੇ ਓਸ ਥਾਂ ਅੱਧਾ ਬੂਹਾ ਢੋਇਆ।
ਹੇ ਰਘੁਨੰਦਨ ਸ੍ਰੀ ਰਾਮ ਨੂੰ ਕਹੋ ਅੰਤ ਬਲ ਆਇਆ,
ਕੰਮ ਜ਼ਰੂਰੀ ਬਹੁਤ ਹੈ ਮੈਨੂੰ ਨਾਲ ਪਿਆਰ ਸਮਝਾਇਆ।

ਲਛਮਣ ਜੀ ਨੇ ਸ੍ਰੀ ਰਾਮ ਨੂੰ ਸੂਚਨਾਂ ਦਿੱਤੀ ਜਾ ਕੇ,
ਇਕ ਤਪੱਸਵੀ ਬਾਹਰ ਆਇਐ ਕਹੇ ਕਿ ਮਿਲਣੈ ਆ ਕੇ।
ਸ੍ਰੀ ਰਾਮ ਜੀ ਤੇਜੱਸਵੀ ਨੂੰ ਕਿਹਾ ਕਿ ਅੰਦਰ ਆਵੇ,
ਬਹੁਤ ਜ਼ਰੂਰੀ ਕੰਮ ਜੋ ਆਇਆ ਮੈਨੂੰ ਆ ਸਮਝਾਵੇ।

ਸਾਧੂ ਆਇਆ ਰਾਮ ਜੀ ਪੁਛਿਆ ਦੱਸੋ ਕਿਵੇਂ ਹੋ ਆਏ,
ਕਿਹਾ ਕਿ ਵਿਚ ਇਕਾਂਤ ਕਹਾਂਗਾ ਪੂਰੀ ਗਲ ਸਮਝਾਏ।
ਗੱਲ ਕਰਦਿਆਂ ਸਾਨੂੰ ਜੇਕਰ ਕੋਈ ਤੀਸਰਾ ਵੇਖੇ,
ਮਾਰਿਆ ਜਾਏਗਾ ਐਵੇਂ ਹੀ ਉਹ ਕਿਸੇ ਨ ਲੱਗੇ ਲੇਖੇ।

ਲਛਮਣ ਜੀ ਨੂੰ ਕਿਹਾ ਤੁਸਾਂ ਨੇ ਵਿਚ ਦਰਵਾਜੇ ਰਹਿਣਾਂ,
ਚਲੇ ਗਏ ਖ਼ੁਦ ਵਿੱਚ ਇਕਾਂਤ ਦੇ ਦੱਸੋ ਕੀ ਹੈ ਕਹਿਣਾਂ।
ਸ੍ਰੀ ਰਾਮ ਜੀ ਮੈਨੂੰ ਆਪ ਹੈ ਬ੍ਰਹਮਾਂ ਜੀ ਨੇ ਘੱਲਿਆ,
ਮੈਂ ਉਹਨਾਂ ਦਾ ਪੁੱਤਰ ਕਾਲ ਹਾਂ ਜਿਸ ਨੂੰ ਕਿਸੇ ਨ ਛਲਿਆ।

ਦੇਵ ਲੋਕ ਵਿਚ ਚੱਲਣ ਖਾਤਰ ਦੇਣ ਸੰਦੇਸ਼ਾ ਆਇਆ,
ਜਦੋਂ ਇਹ ਗਲਾਂ ਹੋ ਰਹੀਆਂ ਸਨ ਲਛਮਣ ਅੰਦਰ ਧਾਇਆ।
ਮਹਾ ਰਿਸ਼ੀ ਦਰਬਾਰ ਸੀ ਆਏ ਆਕੇ ਇਹ ਸੀ ਦੱਸਣਾਂ,
ਸੁਣ ਲਈਆਂ ਸਨ ਗਲਾਂ ਸੱਭੇ ਲਛਮਣ ਹੁਣ ਨ ਬਚਣਾਂ।

ਸੀ ਪਰਲੋਕ ਨੂੰ ਲਛਮਣ ਤੁਰਿਆ ਅਤਿ ਬਲੀ ਕਿਰਾ ਸੀ ਜਿਹੜਾ,
ਪੂਰਾ ਉਸ ਦਾ ਕਹਿਣਾਂ ਹੋਇਆ ਮੋੜੇ ਦੱਸੋ ਕਿਹੜਾ।
ਭਰਤ ਨੂੰ ਰਾਜ ਸੰਭਾਲ ਕੇ ਸਾਰਾ ਸ੍ਰੀ ਰਾਮ ਜੀ ਪਿਆਰੇ,
ਬ੍ਰਹਮਾਂ ਜੀ ਦੇ ਹੁਕਮ ਅਨੁਸਾਰ ਹੀ ਜਾ ਪਰਲੋਕ ਸਿਧਾਰੇ।





ਜਿਸ ਸ਼ਕਤੀ ਨੇ ਗੂੰਗੇ ਕੋਲੋਂ ਗੀਤਾ ਸੀ ਪੜ੍ਹਵਾਈ,
ਓਸੇ ਸ਼ਕਤੀ ਮੇਰੇ ਕੋਲੋਂ ਇਹ ਰਾਮਾਇਣ ਲਿਖਵਾਈ।
ਮੈਂ ਅੱਧ-ਪੜ੍ਹ ਜਿਹੇ ਬੰਦੇ ਨੇ ਸੀ ਕੀ ਏਨਾਂ ਕੁਝ ਲਿਖਣਾ,
ਮੇਰੀ ਕਲਮ ਨੂੰ ਸ਼ਕਤੀ ਬਖਸ਼ੀ ਹੋਇਆ ਆਪ ਸਹਾਈ।


**UDAAN PUBLICATIONS,**
**INDIA**
**MANSA**-151505 (PUNJAB)
Phone : +91-1652-233087



Rs. 320/-